# ਅਸੀਂ ਅੱਤਵਾਦੀ ਨਹੀਂ



ਪ੍ਰਸਿੱਧ ਜੁਝਾਰੂ ਐਕਸ਼ਨਾਂ ਦੀ ਕਹਾਣੀ

ਭਾਈ ਜਿੰਦੇ-ਸੁੱਖੇ ਦੀ ਜੁਬਾਨੀ

ਸੰਪਾਦਕ :-
ਬਲਜੀਤ ਸਿੰਘ ਖਾਲਸਾ

# ਅਸੀਂ ਅੱਤਵਾਦੀ ਨਹੀਂ



# ਸਮਰਪਣ

ਉਹਨਾਂ ਗੁਰਸਿੱਖ ਵੀਰਾਂ ਭੈਣਾਂ ਨੂੰ
ਜਿਹੜੇ ਉਲਟ ਦਿਸ਼ਾ ਵੱਲ ਚੱਲਦੀ
ਅਜੋਕੀ ਸਿਆਸੀ ਹਵਾ ਵਿੱਚ
ਸੁੱਕੇ ਪੱਤਿਆਂ ਵਾਂਗ
ਉੱਡਦੇ ਨਹੀਂ ਫਿਰਦੇ,
ਬਲਕਿ ਮਜ਼ਬੂਤ ਚਟਾਨਾਂ ਵਾਂਗ
ਅੱਜ ਵੀ ਸਿੱਖ ਕੌਮ ਦੀ
ਅਜ਼ਾਦੀ ਦੇ ਨਿਸ਼ਾਨੇ ਪ੍ਰਤੀ
ਦ੍ਰਿੜ੍ਹ ਸੰਕਲਪ ਹਨ ।

# ਪੰਨਿਆਂ ਦੀ ਦਾਸਤਾਨ



# ਦੋ ਸ਼ਬਦ ਆਪਣੇ ਵੱਲੋਂ



ਜਦੋਂ ਅਸੀਂ ਨਿੱਕੇ-ਨਿੱਕੇ ਸਾਂ ਅਤੇ ਹਿੰਦੁਸਤਾਨ ਤੋਂ ਸਿੱਖ ਕੌਮ ਦੀ ਅਜ਼ਾਦੀ ਦੇ ਸੰਘਰਸ਼ ਦੀ ਪਹਿਲੀ ਜੁਝਾਰੂ ਲਹਿਰ ਤੇ ਦਿਨੋਂ ਦਿਨ ਜਵਾਨੀ ਚੜ੍ਹ ਰਹੀ ਸੀ, ਓਦੋਂ ਪੰਜਾਬ ਦੇ ਘਰ ਘਰ ਵਿੱਚ ਜੁਝਾਰੂ ਸਿੰਘਾਂ ਦੀ ਸੂਰਮਗਤੀ ਦੇ ਚਰਚੇ ਹੁੰਦੇ । ਭਾਵੇਂ ਕਿ ਹਰੇਕ ਜੁਝਾਰੂ ਸਿੰਘ ਦੇ ਚਰਚੇ ਉਸ ਦੇ ਇਲਾਕੇ 'ਚ ਹੁੰਦੇ ਹੀ ਰਹਿੰਦੇ, ਪਰ ਕਈ ਜੁਝਾਰੂ ਸਿੰਘ ਅਜਿਹੇ ਵੀ ਮਕਬੂਲ ਹੋਏ ਕਿ ਉਹਨਾਂ ਦੀ ਬਹਾਦਰੀ ਅਤੇ ਫੁਰਤੀ ਦੇ ਕਿੱਸੇ ਆਪਣੇ ਇਲਾਕੇ ਦੀਆਂ ਜੂਹਾਂ ਟੱਪ ਕੇ ਸੂਬਾ ਪੱਧਰ ਤੇ, ਫਿਰ ਕੌਮੀ ਪੱਧਰ ਅਤੇ ਫਿਰ ਕੌਮਾਂਤਰੀ ਪੱਧਰ ਤਕ ਫੈਲ ਗਏ । ਅੰਮ੍ਰਿਤਸਰ ਜ਼ਿਲ੍ਹੇ ਦੇ ਜੰਡਿਆਲਾ ਕਸਬੇ ਵਿਚਲੇ ਪਿੰਡ ਗਦਲੀ ਦਾ ਜੰਮਪਲ ਭਾਈ ਹਰਜਿੰਦਰ ਸਿੰਘ ਜਿੰਦਾ ਅਜਿਹੇ ਹੀ ਜੁਝਾਰੂ ਸਿੰਘਾਂ ਦੀ ਸ਼੍ਰੇਣੀ 'ਚ ਆਉਂਦਾ ਹੈ ।

ਭਾਈ ਹਰਜਿੰਦਰ ਸਿੰਘ ਜਿੰਦਾ ਦਾ ਜ਼ਿਕਰ ਓਦੋਂ 'ਦੁੱਲਾ ਭੱਟੀ' ਵਾਂਗ ਹੁੰਦਾ ਸੀ ਤੇ ਉਸ ਦੀਆਂ ਚਰਚਾਵਾਂ ਪਿੰਡਾਂ ਦੀਆਂ ਸੱਥਾਂ ਤੋਂ ਲੈ ਕੇ ਸ਼ਹਿਰਾਂ ਦੀਆਂ ਗਲੀਆਂ ਤੇ ਦਫਤਰਾਂ ਤਕ ਹੁੰਦੀਆਂ ਸਨ । ਉਸ ਦੇ ਦਿੱਲੀ, ਪੰਜਾਬ ਜਾਂ ਬੰਬਈ 'ਚ ਹੋਣ ਦੇ ਚਰਚੇ, ਪੰਜਾਬ ਦੀਆਂ ਅਖ਼ਬਾਰਾਂ ਤੋਂ ਲੈ ਕੇ ਕੌਮੀ ਅਖ਼ਬਾਰਾਂ ਤਕ ਹੁੰਦੇ ਰਹਿੰਦੇ ਅਤੇ ਇਹਨਾਂ ਦੇ ਆਧਾਰ ਤੇ ਸਿੱਖ ਵਿਰੋਧੀ ਸਿਆਸੀ ਨੇਤਾਵਾਂ ਦੇ ਵੀ ਸਾਹ ਸੁੱਤੇ ਰਹਿੰਦੇ ਅਤੇ ਪੁਲੀਸ ਅਫ਼ਸਰਾਂ ਦੇ ਵੀ । ਆਖਰ ਕੀ ਸੀ ਹਰਜਿੰਦਰ ਸਿੰਘ ਜਿੰਦੇ ਅਤੇ ਉਸ ਦੇ ਸਕੇ ਭਰਾਵਾਂ ਤੋਂ ਵੀ ਵਧ ਕੇ ਉਸ ਦੇ ਸਾਥੀਆਂ ਵਿੱਚ, ਜਿਨਾਂ ਨੇ ਗਿਣਤੀ ਦੇ ਕੁਝ ਕੁ ਰਿਵਾਲਵਰਾਂ ਤੇ ਗੋਲੀਆਂ ਦੇ ਨਾਲ ਇੱਕ ਵੱਡੀ ਫ਼ੌਜੀ ਤਾਕਤ ਹੋਣ ਦਾ ਮਾਣ ਕਰਨ ਵਾਲੀ ਹਿੰਦੁਸਤਾਨੀ ਸਟੇਟ ਨੂੰ ਵਾਹਣੇ ਪਾਈ ਰੱਖਿਆ ਅਤੇ ਜ਼ਬਰਦਸਤ ਸੁਰੱਖਿਆ ਦੇ ਘੇਰੇ ਤੋੜ ਕੇ ਅਹਿਮ ਨਿਸ਼ਾਨੇ ਸਰ ਕਰਨ ਵਿੱਚ ਸਫਲਤਾ ਹਾਸਲ ਕੀਤੀ ?

ਭਾਵੇਂ ਕਿ ਭਾਈ ਜਿੰਦੇ ਹੋਰਾਂ ਦਾ ਗਰੁੱਪ ਵਾਰਦਾਤਾਂ ਦੀਆਂ ਜ਼ਿੰਮੇਵਾਰੀਆਂ ਲੈਣ ਬਾਰੇ ਇੱਕ ਨਿਸ਼ਕਾਮ ਸੇਵਾ ਭਾਵਨਾ ਰੱਖਦਾ ਸੀ ਅਤੇ ਉਹਨਾਂ ਦਾ ਸਾਰੇ ਗਰੁੱਪਾਂ ਨਾਲ ਤਾਲ ਮੇਲ ਸੀ, ਪਰ ਜਥੇਬੰਦਕ ਤੌਰ ਤੇ ਉਹਨਾਂ ਨੂੰ 'ਕਮਾਂਡੋ' ਵਜੋਂ ਹੀ ਜਾਣਿਆ ਜਾਂਦਾ ਰਿਹਾ । ਇੰਗਲੈਂਡ ਦੀ ਇੱਕ ਸਰਕਾਰੀ ਕਮਾਂਡੋ ਟਰੇਨਿੰਗ ਅਕੈਡਮੀ ਹੈ ਜਿੱਥੇ ਕਿ ਪੱਛਮੀ ਦੇਸ਼ਾਂ ਦੇ ਨੌਜਵਾਨ ਸੁਰੱਖਿਆ ਫੋਰਸਾਂ 'ਚ ਨੌਕਰੀ ਕਰਨ ਹਿੱਤ ਕਮਾਂਡੋ ਟਰੇਨਿੰਗ ਹਾਸਲ ਕਰਨ ਲਈ ਆਉਂਦੇ ਹਨ । ਉਹ ਟਰੇਨਿੰਗ ਏਨੀ ਸਖ਼ਤ ਹੁੰਦੀ ਹੈ, ਕਿ ਪ੍ਰਬੰਧਕ ਪਹਿਲਾਂ ਹੀ ਇਹ ਮੰਨ ਕੇ ਚੱਲਦੇ ਹਨ ਕਿ ਅੱਧਿਆਂ ਤੋਂ ਵਧੇਰੇ ਰੰਗਰੂਟ ਟਰੇਨਿੰਗ ਵਿੱਚੇ ਹੀ ਛੱਡ ਕੇ ਭੱਜ ਜਾਣੇ ਹਨ । ਉਹਨਾਂ ਰੰਗਰੂਟਾਂ ਨੂੰ ਮਾਨਸਿਕ ਤੌਰ ਤੇ ਮਜ਼ਬੂਤ ਕਰਨ ਲਈ ਅਰੰਭ ਤੋਂ ਹੀ ਇਹ ਚਾਰ ਸਬਕ ਯਾਦ ਕਰਵਾਏ ਜਾਂਦੇ ਹਨ : 1. ਦ੍ਰਿੜ੍ਹ ਇਰਾਦਾ 2. ਫੁਰਤੀ 3. ਡਸਿਪਲਿਨ 4. ਮੁਸ਼ਕਿਲਾਂ ਵਿੱਚ ਵੀ ਨਿਰਾਸ਼ ਨਾ ਹੋਣਾ

ਤੇ ਅਸੀਂ ਵੇਖਾਂਗੇ, ਸਾਡੇ ਜੁਝਾਰੂ ਵੀਰਾਂ ਵਿੱਚ ਇਹ ਗੁਣ ਕੁਦਰਤੀ ਹੀ ਸਨ। ਇਹਨਾਂ ਕੁਦਰਤੀ ਗੁਣਾਂ ਦਾ ਹੀ ਸਿੱਟਾ ਸੀ ਕਿ ਅਜਿਹੀ ਸਖਤ ਟਰੇਨਿੰਗ 'ਚੋਂ ਲੰਘੀਆਂ ਫੋਰਸਾਂ ਜੁਝਾਰੂ ਸਿੰਘਾਂ ਦੇ ਦ੍ਰਿੜ੍ਹ ਸੰਕਲਪ ਅੱਗੇ ਰੁਕਾਵਟ ਨਾ ਬਣ ਸਕੀਆਂ।

ਭਾਈ ਹਰਜਿੰਦਰ ਸਿੰਘ ਜਿੰਦਾ ਮੋਟਰਸਾਈਕਲ ਚਲਾਉਣ ਦਾ ਏਨਾ ਮਾਹਰ ਸੀ ਕਿ ਪੂਰੀ ਸਪੀਡ 'ਚ ਉੱਡ ਰਹੇ ਮੋਟਰਸਾਈਕਲ ਨੂੰ ਇਕਦਮ ਯੂ.ਟਰਨ 'ਚ ਮੋੜ ਲੈਂਦਾ । ਉਸ ਦੇ ਦ੍ਰਿੜ੍ਹ ਇਰਾਦੇ ਦੀ ਗੱਲ ਕਰਨੀ ਵੀ ਜ਼ਰੂਰੀ ਹੈ । ਭਾਈ ਜਿੰਦੇ ਦਾ ਵੱਡਾ ਭਰਾ ਨਿਰਭੈਲ ਸਿੰਘ ਪੁਲੀਸ ਵਿਚ ਸੀ । ਭਾਈ ਜਿੰਦੇ ਨੂੰ ਰੂਪੋਸ਼ ਹੋਇਆਂ ਅਜੇ ਥੋੜ੍ਹਾ ਚਿਰ ਹੀ ਹੋਇਆ ਸੀ ਕਿ ਰਿਸ਼ਤੇਦਾਰਾਂ ਦੇ ਕਹਿਣ ਤੇ ਨਿਰਭੈਲ ਸਿੰਘ ਭਾਈ ਜਿੰਦੇ ਨੂੰ ਇਸ ਰਾਹ ਤੋਂ ਮੋੜਨ ਲਈ ਗੱਲ ਕਰਨ ਗਿਆ । ਨਿਰਭੈਲ ਸਿੰਘ ਨੇ ਸੋਚਿਆ ਕਿ ਜੇਕਰ ਮੈਂ ਸਿੱਧੀ ਹੀ ਇਸ ਵਿਸ਼ੇ ਤੇ ਗੱਲ ਤੋਰ ਲਈ ਤਾਂ ਇਸ ਨੇ ਗੱਲ ਹੀ ਨਹੀਂ ਸੁਣਨੀ, ਇਸ ਲਈ ਇਸ ਨੂੰ ਗੱਲਾਂ 'ਚ ਲੈਣਾ ਜ਼ਰੂਰੀ ਹੈ । ਚੱਲਦੀਆਂ ਗੱਲਾਂ ਵਿੱਚ ਭਾਈ ਜਿੰਦੇ ਨੇ ਨਿਰਭੈਲ ਸਿੰਘ ਤੋਂ ਪੁੱਛਿਆ : "ਤੂੰ ਸੰਤ ਲੌਂਗੋਵਾਲ ਨੂੰ ਠੀਕ ਮੰਨਦੈਂ ਕਿ ਸੰਤ ਭਿੰਡਰਾਂਵਾਲਿਆਂ ਨੂੰ ---- ?"

ਨਿਰਭੈਲ ਸਿੰਘ ਨੇ ਮੌਕਾ ਸੰਭਾਲਦੇ ਹੋਏ ਕਿਹਾ : "ਸੰਤ ਭਿੰਡਰਾਂਵਾਲਿਆਂ ਨੂੰ ।"

ਇਹ ਸੁਣ ਕੇ ਭਾਈ ਜਿੰਦੇ ਦੀਆਂ ਅੱਖਾਂ ਵਿਚ ਚਮਕ ਆ ਗਈ । ਉਹ ਵੱਡੇ ਭਰਾ ਦੇ ਨੇੜੇ ਹੋਇਆ ਤੇ ਹੌਲੀ ਜਿਹੀ ਕਹਿੰਦਾ : 'ਫਿਰ ਤਾਂ ਵਧੀਐ ! ਤੂੰ ਸਾਨੂੰ ਫਲਾਣੇ ਐਸ.ਐਸ.ਪੀ ਦਾ ਗੱਡਾ ਗੱਡਣ ਵਿੱਚ ਮਦਦ ਕਰ ਸਕਦੈਂ ----।"

ਇਹ ਸੁਣ ਕੇ ਨਿਰਭੈਲ ਸਿੰਘ ਇਕਦਮ ਉੱਠ ਖਲੋਤਾ ਤੇ ਕਹਿੰਦਾ : "ਮੈਂ ਤੈਨੂੰ ਵਾਪਸ ਲਿਜਾਣ ਆਇਐਂ ਤੇ ਤੂੰ ਮੈਨੂੰ ਈ ਆਪਣੇ ਨਾਲ ਮਿਲਾਉਣ ਨੂੰ ਫਿਰਦੈਂ----?" ਸ਼ਾਇਦ ਇਹ ਭਾਈ ਜਿੰਦੇ ਦਾ ਆਪਣੇ ਵੱਡੇ ਭਰਾ ਦੇ ਦਿਲ ਦੀ ਗੱਲ ਜਾਣਨ ਦਾ ਇੱਕ ਪੈਂਤੜਾ ਹੀ ਸੀ ਤੇ ਆਪਣੇ ਦ੍ਰਿੜ੍ਹ ਇਰਾਦੇ ਦਾ ਪ੍ਰਗਟਾਵਾ ਵੀ ।

ਜੁਝਾਰੂ ਸਿੰਘਾਂ ਦੇ ਇਸ ਨਿੱਕੇ ਜਿਹੇ ਗਰੁੱਪ ਨੇ ਕਿਵੇਂ ਸੀਮਿਤ ਜਿਹੇ ਸਾਧਨਾਂ ਦੇ ਨਾਲ ਵੱਡੇ ਨਿਸ਼ਾਨੇ ਸਰ ਕੀਤੇ, ਪਾਠਕਾਂ ਦੀ ਖੁਸ਼ਨਸੀਬੀ ਹੈ ਕਿ ਇਹ ਗਾਥਾਵਾਂ ਕਿਸੇ ਹੋਰ ਨੇ ਨਹੀਂ, ਬਲਕਿ ਭਾਈ ਹਰਜਿੰਦਰ ਸਿੰਘ ਜਿੰਦਾ ਨੇ ਤੇ ਭਾਈ ਸੁਖਦੇਵ ਸਿੰਘ ਸੁੱਖਾ ਨੇ ਖੁਦ ਹੀ ਲਿਖੀਆਂ ਹਨ । ਇਹਨਾਂ ਵਿੱਚੋਂ ਸਾਨੂੰ ਭਾਈ ਹਰਜਿੰਦਰ ਸਿੰਘ ਜਿੰਦਾ ਦੀਆਂ ਹੱਥ ਲਿਖਤਾਂ ਵਧੇਰੇ ਪ੍ਰਾਪਤ ਹੋਈਆਂ ਹਨ । ਪਹਿਲੀ ਕਿਤਾਬ ਵਿੱਚ ਭਾਈ ਸੁਖਦੇਵ ਸਿੰਘ ਸੁੱਖਾ ਦੀ ਜ਼ੁਬਾਨੀ ਸਿਰਫ ਜਨਰਲ ਵੈਦਿਆ ਨੂੰ ਕਤਲ ਕਰਨ ਦੀ ਗਾਥਾ ਹੀ ਛਾਪੀ ਗਈ ਹੈ । ਲਲਿਤ ਮਾਕਨ ਦੀ ਸੁਧਾਈ ਵਾਲਾ ਕਾਂਡ ਅਸੀਂ ਮੈਗਜ਼ੀਨ 'ਚ ਭਾਈ ਜਿੰਦੇ ਦੇ ਨਾਂ ਹੇਠ ਪ੍ਰਕਾਸ਼ਿਤ ਕੀਤਾ ਸੀ, ਪਰ ਡੂੰਘਾਈ ਨਾਲ ਅਧਿਐਨ ਕਰ ਕੇ ਪਤਾ ਲੱਗਾ ਕਿ ਉਹ ਅੱਧਾ ਭਾਈ ਸੁੱਖੇ ਨੇ ਲਿਖਿਆ ਹੈ ਤੇ ਅੱਧਾ ਭਾਈ ਜਿੰਦੇ ਨੇ। ਹੁਣ ਅਸੀਂ ਉਸੇ ਰੂਪ 'ਚ ਕਿਤਾਬ ਛਾਪ ਰਹੇ ਹਾਂ ।

ਭਾਈ ਜਿੰਦਾ -ਸੁੱਖਾ ਨੇ ਇਹ ਲਿਖਤਾਂ ਆਪਣੇ ਪਰਿਵਾਰਾਂ ਅਤੇ ਹੋਰ ਸਨੇਹੀਆਂ ਨੂੰ ਸੌਂਪਦੇ ਹੋਏ ਜਦੋਂ ਪ੍ਰੋ: ਹਰਿੰਦਰ ਸਿੰਘ ਮਹਿਬੂਬ ਵਰਗੇ ਵਿਦਵਾਨਾਂ ਦੀ ਨਜ਼ਰ 'ਚੋਂ ਇਹਨਾਂ ਨੂੰ ਕੱਢਣ ਲਈ ਕਿਹਾ ਤਾਂ ਉਹਨਾਂ ਦਾ ਇਰਾਦਾ ਸਪਸ਼ਟ ਸੀ । ਉਹ ਮੈਦਾਨੇ ਜੰਗ ਦੇ ਸਫਲ ਜੁਝਾਰੂ ਸਨ ਅਤੇ ਉਹਨਾਂ ਦੀ ਇੱਛਾ ਸੀ ਕਿ ਸਿੱਖ ਪੰਥ ਦੇ ਜੁਝਾਰੂ ਪੈਂਡਿਆਂ ਨੂੰ ਦਿਲਾਂ ਦੀਆਂ ਡੂੰਘਾਈਆਂ 'ਚੋਂ ਪਿਆਰ ਕਰਨ ਵਾਲੇ ਸਿੱਖ ਵਿਦਵਾਨ ਉਹਨਾਂ ਦੇ ਇਸ ਸੱਚ ਨੂੰ ਪਾਠਕਾਂ ਦੀ ਲੋੜ ਅਨੁਸਾਰੀ ਸ਼ੈਲੀ ਵਿੱਚ



ਪਾਠਕਾਂ ਅੱਗੇ ਪੇਸ਼ ਕਰਨ ਦੀ ਜ਼ਿੰਮੇਵਾਰੀ ਨਿਭਾਉਣ ।

ਬਿਨਾਂ ਸ਼ੱਕ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਇਹ ਵੀ ਬਹੁਤ ਮਹਾਨ ਸੇਵਾ ਹੈ । ਜੁਝਾਰੂ ਯੋਧਿਆਂ ਅਥਵਾ ਅਜ਼ਾਦੀ ਘੁਲਾਟੀਆਂ ਦੇ ਬਾਰੇ ਉਹਨਾਂ ਦੇ ਕਾਰਨਾਮਿਆਂ ਬਾਰੇ ਲਿਖਣ ਲਈ ਆਮ ਤੌਰ ਤੇ ਲੇਖਕ ਵਰਗ ਨੂੰ ਬਹੁਤ ਹੀ ਮਿਹਨਤ ਕਰਨੀ ਪੈਂਦੀ ਹੈ ਅਤੇ ਕਈ ਵਾਰ ਫਿਰ ਵੀ ਪੂਰਾ ਸੱਚ ਇਕੱਠਾ ਨਹੀਂ ਹੁੰਦਾ, ਪਰ ਜਿਸ ਤਰੀਕੇ ਦੇ ਨਾਲ ਭਾਈ ਜਿੰਦਾ ਤੇ ਭਾਈ ਸੁੱਖਾ ਨੇ ਆਪਣੇ ਜੁਝਾਰੂ ਪੈਂਡੇ ਬਾਰੇ, ਆਪਣੇ ਐਕਸ਼ਨਾਂ ਬਾਰੇ ਖੁਦ ਹੀ ਸਭ ਕੁਝ ਲਿਖ ਦਿੱਤਾ ਹੈ, ਉਸ ਨਾਲ ਉਹਨਾਂ ਨੇ ਇਸ ਵਿੱਚ ਖੋਟ ਰਲਣ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹਿਣ ਦਿੱਤੀ । ਇਹ ਸੱਚ ਸੂਰਜ ਵਰਗਾ ਹੈ, ਕਈਆਂ ਲਈ ਰੋਸ਼ਨੀ ਅਤੇ ਕਈਆਂ ਲਈ ਸੇਕ ਵੀ, ਪਰ ਝੂਠ ਅਤੇ ਅੰਤ ਉੱਤੇ ਭਾਰੂ ਹੈ ਇਹ ਸੱਚ ।

ਭਾਈ ਜਿੰਦੇ ਨੇ ਆਪਣੀਆਂ ਇਹਨਾਂ ਲਿਖਤਾਂ ਵਿੱਚ ਕਈ ਘਟਨਾਵਾਂ ਪਹਿਲਾਂ ਸੰਖੇਪ ਵਿੱਚ ਲਿਖੀਆਂ ਹਨ ਤੇ ਫਿਰ ਹੋਰ ਪੰਨਿਆਂ ਤੇ ਓਹੀ ਘਟਨਾਵਾਂ ਪੂਰੇ ਵਿਸਤਾਰ ਦੇ ਨਾਲ ਵੀ ਲਿਖੀਆਂ ਹਨ । ਮੈਂ ਅੰਦਾਜ਼ਾ ਲਾਉਂਦਾ ਹਾਂ ਕਿ ਪਹਿਲਾਂ ਪਹਿਲ ਉਹਨਾਂ ਨੇ ਇਸ ਅੰਦਾਜ਼ੇ ਨਾਲ ਕਿ ਸਾਡੇ ਕੋਲ ਬਹੁਤ ਘੱਟ ਸਮਾਂ ਹੈ, ਸੰਖੇਪ ਵਿੱਚ ਸਭ ਕੁਝ ਲਿਖ ਕੇ ਬਾਹਰ ਭੇਜ ਦਿੱਤਾ । ਫਿਰ ਜਦੋਂ ਲੱਗਾ ਕਿ ਫਿਲਹਾਲ ਐਕਸ਼ਨਾਂ ਦਾ ਵਿਸਥਾਰ ਵੀ ਲਿਖਿਆ ਜਾ ਸਕਦਾ ਹੈ, ਤਾਂ ਫਿਰ ਵਿਸਥਾਰ ਨਾਲ ਵੀ ਲਿਖਿਆ, ਪਰ ਮੈਂ ਸਮਝਦਾ ਹਾਂ ਕਿ ਜੁਝਾਰੂ ਜ਼ਿੰਦਗੀ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਉਹਨਾਂ ਨੇ ਜਿੰਨੇ ਕੰਮ ਕੀਤੇ ਅਤੇ ਜਿੰਨੀਆਂ ਮੁਸੀਬਤਾਂ ਝੱਲੀਆਂ, ਉਹਨਾਂ ਦੇ ਮੱਦੇ ਨਜ਼ਰ ਅਜੇ ਵੀ ਇਹ ਸਾਰੀਆਂ ਲਿਖਤਾਂ ਸੰਖੇਪ ਹੀ ਹਨ । ਇਹ ਲਿਖਤਾਂ ਸੰਸਾਰ ਨੂੰ ਦੱਸਣਗੀਆਂ ਕਿ ਦਸਮੇਸ਼ ਪਿਤਾ ਦੇ ਲਾਲ, ਉਸ ਮਹਾਨ ਪਿਤਾ ਦੀ ਆਖੀ ਗੱਲ :

"ਸਵਾ ਲਾਖ ਸੇ ਏਕ ਲੜਾਊਂ । ਤਬੈ ਗੋਬਿੰਦ ਸਿੰਘ ਨਾਮ ਕਹਾਊਂ"

ਦੀ ਪ੍ਰੈਕਟੀਕਲ ਤੌਰ ਤੇ ਵਿਆਖਿਆ ਕਰ ਕੇ ਕਿਵੇਂ ਵਿਖਾਉਂਦੇ ਹਨ ।

ਭਾਈ ਜਿੰਦੇ ਹੋਰਾਂ ਨੂੰ ਵੀ ਅਤੇ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਵੀ ਇਹ ਖਦਸ਼ਾ ਸੀ ਕਿ ਜੇਕਰ ਇਹ ਲਿਖਤਾਂ ਸਰਕਾਰ ਦੇ ਹੱਥ ਲੱਗ ਗਈਆਂ ਤੇ ਇਹ ਸਿਰਫ ਫੋਰਸਾਂ ਤੇ ਏਜੰਸੀਆਂ ਲਈ ਕੁਝ ਹੋਰ ਲੱਭਣ ਲਈ ਮਗਜ਼ ਖਪਾਈ ਦਾ ਸਾਧਨ ਤਾਂ ਸ਼ਾਇਦ ਬਣ ਜਾਣ, ਪਰ ਸਿੱਖੀ ਪ੍ਰੇਮ 'ਚ ਰੱਤੇ ਪਾਠਕਾਂ ਤਕ ਨਹੀਂ ਪਹੁੰਚ ਸਕਣਗੀਆਂ, ਇਸ ਲਈ ਕਾਫੀ ਸਮਾਂ ਇਹਨਾਂ ਨੂੰ ਲੁਕਾ ਲੁਕਾ ਕੇ ਰੱਖਣਾ ਪਿਆ, ਇਸ ਕਾਰਨ ਕਈ ਥਾਂਵਾਂ ਤੇ ਫੋਟੋ ਕਾਪੀਆਂ ਵੀ ਹੋਈਆਂ, ਪਰ ਭਾਈ ਜਿੰਦੇ-ਸੁੱਖੇ ਹੋਰਾਂ ਦੀ ਇੱਛਾ ਦਾ ਵੀ ਧਿਆਨ ਰੱਖਿਆ ਗਿਆ । ਸ਼ਾਇਦ ਇਸੇ ਹੀ ਕਾਰਨ ਇਹ ਲਿਖਤਾਂ ਪ੍ਰੋ. ਹਰਿੰਦਰ ਸਿੰਘ ਜੀ ਮਹਿਬੂਬ ਕੋਲ ਵੀ ਪਹੁੰਚੀਆਂ, ਸ: ਕਰਮਜੀਤ ਸਿੰਘ ਚੰਡੀਗੜ੍ਹ ਵਾਲਿਆਂ ਕੋਲ ਵੀ ਪੁੱਜੀਆਂ ਅਤੇ ਮੈਨੂੰ ਵੀ ਪ੍ਰਾਪਤ ਹੋਈਆਂ ।

ਪ੍ਰੋ. ਮਹਿਬੂਬ ਜੀ ਤਾਂ ਸਿਹਤ ਦੀਆਂ ਸਮੱਸਿਆਵਾਂ ਕਾਰਨ ਇਹਨਾਂ ਲਿਖਤਾਂ ਬਾਰੇ ਕੁਝ ਨਾ ਕਰ ਸਕੇ, ਜਦ ਕਿ ਸ. ਕਰਮਜੀਤ ਸਿੰਘ ਜੀ ਦਾ ਵਿਚਾਰ ਸੀ ਕਿ ਇਹਨਾਂ ਵਿੱਚ ਭਾਈ ਜਿੰਦੇ-ਸੁੱਖੇ ਹੋਰਾਂ ਵੱਲੋਂ ਪਰਿਵਾਰ ਜਾਂ ਰਿਸ਼ਤੇਦਾਰਾਂ ਲਈ ਲਿਖੇ ਪੱਤਰ ਵੱਖਰੇ ਕਰ ਲਏ ਜਾਣ ਤੇ ਦੂਜੇ ਵੱਖਰੇ। ਮੈਂ ਅਰੰਭ ਤੋਂ ਹੀ ਇਹਨਾਂ ਲਿਖਤਾਂ ਦਾ ਜੁਝਾਰੂ ਅਤੇ ਇਤਿਹਾਸਕ ਤੱਤ ਪਾਠਕਾਂ ਦੇ ਸਨਮੁਖ ਪੇਸ਼ ਕਰਨ ਲਈ ਖਾਹਿਸ਼ਮੰਦ ਰਿਹਾ ਹਾਂ ।

ਇਹ ਲਿਖਤਾਂ ਜਿਸ ਰੂਪ ਵਿੱਚ ਮੇਰੇ ਤਕ ਪਹੁੰਚੀਆਂ, ਉਸ ਤੋਂ ਪਤਾ ਲੱਗਦਾ ਸੀ ਕਿ ਇਹਨਾਂ ਨੂੰ ਸੰਭਾਲਣ ਲਈ ਵਾਰ ਵਾਰ ਇੱਕ ਥਾਂ ਤੋਂ ਦੂਜੀ ਥਾਂ ਤੇ

ਸੰਭਾਲਿਆ ਜਾਂਦਾ ਰਿਹਾ ਹੈ ਤੇ ਇਸ ਕਾਰਨ ਸਫਿਆਂ ਦੀ ਤਰਤੀਬ ਹੀ ਉੱਘੜ ਦੁੱਗੜੀ ਹੋ ਗਈ ਸੀ । ਉੱਤੋਂ ਮੁਸ਼ਕਲ ਇਹ ਵੀ ਸੀ ਕਿ ਭਾਈ ਜਿੰਦੇ ਹੋਰਾਂ ਨੇ ਕਈ ਚੈਪਟਰਾਂ 'ਚ ਸਫੇ ਕੋਡ ਸੰਕੇਤਾਂ 'ਚ ਪੁੱਠੀ ਗਿਣਤੀ ਰਾਹੀਂ ਉਕਰੇ ਹਨ ਤੇ ਕਈ ਵਾਰ ਸਿੱਧੇ ਰੂਪ 'ਚ । ਕੋਡ ਦੇ ਅਨੁਸਾਰ ਇੱਕ ਇੱਕ ਸਫੇ ਨੂੰ ਦੋ ਦੋ ਨੰਬਰ ਵੀ ਦਿੱਤੇ ਗਏ ਸਨ । ਤਰਤੀਬਵਾਰ ਕਰਨ ਲਈ ਮੈਟਰ ਦੀ ਲੜੀ ਹੀ ਸਹਾਈ ਹੋਈ । ਇਸ ਤਰਾਂ ਤਰਤੀਬਵਾਰ ਕਰ ਕਰ ਕੇ ਮੈਂ ਇਸ ਮੈਟਰ 'ਚੋਂ ਚੋਣਵੀਆਂ ਘਟਨਾਵਾਂ ਆਪਣੇ ਮੈਗਜ਼ੀਨ ਵਿੱਚ ਛਾਪਦਾ ਰਿਹਾ । ਉਹ ਮੈਟਰ ਪੜ੍ਹ ਕੇ ਪਾਠਕਾਂ ਦੀ ਇਹ ਤੀਬਰ ਇੱਛਾ ਵੀ ਮੇਰੇ ਤਕ ਪੁੱਜਦੀ ਰਹੀ ਕਿ ਇਹ ਸਾਰਾ ਮੈਟਰ ਕਿਤਾਬੀ ਰੂਪ ਵਿੱਚ ਵੀ ਪ੍ਰਕਾਸ਼ਿਤ ਕੀਤਾ ਜਾਵੇ।

ਇੱਕ ਵੱਡੀ ਸਮੱਸਿਆ ਇਹ ਵੀ ਸੀ ਕਿ ਵਿੱਚੋਂ ਕਈ ਪੰਨੇ ਵਿੱਚ ਹੈ ਹੀ ਨਹੀਂ ਸਨ ਜਿਸ ਨਾਲ ਕਈ ਘਟਨਾਵਾਂ ਦੀ ਲੜੀ ਆਪੋ ਵਿੱਚ ਨਹੀਂ ਜੁੜਦੀ, ਪਰ ਖੁਸ਼ਕਿਸਮਤੀ ਦੇ ਨਾਲ ਮੁੱਖ ਘਟਨਾਵਾਂ ਨੂੰ ਮੈਂ ਤਰਤੀਬਵਾਰ ਕਰਨ ਵਿਚ ਸਫਲ ਰਿਹਾ । ਇੱਕ ਮੁਸ਼ਕਲ ਹੋਰ ਵੀ ਸੀ ਕਿ ਭਾਈ ਜਿੰਦੇ ਹੋਰਾਂ ਨੇ ਕਈ ਥਾਂਵਾਂ ਤੇ ਆਪਣੇ ਸਾਥੀਆਂ ਦੇ ਅਸਲ ਨਾਮ ਲਿਖੇ ਹਨ ਅਤੇ ਕਈ ਥਾਂਵਾਂ ਤੇ ਨਾਂ ਦੇ ਕੋਡ ਹੀ ਲਿਖੇ ਹਨ, ਜਿਵੇਂ ਕਿ ਭਾਈ ਜਿੰਦੇ ਦਾ ਆਪਣਾ ਨਾਂ 'ਚੰਗਿਆੜਾ' ਲਿਖਿਆ ਹੈ, ਭਾਈ ਸੁੱਖੇ ਦਾ ਨਾਂ ਹੀਰਾ ਵੀਰ, ਭਾਈ ਮਥਰਾ ਸਿੰਘ ਦਾ ਨਾਂ ਦਲਬੀਰ ਸਿੰਘ ਤੇ ਭਾਈ ਬਿੱਟੂ ਦਾ ਨਾਂ ਬਾਂਗੜੀ, ਭਾਈ ਕੁੱਕੀ ਦਾ ਨਾਂ ਕਬੂਤਰ ਅਤੇ ਭਾਈ ਸੁੱਖੀ ਦਾ ਸ਼ੇਰ ਸਿੰਘ ਆਦਿ, ਪਰ ਕਈ ਥਾਂਵਾਂ ਤੇ ਨਾਮ ਅਸਲ ਲਿਖੇ ਹੋਏ ਹਨ ।

ਇਹਨਾਂ ਲਿਖਤਾਂ ਵਿੱਚ ਕੌਮ ਦੇ ਇਹਨਾਂ ਹੀਰਿਆਂ ਨੇ ਜੁਝਾਰੂ ਲਹਿਰ 'ਚ ਅਚਨਚੇਤ ਹੋਈਆਂ ਕਈ ਗਲਤੀਆਂ ਅਤੇ ਭਰਾ ਮਾਰੂ ਜੰਗ ਦੇ ਕਈ ਕਿੱਸੇ ਵੀ ਦੁਖੀ ਹਿਰਦੇ ਨਾਲ ਬਿਆਨ ਕੀਤੇ ਹਨ, ਪਰ ਮੇਰੀ ਇੱਛਾ ਹੈ ਕਿ ਉਹ ਇੱਕ ਵੱਖਰਾ ਵਿਸ਼ਾ ਹੈ ਤੇ ਉਹਨਾਂ ਨੂੰ ਵੱਖਰੇ ਰੂਪ 'ਚ ਪ੍ਰਕਾਸ਼ਿਤ ਕੀਤਾ ਜਾਣਾ ਬਣਦਾ ਹੈ । ਇਸ ਤੋਂ ਇਲਾਵਾ ਵਿੱਚੋਂ ਗੁੰਮ ਹੋਏ ਪੰਨਿਆਂ ਕਾਰਨ ਕਈ ਐਕਸ਼ਨ ਅਜੇ ਇਸ ਕਿਤਾਬ ਦਾ ਹਿੱਸਾ ਬਣਨੋਂ ਰਹਿ ਗਏ ਹਨ ਤੇ ਪਾਠਕਾਂ ਨਾਲ ਵਾਅਦਾ ਹੈ ਕਿ ਉਹ ਵੀ ਲੱਭ ਕੇ ਛੇਤੀ ਪਾਠਕਾਂ ਦੇ ਸਨਮੁਖ ਪੇਸ਼ ਕਰਾਂਗਾ।

ਮੁੱਠੀ ਭਰ ਜੁਝਾਰੂ ਸਿੰਘਾਂ ਵੱਲੋਂ ਸੀਮਿਤ ਜਿਹੇ ਹਥਿਆਰਾਂ ਦੀ ਆਪਣੇ ਦਮ ਤੇ ਪ੍ਰਾਪਤੀ ਕਰਨੀ ਅਤੇ ਫਿਰ ਇਸ ਨਿੱਕੀ ਜਿਹੀ ਜੁਝਾਰੂ ਟੁਕੜੀ ਦਾ ਪੂਰੀ ਦੀ ਪੂਰੀ ਸਲਤਨਤ ਨਾਲ ਟਕਰਾ ਜਾਣਾ ਤੇ ਉਸ ਦੇ ਕਈ ਥੰਮ੍ਹ ਡੇਗ ਦੇਣੇ ਇੱਕ ਕਰਾਮਾਤ ਤੋਂ ਘੱਟ ਨਹੀਂ ।ਇਸ ਕਰਾਮਾਤ ਦੇ ਦਰਸ਼ਨ ਇਸ ਕਿਤਾਬ 'ਚੋਂ ਹੁੰਦੇ ਹਨ । ਇਹ ਉਸ ਸਰਕਾਰੀ ਪ੍ਰਚਾਰ ਦਾ ਮੂੰਹ ਤੋੜਵਾਂ ਜਵਾਬ ਵੀ ਹੈ, ਜਿਹੜਾ ਕਿ ਜੁਝਾਰੂ ਸਿੰਘਾਂ ਨੂੰ ਕਿਸੇ ਵਿਦੇਸ਼ੀ ਤਾਕਤ ਦੇ ਏਜੰਟ ਵੀ ਗਰਦਾਨਦਾ ਸੀ ਅਤੇ 'ਜ਼ਾਲਮ' ਤੇ 'ਜਾਬਰ' ਵੀ ਕਹਿੰਦਾ ਸੀ । ਭਾਈ ਜਿੰਦੇ-ਸੁੱਖੇ ਦੀਆਂ ਹਥ ਲਿਖਤ ਹੱਡਬੀਤੀਆਂ ਦਾ ਕਿਤਾਬੀ ਰੂਪ 'ਚ ਇਹ ਪਹਿਲਾ ਭਾਗ ਪਾਠਕਾਂ ਨੂੰ ਭੇਟ ਕਰਦੇ ਹੋਏ ਮੈਨੂੰ ਕਿਸੇ ਕਰਜ਼ੇ ਦੀ ਇੱਕ ਕਿਸ਼ਤ ਤਾਰਨ ਵਰਗਾ ਸਕੂਨ ਪ੍ਰਾਪਤ ਹੋ ਰਿਹਾ ਹੈ ।

ਗੁਰੂ ਪੰਥ ਦਾ ਦਾਸ
ਬਲਜੀਤ ਸਿੰਘ ਖਾਲਸਾ
ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ
# 98558 31284





# ਮੈਂ ਇਸ ਪਵਿੱਤਰ ਮਾਰਗ ਦਾ ਰਾਹੀ ਕਿਵੇਂ ਬਣਿਆ

## ਭਾਈ ਜਿੰਦੇ ਦੀ ਜ਼ੁਬਾਨੀ (ਸੰਖੇਪ)

ਜਦੋਂ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਪੜ੍ਹਦਾ ਸੀ ਤਾਂ ਓਦੋਂ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਕਾਫ਼ੀ ਬੋਲਬਾਲਾ ਸੀ। ਮੈਂ ਵੀ ਇਸ ਦਾ ਇੱਕ ਛੋਟਾ ਜਿਹਾ ਮੈਂਬਰ ਸੀ। ਇਸੇ ਸਮੇਂ ਦੌਰਾਨ ਅਸੀਂ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਦਰਸ਼ਨ ਕਰਨ ਜਾਇਆ ਕਰਦੇ ਸੀ। ਸੰਤ ਮਹਾਂਪੁਰਸ਼ਾਂ ਦੀ ਪ੍ਰੇਰਨਾ ਸਦਕਾ ਹੀ ਇਹ ਪਵਿੱਤਰ ਮਾਰਗ ਨਸੀਬ ਹੋਇਆ।

ਖ਼ਾਲਸਾ ਕਾਲਜ ਵਿੱਚ ਪ੍ਰਧਾਨਗੀ ਤੋਂ ਇੱਕ ਵਾਰ ਸਾਡੀ ਆਪਸ ਵਿੱਚ ਗੋਲੀ ਚੱਲ ਗਈ ਤਾਂ ਸੰਤ ਮਹਾਂਪੁਰਸ਼ਾਂ ਅੱਗੇ ਪੇਸ਼ ਹੋਣਾ ਪਿਆ। ਸੰਤਾਂ ਨੇ ਸਾਨੂੰ ਸਾਰਿਆਂ ਨੂੰ ਆਪਣੇ ਕੋਲ ਬਿਠਾ ਲਿਆ ਅਤੇ ਮੈਨੂੰ ਕਿਹਾ, "ਸਾਨੂੰ ਪਤਾ ਲੱਗਾ ਸੀ ਕਿ ਤੂੰ ਬਹੁਤ ਤਿੜਿਆਂ, ਪਰ ਅੱਜ ਤੂੰ ਮੂੰਹ ਨੀਵਾਂ ਕਰੀਂ ਬੈਠਾਂ, ਕੋਈ ਗੱਲ ਨਹੀਂ ਆ ਰਹੀ....?"

ਮੈਂ ਨੀਵੀਂ ਪਾ ਕੇ ਚੁੱਪ ਰਿਹਾ ।

ਸੰਤ ਉੱਠ ਕੇ ਮੇਰੇ ਦੁਆਲੇ ਹੋ ਗਏ ਤਾਂ ਮੈਂ ਹੱਥ ਜੋੜ ਲਏ। ਫਿਰ ਸੰਤਾਂ ਨੇ ਪਿਆਰ ਨਾਲ ਹੌਲੀ ਜਿਹੀ ਮੇਰੇ ਇੱਕ ਤੀਰ ਜੜ ਦਿੱਤਾ ਤਾਂ ਮੈਂ ਕਿਹਾ "ਇੱਕ ਵਾਰ ਬਖਸ਼ ਲਓ, ਅੱਗੇ ਤੋਂ ਕੋਈ ਸ਼ਿਕਾਇਤ ਨਹੀਂ ਆਵੇਗੀ।" ਫਿਰ ਸੰਤਾਂ ਨੇ ਸਾਡੀਆਂ ਸਾਰਿਆਂ ਦੀਆਂ ਆਪਸ ਵਿੱਚ ਜੱਫੀਆਂ ਪਵਾ ਦਿੱਤੀਆਂ।

ਅੱਜ ਤਾਂ ਮੈਂ ਇਹੀ ਮਹਿਸੂਸ ਕਰਦਾ ਹਾਂ ਕਿ ਸੰਤਾਂ ਦੇ ਤੀਰ ਦੀ ਪਵਿੱਤਰ ਨੋਕ ਨੇ ਮੇਰੀ ਜ਼ਿੰਦਗੀ ਹੀ ਬਦਲ ਦਿੱਤੀ। ਅੱਜ ਮੈਂ ਆਪਣੇ ਆਪ ਨੂੰ ਇਸ ਮਾਰਗ ਦਾ ਪਾਂਧੀ ਬਣ ਕੇ ਬਹੁਤ ਹੀ ਵਡਭਾਗੀ ਸਮਝਦਾ ਹਾਂ।

ਇਸੇ ਸਮੇਂ ਦੌਰਾਨ ਜਦੋਂ ਮੈਂ ਦਰਬਾਰ ਸਾਹਿਬ ਜੀ ਦੇ ਦਰਸ਼ਨਾਂ ਨੂੰ ਜਾਂਦਾ ਤਾਂ ਓਥੇ ਗੁਰੂ ਨਾਨਕ ਨਿਵਾਸ ਵਿੱਚ ਜਾਂਦਾ ਸੀ। ਮੇਰੇ ਪੁਰਾਣੇ ਸਾਥੀ ਵੀਰ ਬਖਸ਼ੀਸ਼ ਸਿੰਘ ਮਾਲੋਵਾਲ ਅਤੇ ਵੀਰ ਮਥਰਾ ਸਿੰਘ, ਜੋ ਸੰਤਾਂ ਕੋਲ ਹੀ ਰਹਿੰਦੇ ਸਨ, ਉਹਨਾਂ ਨੂੰ ਵੀ ਮੈਂ ਮਿਲਦਾ ਰਹਿੰਦਾ ਸੀ। ਜਦੋਂ ਬਖਸ਼ੀਸ਼ ਸਿੰਘ ਮਾਲੋਵਾਲ, ਤਰਲੋਚਨ ਸਿੰਘ ਫ਼ੌਜੀ ਅਤੇ ਇੱਕ ਹੋਰ ਸਿੰਘ ਨੇ ਐਸ.ਐਸ.ਪੀ. ਲੁਧਿਆਣਾ ਡੀ.ਆਰ.ਭੱਟੀ. 'ਤੇ ਹਮਲਾ ਕੀਤਾ ਤਾਂ ਉਸ ਕੇਸ ਵਿੱਚ ਮੈਨੂੰ ਫੜ ਲਿਆ ਗਿਆ। ਮੇਰੇ ਨਾਲ ਹੀ ਦਲਜੀਤ ਸਿੰਘ ਮਾਹਲ ਤੇ ਭਾਅ ਜੀ ਇੰਦਰਜੀਤ ਸਿੰਘ (ਜੀਜਾ ਜੀ) ਨੂੰ ਵੀ ਗਦਲੀ ਤੋਂ ਫੜ ਲਿਆ ਗਿਆ। ਸਾਨੂੰ ਕਈ ਦਿਨ ਨਾਜਾਇਜ਼ ਹਿਰਾਸਤ ਵਿੱਚ ਰੱਖਿਆ ਗਿਆ। ਪੁਲੀਸ ਵਾਲੇ ਹਿਰਾਸਤ ਵਿੱਚ ਮੈਨੂੰ ਪੁੱਛਣ ਲੱਗੇ, "ਹਿੱਟ ਲਿਸਟ ਕਿਸ ਤਰ੍ਹਾਂ ਬਣਦੀ ਹੈ?"

ਨਾਲ ਹੀ ਬੈਲਟ ਲੈ ਕੇ ਸਾਰੇ ਪੁਲਸੀਏ ਮੇਰੇ ਦੁਆਲੇ ਹੋ ਗਏ। ਮੈਂ ਆਖਿਆ, "ਜਿਸ ਤਰ੍ਹਾਂ ਹੁਣ ਤੁਸੀਂ ਮੈਨੂੰ ਮਾਰੋਗੇ ਤਾਂ ਮੈਂ ਸੰਤਾਂ ਨੂੰ ਜਾ ਕੇ ਦੱਸਾਂਗਾ ਤਾਂ ਇਸ ਤਰ੍ਹਾਂ ਤੁਸੀਂ ਹਿੱਟ ਲਿਸਟ ਵਿੱਚ ਆ ਜਾਓਗੇ।" ਹਿੱਟ ਲਿਸਟਾਂ ਬਣਨ ਦੀ ਜਾਣਕਾਰੀ ਸੁਣਦਿਆਂ ਹੀ ਉਹ ਚੁੱਪ ਹੋ ਗਏ। ਫਿਰ ਉਹਨਾਂ ਨੇ ਮੈਨੂੰ ਕੁਝ ਨਹੀਂ ਆਖਿਆ। ਜਦੋਂ ਸੰਤਾਂ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਮੈਨੂੰ ਟੈਲੀਫ਼ੋਨ ਕਰ ਕੇ ਛੁਡਾ ਲਿਆ।

ਫਿਰ ਗ੍ਰਿਫ਼ਤਾਰੀਆਂ ਦਾ ਸਿਲਸਿਲਾ ਹੀ ਸ਼ੁਰੂ ਹੋ ਗਿਆ ਅਤੇ ਜਦੋਂ ਕਦੇ ਵੀ ਕਾਲਜ ਵਿੱਚ ਹੜਤਾਲ ਹੋਣੀ ਜਾਂ ਬੱਸਾਂ ਸਾੜਨੀਆਂ ਤੇ ਪੁਲੀਸ ਨੇ ਫੜ ਲੈਣ ਇਸੇ ਤਰ੍ਹਾਂ ਕਈ ਵਾਰ ਪੁਲੀਸ ਦੇ ਕਾਬੂ ਆਉਂਦਾ ਰਿਹਾ ਤਾਂ ਥੋੜ੍ਹੇ-ਥੋੜ੍ਹੇ ਦਿਨ ਜੇਲ੍ਹ ਦੀ ਵੀ ਹਵਾ ਖਾਣੀ ਪਈ।



# ਮੈਂ ਇਸ ਧਰਮ-ਯੁੱਧ 'ਚ ਕਿਵੇਂ ਸ਼ਾਮਲ ਹੋਇਆ

## ਭਾਈ ਜਿੰਦੇ ਦੀ ਜ਼ੁਬਾਨੀ (ਵਿਸਤਾਰ)

ਇਹ ਆਮ ਪ੍ਰਚਾਰ ਕੀਤਾ ਜਾਂਦਾ ਹੈ ਕਿ ਸਿੱਖ ਜੁਝਾਰੂ ਲਹਿਰ ਪਾਕਿਸਤਾਨ ਦੀ ਦੇਣ ਹੈ ਜਾਂ ਪਾਕਿਸਤਾਨ ਇਸ ਲਹਿਰ ਦੀ ਪੂਰੀ ਮਦਦ ਕਰਦਾ ਰਿਹਾ। ਪਰ ਭਾਈ ਹਰਜਿੰਦਰ ਸਿੰਘ ਜਿੰਦਾ (ਸ਼ਹੀਦ) ਦੀ ਇਹ ਹੇਠਲੀ ਹੱਥ-ਲਿਖਤ ਇਸ ਧਾਰਨਾ ਨੂੰ ਗ਼ਲਤ ਸਾਬਤ ਕਰਦੀ ਹੈ।

(ਸੰਪਾਦਕ)

ਬਚਪਨ ਵਿੱਚ ਮੈਂ ਬੜਾ ਹੀ ਜ਼ਿਆਦਾ ਸ਼ਰਾਰਤੀ ਸੀ। ਇਹਨਾਂ ਸ਼ਰਾਰਤਾਂ ਕਾਰਨ ਮੈਨੂੰ ਤਕਰੀਬਨ ਹੀ ਸਕੂਲ ਵਿੱਚੋਂ ਮਾਰ ਪੈਂਦੀ ਸੀ। ਘਰ ਵਿੱਚ ਮੈਨੂੰ ਸਾਰੇ ਹੀ ਬੜਾ ਪਿਆਰ ਕਰਦੇ ਸਨ। ਬਾਕੀ ਸਾਰੇ ਪਰਿਵਾਰ ਵਿੱਚ ਤੇ ਰਿਸ਼ਤੇਦਾਰਾਂ ਵਿੱਚ ਮੈਂ ਬੜਾ ਲਾਡਲਾ ਸੀ। ਸਭ ਹੀ ਮੇਰੇ ਨਾਲ ਬਹੁਤ ਹੀ ਪਿਆਰ ਕਰਦੇ। ਮੇਰੇ ਮਾਤਾ ਪਿਤਾ ਜੀ ਦਾ ਮੈਨੂੰ ਡਾਕਟਰ ਜਾਂ ਵੱਡਾ ਅਫ਼ਸਰ ਬਣਾਉਣ ਦਾ ਟੀਚਾ ਸੀ। ਮੇਰੇ ਮਾਤਾ-ਪਿਤਾ ਤੇ ਮੇਰਾ ਵੱਡਾ ਭਰਾ ਮੇਰੀ ਹਰ ਮੰਗ ਪੂਰੀ ਕਰਦੇ ਸਨ। ਮੇਰਾ ਵੱਡਾ ਵੀਰ ਮੇਰੇ ਨਾਲ ਬਹੁਤ ਪਿਆਰ ਕਰਿਆ ਕਰਦਾ ਸੀ। ਮੈਂ ਆਪਣੇ ਮਾਤਾ ਤੇ ਪਿਤਾ ਨਾਲ ਸੌਂਦਾ ਸੀ।.....

....ਕਾਲਜ ਟਾਈਮ ਸਾਡੇ ਕੋਲ ਹਮੇਸ਼ਾ ਹਥਿਆਰ ਰਹਿੰਦਾ ਸੀ...। ਇੱਕ ਲੜਾਈ ਤੋਂ ਬਾਅਦ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੇ ਸਾਨੂੰ ਦੋਹਾਂ ਪਾਰਟੀਆਂ ਨੂੰ ਲੰਗਰ ਹਾਲ ਦਰਬਾਰ ਸਾਹਿਬ ਬੁਲਾ ਲਿਆ। ਉਸ ਸਮੇਂ ਮੈਂ 14ਵੀਂ ਕਲਾਸ ਵਿੱਚ ਪੜ੍ਹਦਾ ਸੀ। ਇਹ 1984 ਦੀ ਗੱਲ ਹੈ।

ਅਸੀਂ ਦੋਵੇਂ ਪਾਰਟੀਆਂ ਡਰਦੇ-ਡਰਦੇ ਸੰਤਾਂ ਦੇ ਕੋਲ ਗਏ। ਸਾਨੂੰ ਸਭ ਨੂੰ ਪਤਾ ਸੀ ਕਿ ਸੰਤ ਜੀ ਮਾਰਦੇ ਬਹੁਤ ਹਨ, ਇਸ ਕਰ ਕੇ ਅਸੀਂ ਸਾਰਿਆਂ ਤੋਂ ਪਿੱਛੇ ਬੈਠੇ ਸੀ, ਪਰ ਸੰਤਾਂ ਨੇ ਮੇਰਾ ਨਾਂ ਲੈ ਕੇ ਮੈਨੂੰ ਅੱਗੇ ਬਿਠਾ ਲਿਆ ਤੇ ਡਾਂਗ ਲੈ ਕੇ ਮੇਰੇ ਦੁਆਲੇ ਹੋ ਗਏ। ਮੈਂ ਸੰਤਾਂ ਦੇ ਅੱਗੇ ਹੱਥ ਜੋੜ ਕੇ ਮਾਫ਼ੀ ਮੰਗ ਰਿਹਾ ਸੀ। ਸੰਤ ਜੀ ਕਦੇ ਮੇਰੇ ਪਿੱਛੇ ਜਾਣ ਤੇ ਕਦੇ ਅੱਗੇ ਆ ਜਾਣ। ਮੈਂ ਸੋਚਿਆ ਕਿ ਹੁਣ ਸੰਤ ਜੀ ਮੈਨੂੰ ਬਹੁਤ ਮਾਰਨਗੇ ਤੇ ਹੱਥ ਪੈਰ ਤੋੜ ਦੇਣਗੇ। ਸੰਤਾਂ ਨੇ ਮੈਨੂੰ ਕਿਹਾ 'ਸੁਣਿਆ ਸੀ ਕਿ ਤੂੰ ਬੜਾ ਬਹਾਦਰ ਹੈਂ, ਕਿਸੇ ਤੋਂ ਨੀਂ ਡਰਦਾ, ਪਰ ਅੱਜ ਤਾਂ ਪੂਰਾ ਡਰਿਆ ਪਿਐਂ।'

ਮੈਂ ਕਿਹਾ, 'ਮਹਾਂਪੁਰਸ਼ੋ! ਬਖ਼ਸ਼ ਦਿਓ, ਅੱਗੇ ਤੋਂ ਗ਼ਲਤੀ ਨੀਂ ਕਰਦਾ।'

ਸੰਤਾਂ ਨੇ ਕਿਹਾ; 'ਆਪਸ ਵਿੱਚ ਕਿਉਂ ਲੜਦੇ ਹੋ ?...ਜੇ ਲੜਨਾ ਈ ਹੈ ਤਾਂ ਜ਼ੁਲਮ ਦੇ ਖ਼ਿਲਾਫ਼ ਲੜੋ।' ਇਸ ਤਰ੍ਹਾਂ ਸੰਤਾਂ ਨੇ ਸਾਨੂੰ ਸਮਝਾਇਆ ਤੇ ਸਿੱਖਿਆ ਦਿੱਤੀ। ਫਿਰ ਸੰਤਾਂ ਨੇ ਮੈਨੂੰ ਵਿਸ਼ਵਾਸ ਦਿਵਾਇਆ ਤੇ ਕਿਹਾ; 'ਮੇਰੇ ਤੋਂ ਡਰ ਨਾ, ਕੁਝ ਨੀਂ ਕਹਿੰਦਾ...।' ਤੇ ਸੰਤਾਂ ਨੇ ਡਾਂਗ ਇੱਕ ਪਾਸੇ ਰੱਖ ਦਿੱਤੀ, ਪਰ ਮੈਨੂੰ ਫਿਰ ਵੀ ਡਰ ਲੱਗ ਰਿਹਾ ਸੀ ਕਿਉਂਕਿ ਸੰਤਾਂ ਦੇ ਹੱਥ ਵਿੱਚ ਤੀਰ ਸੀ, ਕਿਤੇ ਤੀਰ ਹੀ ਨਾ ਮਾਰ ਦੇਣ।

ਓਹੀ ਗੱਲ ਹੋਈ, ਜਦੋਂ ਮੈਨੂੰ ਪੂਰਨ ਵਿਸ਼ਵਾਸ ਹੋ ਗਿਆ ਕਿ ਸੰਤ ਹੁਣ ਕੁਝ ਨਹੀਂ ਆਖਣਗੇ ਤੇ ਅਸੀਂ ਬੜੇ ਖ਼ੁਸ਼ ਸੀ। ਸੰਤਾਂ ਨੇ ਸਾਡਾ ਦੋਹਾਂ ਪਾਰਟੀਆਂ





ਦਾ ਰਾਜ਼ੀਨਾਂਵਾਂ ਕਰਵਾ ਦਿੱਤਾ ਤੇ ਨਾਲ ਹੀ ਸੰਤਾਂ ਨੇ ਮੇਰੇ ਲੱਕ ਵਿੱਚ ਦੋ ਤੀਰ ਜੜ ਦਿੱਤੇ। ਨਾਲ ਹੀ ਸੰਤਾਂ ਨੇ ਕਿਹਾ; "ਇਹ ਤੀਰ ਮੈਂ ਪਿਆਰ ਨਾਲ ਮਾਰੇ ਆ, ਜੇ ਜ਼ੋਰ ਨਾਲ ਮਾਰਦਾ ਤਾਂ ਤੀਰ ਦੂਹਰਾ ਕਰ ਦੇਂਦਾ।"

ਫਿਰ ਸੰਤਾਂ ਨੇ ਆਪਣੇ ਹੱਥਾਂ ਨਾਲ ਕਮੀਜ਼ ਚੁੱਕ ਕੇ ਮੇਰੇ ਲੱਕ ਵਿੱਚ ਪਈਆਂ ਲਾਸਾਂ ਵੇਖੀਆਂ ਤੇ ਮੈਨੂੰ ਪਿਆਰ ਕੀਤਾ। ਫਿਰ ਮੈਂ ਸੰਤਾਂ ਨੂੰ ਕਿਹਾ, 'ਮਹਾਂਪੁਰਸ਼ੋ, ਕੋਈ ਸੇਵਾ ਬਖ਼ਸ਼ੋ, ਅਜ਼ਮਾ ਕੇ ਵੇਖੋ, ਜੋ ਵੀ ਤੁਸੀਂ ਕਹੋਗੇ ਅਸੀਂ ਆਪਣੀ ਜਾਨ ਵਾਰ ਕੇ ਵੀ ਪੂਰੀ ਕਰਾਂਗੇ।।'

ਸੰਤਾਂ ਨੇ ਕਿਹਾ- 'ਤੇਰੇ ਤੋਂ ਬਹੁਤ ਵੱਡੀ ਸੇਵਾ ਲੈਣੀ ਆ, ਸਮੇਂ ਦਾ ਇੰਤਜ਼ਾਰ ਕਰੋ।'

ਉਸ ਸਮੇਂ ਮੇਰੇ ਦੋਸਤ ਬਖ਼ਸ਼ੀਸ਼ ਸਿੰਘ ਮਾਲੋਵਾਲ ਨੇ ਮੈਨੂੰ ਕਿਹਾ ਕਿ ਤੂੰ ਬੜੀ ਕਿਸਮਤ ਵਾਲਾ ਹੈਂ, ਮਹਾਂਪੁਰਸ਼ਾਂ ਦੀ ਮਾਰ ਨੂੰ ਸਾਰੇ ਤਰਸਦੇ ਨੇ, ਉਹਨਾਂ ਦੀ ਮਾਰ ਨਾਲ ਤਾਂ ਪਾਪ ਦੂਰ ਹੋ ਜਾਂਦੇ ਆ।

ਮਹਾਂਪੁਰਸ਼ਾਂ ਨਾਲ ਮੇਰਾ ਦਿਲੀ ਪਿਆਰ ਸੀ। ਸੰਤ ਜੀ ਮੈਨੂੰ ਬੜੇ ਹੀ ਚੰਗੇ ਲੱਗਦੇ ਸਨ। ਕਾਲਜ ਸਮੇਂ ਜਦੋਂ ਪਹਿਲੀ ਵਾਰ 1980 'ਚ ਕਾਲਜ ਵਿੱਚ ਦਾਖ਼ਲ ਹੋਇਆ ਤਾਂ ਮੈਂ ਅੰਮ੍ਰਿਤਸਰ ਵਿੱਚ ਹੀ ਕਿਸੇ ਰਿਸ਼ਤੇਦਾਰ ਦੇ ਘਰ ਰਹਿੰਦਾ ਸੀ। ਉਹ ਮੇਰੇ ਦੂਰ ਦੇ ਰਿਸ਼ਤੇਦਾਰ ਸਨ ਤੇ ਉਹ ਰਿਸ਼ਤੇਦਾਰ ਮਥਰਾ ਸਿੰਘ ਦੇ ਵੀ ਦੂਰ ਦੇ ਰਿਸ਼ਤੇਦਾਰ ਸਨ। ਓਥੇ ਮਥਰਾ ਸਿੰਘ ਵੀ ਆਪਣੇ ਚਾਚੇ ਦੇ ਲੜਕੇ ਤੇ ਭਾਬੀ ਦੇ ਨਾਲ ਰਹਿੰਦਾ ਸੀ।

ਸਾਲ 1980 ਵਿੱਚ ਮੇਰੀ ਮਥਰਾ ਸਿੰਘ ਨਾਲ ਬਹੁਤ ਹੀ ਜ਼ਿਆਦਾ ਗੂੜ੍ਹੀ ਦੋਸਤੀ ਹੋ ਗਈ। ਅਸੀਂ ਇੱਕ ਦੂਸਰੇ ਤੋਂ ਬਿਨਾਂ ਇੱਕ ਦਿਨ ਵੀ ਨਹੀਂ ਰਹਿੰਦੇ ਸੀ। ਜਦ ਕਦੇ ਵੀ ਮੈਂ ਇੱਕ-ਦੋ ਦਿਨਾਂ ਲਈ ਪਿੰਡ ਚਲਾ ਜਾਂਦਾ ਤਾਂ ਜਦੋਂ ਵਾਪਸ ਆਉਂਦਾ ਤਾਂ ਮਥਰਾ ਸਿੰਘ ਮੈਨੂੰ ਘੁੱਟ ਕੇ ਜੱਫੀ ਪਾ ਕੇ ਮਿਲਦਾ ਸੀ।

ਫਿਰ ਉਹ ਮੇਰੇ ਨਾਲ ਕਾਲਜ ਵੀ ਜਾਣ ਲੱਗ ਪਿਆ ਤੇ ਮੇਰੇ ਦੋਸਤ ਬਖ਼ਸ਼ੀਸ਼ ਸਿੰਘ ਨਾਲ ਵੀ ਜਾਣ-ਪਛਾਣ ਹੋ ਗਈ। ਬਖ਼ਸ਼ੀਸ਼ ਸਿੰਘ ਦਾ ਤੇ ਮਥਰਾ ਸਿੰਘ ਦਾ ਵੀ ਆਪਸ ਵਿੱਚ ਬੜਾ ਪਿਆਰ ਪੈ ਗਿਆ। ਬਖ਼ਸ਼ੀਸ਼ ਸਿੰਘ ਜੁਝਾਰੂ ਸਿੰਘ ਸੀ, ਹਮੇਸ਼ਾ ਸੰਤਾਂ ਦੇ ਨਾਲ ਰਹਿੰਦਾ ਸੀ ਤੇ ਰੂਪੋਸ਼ ਸੀ। ਵੀਰ ਮਥਰਾ ਸਿੰਘ ਵੀ ਬਖ਼ਸ਼ੀਸ਼ ਸਿੰਘ ਨਾਲ ਮਿਲ ਕੇ ਦੁਸ਼ਟਾਂ ਨੂੰ ਸੋਧਣ ਲੱਗ ਪਿਆ, ਪਰ ਮੇਰੇ ਅਤੇ ਬਖ਼ਸ਼ੀਸ਼ ਸਿੰਘ ਵੀਰ ਤੋਂ ਇਲਾਵਾ ਮਥਰਾ ਸਿੰਘ ਬਾਰੇ ਹੋਰ ਕੋਈ ਨਹੀਂ ਸੀ ਜਾਣਦਾ ਕਿ ਮਥਰਾ ਸਿੰਘ ਦਾ ਪਿੰਡ ਕਿਹੜਾ ਹੈ ਤੇ ਅਸਲੀ ਨਾਂ ਕੀ ਹੈ।

ਮਥਰਾ ਵੀਰ ਬਹੁਤ ਸੱਚਾ ਤੇ ਇਮਾਨਦਾਰ ਵਿਅਕਤੀ ਸੀ। ਉਸ ਵਿੱਚ ਹਰ ਇੱਕ ਗੁਣ ਸੀ। ਮਥਰਾ ਸਿੰਘ ਬੜਾ ਹੀ ਸਰਾਰਤੀ ਸੀ। ਉਸ ਦੀ ਭਾਬੀ ਉਸ ਨੂੰ ਬੜਾ ਪਿਆਰ ਵੀ ਕਰਦੀ ਸੀ ਤੇ ਉਸ ਨਾਲ ਲੜਦੀ ਵੀ ਬੜਾ ਸੀ। ਉਸ ਦੀ ਭਾਬੀ ਬਹੁਤ ਸਿੱਧੀ-ਸਾਦੀ ਪਿੰਡ ਦੇ ਰਹਿਣ ਵਾਲੀ ਸੀ। ਉਸ ਨੂੰ ਵੀਰ ਮਥਰਾ ਸਿੰਘ ਬੜਾ ਤੰਗ ਕਰਦਾ ਸੀ। ਉਸ ਦਾ ਚਾਚੇ ਦਾ ਲੜਕਾ ਬੜਾ ਹੀ ਚੰਗਾ ਸੀ। ਉਹ ਮੇਰੇ ਨਾਲ ਤੇ ਮਥਰਾ ਸਿੰਘ ਨਾਲ ਬੜਾ ਪਿਆਰ ਕਰਦਾ ਸੀ, ਬੜਾ ਸਿੱਧਾ-ਸਾਦਾ ਤੇ ਇਮਾਨਦਾਰ ਵਿਅਕਤੀ। ਮਥਰਾ ਵੀਰ ਆਪ ਵੀ ਰੋਜ਼ ਡਾਇਰੀ ਲਿਖਦਾ ਸੀ।

ਬਚਪਨ ਦੀ ਪੜ੍ਹਾਈ ਮਥਰਾ ਸਿੰਘ ਨੇ ਅਸਾਮ (ਗੁਹਾਟੀ) 'ਚ ਕੀਤੀ ਸੀ। ਓਥੋਂ ਉਸ ਦੇ ਦੋਸਤਾਂ ਦੀਆਂ ਕਾਫ਼ੀ ਚਿੱਠੀਆਂ ਆਉਂਦੀਆਂ ਰਹਿੰਦੀਆਂ ਸਨ।



ਓਥੇ ਗੜਬੜ ਚੱਲਦੀ ਹੋਣ ਕਾਰਨ ਮਥਰਾ ਸਿੰਘ ਅੰਮ੍ਰਿਤਸਰ ਪੜ੍ਹਨੇ ਪੈ ਗਿਆ। ਵੀਰ ਮਥਰਾ ਸਿੰਘ ਕਾਨਵੈਂਟ ਸਕੂਲ ਦਾ ਪੜ੍ਹਿਆ ਸੀ। ਉਸ ਦੀ ਜਨਰਲ ਨਾਲਜ ਬੜੀ ਵਧੀਆ ਸੀ। ਉਹ ਮੇਰੇ ਨਾਲ ਖਾਲਸਾ ਕਾਲਜ ਪੜ੍ਹਨੇ ਪੈ ਗਿਆ। ਉਹ ਕਿਸੇ ਨਾਲ ਕਦੇ ਵੀ ਝਗੜਾ ਨਹੀਂ ਸੀ ਕਰਦਾ, ਬਹੁਤ ਨਰਮ-ਦਿਲ ਸੀ। ਉਹ ਹਰ ਇੱਕ ਨਾਲ ਬੜਾ ਮਜ਼ਾਕ ਕਰਦਾ ਸੀ। ਕਈ ਵਾਰ ਮੇਰੇ ਨਾਲ ਹੋਣ ਕਰ ਕੇ ਮਜਬੂਰੀ ਵਿੱਚ ਉਸ ਨੂੰ ਦੂਸਰਿਆਂ ਨਾਲ ਝਗੜਾ ਕਰਨਾ ਪਿਆ। ਮਥਰਾ ਸਿੰਘ ਫ਼ਿਲਮਾਂ ਦਾ ਬੜਾ ਸ਼ੌਕੀਨ ਸੀ। ਉਹ ਇੰਗਲਿਸ਼ ਫ਼ਿਲਮਾਂ ਜ਼ਿਆਦਾ ਵੇਖਦਾ ਸੀ।

1983 ਵਿਚ ਪਹਿਲੀ ਬੈਂਕ ਡਕੈਤੀ ਮੈਂ ਫੈਡਰੇਸ਼ਨ ਦੇ ਕਹਿਣ 'ਤੇ ਕੀਤੀ ਤੇ ਉਹਨਾਂ ਨੂੰ ਹੀ ਸਾਰੇ ਪੈਸੇ ਦੇ ਦਿੱਤੇ। ਫਿਰ ਮੈਂ 1984 ਵਿੱਚ ਦਿੱਲੀ ਸ਼ਹਿਰ ਵਿੱਚ ਜਥੇਬੰਦੀ ਨਾਲ ਰਲ ਕੇ ਇੱਕੋ ਦਿਨ ਵਿੱਚ 2 ਬੈਂਕ ਡਕੈਤੀਆਂ ਕੀਤੀਆਂ।

ਉਸ ਸਮੇਂ ਮੈਂ ਭਗੌੜਾ ਨਹੀਂ ਸੀ ਤੇ ਆਪਣੇ ਘਰ ਜਾਂਦਾ ਰਹਿੰਦਾ ਸੀ, ਪਰ ਇਹਨਾਂ ਕੰਮਾਂ ਬਾਰੇ ਮੇਰੇ ਘਰ ਵਾਲਿਆਂ ਨੂੰ ਬਿਲਕੁਲ ਪਤਾ ਨਹੀਂ ਸੀ। ਖਾਲਸਾ ਕਾਲਜ ਵਿੱਚ ਅਸੀਂ ਫੈਡਰੇਸ਼ਨ ਵੱਲੋਂ ਹੜਤਾਲਾਂ ਕੀਤੀਆਂ, ਕਈ ਵਾਰ ਬੱਸਾਂ ਸਾੜੀਆਂ ਤੇ ਪੁਲੀਸ ਨਾਲ ਵੀ ਝੜਪਾਂ ਕੀਤੀਆਂ। ਕਾਲਜ ਸਮੇਂ ਵਿੱਚ ਹੀ ਮੇਰੇ 'ਤੇ ਕਾਫ਼ੀ ਕੇਸ ਪੈ ਚੁੱਕੇ ਸਨ। ਕਾਲਜ ਦੇ ਵਿੱਚ 'ਸੁੱਖ' ਨਾਂ ਦਾ ਸੀ.ਆਈ.ਡੀ. ਵਾਲਾ ਆਦਮੀ ਸੀ, ਉਹ ਮੇਰੀ ਸਾਰੀ ਰਿਪੋਰਟ ਐਸ.ਪੀ. ਨੂੰ ਰੋਜ਼ ਭੇਜਦਾ ਸੀ, ਜਿਸ ਕਾਰਨ ਸਰਕਾਰ ਵੱਲੋਂ ਮੇਰੇ ਐਨ.ਐਸ.ਏ. ਦੇ ਕਾਗਜ਼ ਬਣ ਕੇ ਆ ਗਏ। ਪੁਲੀਸ ਵਿੱਚ ਮੇਰਾ ਇੱਕ ਜਿਗਰੀ ਦੋਸਤ ਸੀ, ਜਿਸ ਨੇ ਮੈਨੂੰ ਦੱਸਿਆ ਕਿ 'ਤੇਰੇ ਐਨ.ਐਸ.ਏ. ਦੇ ਕਾਗਜ਼ ਬਣ ਗਏ ਨੇ, ਇਸ ਕਰ ਕੇ ਤੂੰ ਪੁਲੀਸ ਤੋਂ ਬਚ ਕੇ ਰਹੀਂ, ਐਸ.ਐਸ.ਪੀ. ਨੇ ਤੈਨੂੰ ਫੜਨ ਲਈ ਪੁਲੀਸ ਨੂੰ ਬਹੁਤ ਪੱਕੀ ਕੀਤੀ ਹੈ।'

ਕਈ ਵਾਰ ਅਸੀਂ ਫੈਡਰੇਸ਼ਨ ਦੇ ਲੀਡਰਾਂ ਨੂੰ ਮਿਲੇ ਤੇ ਉਹਨਾਂ ਤੋਂ ਦੁਸ਼ਟਾਂ ਨੂੰ ਸੋਧਣ ਲਈ ਹਥਿਆਰ ਮੰਗੇ ਪਰ ਉਹਨਾਂ ਨੇ ਚਾਵਲਾ, ਢਿਲੋਂ ਆਦਿ ਫੈਡਰੇਸ਼ਨ ਵਾਲਿਆਂ ਦੇ ਕਹਿਣ 'ਤੇ ਸਾਨੂੰ ਨਾ ਦਿੱਤੇ। ਫਿਰ ਲੁਧਿਆਣੇ ਦੇ ਐਸ.ਐਸ.ਪੀ. ਭੱਟੀ 'ਤੇ ਹਮਲਾ ਹੋ ਗਿਆ। ਉਸ ਵਿੱਚ ਮੈਨੂੰ, ਮੇਰੇ ਜੀਜਾ ਜੀ ਨੂੰ ਤੇ ਮੇਰੇ ਦੋਸਤ ਦਲਜੀਤ ਸਿੰਘ ਨੂੰ ਸਾਡੇ ਘਰੋਂ ਫੜ ਲਿਆ, ਮੇਰੇ ਤੋਂ ਵੱਡਾ ਭਰਾ ਭੱਜ ਗਿਆ। ਪੁਲੀਸ ਨੇ ਉਸ ਉੱਤੇ ਗੋਲੀ ਚਲਾਈ, ਪਰ ਫਾਇਰ ਮਿਸ ਹੋਣ ਕਰ ਕੇ ਉਸ ਦਾ ਬਚਾਅ ਹੋ ਗਿਆ।

ਮੈਂ ਪੁਲੀਸ ਨੂੰ ਆਪਣਾ ਨਾਂ ਗ਼ਲਤ ਦੱਸਿਆ ਤੇ ਕਿਹਾ ਕਿ ਜਿਸ ਨੂੰ ਤੁਸੀਂ ਫੜਨ ਆਏ ਸੀ ਉਹ ਤਾਂ ਸੁਣ ਕੇ ਭੱਜ ਗਿਆ ਹੈ।

ਫਿਰ ਮੇਰੇ ਸਕੂਟਰ 'ਤੇ ਮੇਰੇ ਪਿੰਡ ਦਾ ਇੱਕ ਦੋਸਤ ਜਾ ਰਿਹਾ ਸੀ। ਸਕੂਟਰ ਨੰਬਰ ਨੋਟ ਹੋਣ ਕਰ ਕੇ ਉਸ ਨੂੰ ਫੜ ਲਿਆ। ਜਦੋਂ ਉਸ ਤੋਂ ਮੇਰੇ ਬਾਰੇ ਪੁੱਛਿਆ ਤਾਂ ਉਸ ਨੇ ਦੱਸ ਦਿੱਤਾ ਕਿ ਜਿਹੜਾ ਆਦਮੀ ਤੁਸੀਂ ਫੜਿਆ ਸੀ, ਉਹੀ ਚੰਗਿਆੜਾ ਹੈ। ਫਿਰ ਦਲਜੀਤ ਸਿੰਘ ਨੂੰ ਥਾਣੇ ਵਿੱਚ ਪੰਚਾਇਤ ਦੀ ਜ਼ਮਾਨਤੀ 'ਤੇ ਛੱਡ ਦਿੱਤਾ, ਪਰ ਮੈਨੂੰ ਤੇ ਮੇਰੇ ਜੀਜਾ ਜੀ ਨੂੰ ਲੁਧਿਆਣੇ ਲੈ ਗਏ।

ਉਸ ਸਮੇਂ ਮੈਨੂੰ ਤੇ ਜੀਜਾ ਜੀ ਨੂੰ ਮਿਲਣ ਐਸ.ਪੀ. ਹੀਰ ਆਇਆ। ਓਥੋਂ ਦਾ ਇੰਚਾਰਜ ਬੇਦੀ ਸੀ। ਉਹ ਜੁਝਾਰੂ ਸਿੰਘਾਂ ਦੇ ਬੜਾ ਖ਼ਿਲਾਫ਼ ਸੀ। ਉਹ ਮੇਰੇ ਤੋਂ ਸੰਤਾਂ ਬਾਰੇ ਪੁੱਛਦਾ ਤਾਂ ਮੈਂ ਸੰਤਾਂ ਦੀ ਉਸ ਦੇ ਮੂੰਹ 'ਤੇ ਹੀ ਪ੍ਰਸੰਸਾ ਕਰੀ





ਜਾਂਦਾ। ਜੀਜਾ ਜੀ ਮੈਨੂੰ ਥੱਲਿਓਂ ਪੈਰ ਮਾਰਦੇ ਕਿ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰ। ਬੇਦੀ ਤੇ ਹੀਰ ਐਸ.ਪੀ. ਵੀ ਪਿਆਰ ਨਾਲ ਹੀ ਸੰਤਾਂ ਦੀਆਂ ਗੱਲਾਂ ਸੁਣਦੇ ਸਨ।

ਸੰਤ ਭਿੰਡਰਾਂਵਾਲਿਆਂ ਤੇ ਲੌਂਗੋਵਾਲ ਦੇ ਫ਼ੋਨ ਕਰਨ ਕਰ ਕੇ ਜੀਜਾ ਜੀ ਨੂੰ ਤਾਂ ਛੱਡ ਦਿੱਤਾ, ਪਰ ਮੇਰੇ ਤੋਂ ਰੋਜ਼ ਕਾਫ਼ੀ ਪੁੱਛਗਿੱਛ ਕਰਦੇ ਰਹੇ।

ਫਿਰ ਜਿੱਥੇ ਟਾਰਚਰ ਕਰਦੇ ਸੀ, ਓਸ ਜਗ੍ਹਾ 'ਤੇ ਲੈ ਗਏ ਤੇ ਮੈਨੂੰ ਮਾਰਨ ਲੱਗੇ। ਮੈਨੂੰ ਪੁੱਛਦੇ, "ਸੰਤ ਪੁਲੀਸ ਵਾਲਿਆਂ ਦੀ ਲਿਸਟ ਕਿਵੇਂ ਬਣਾਉਂਦੇ ਆ ?"

ਮੈਂ ਉਹਨਾਂ ਨੂੰ ਕਿਹਾ- "ਜਿਵੇਂ ਆਪ ਮੈਨੂੰ ਟਾਰਚਰ ਕਰਨ ਲੱਗੇ ਹੋ ਤੇ ਮੈਂ ਜਦੋਂ ਛੁੱਟ ਕੇ ਸੰਤਾਂ ਕੋਲ ਜਾਵਾਂਗਾ ਤਾਂ ਮੈਂ ਤੁਹਾਡੇ ਸਾਰਿਆਂ ਬਾਰੇ ਸੰਤਾਂ ਨੂੰ ਦੱਸਾਂਗਾ ਤੇ ਉਹਨਾਂ ਨੂੰ ਇਹ ਵੀ ਦੱਸਾਂਗਾ ਕਿ ਤੁਹਾਡੇ ਬਾਰੇ ਵੀ ਬੜਾ ਗਲਤ ਬੋਲਦੇ ਸੀ ਤਾਂ ਤੁਹਾਡਾ ਨਾਂ ਵੀ ਆਪਣੇ-ਆਪ ਲਿਸਟ ਵਿੱਚ ਆ ਜਾਵੇਗਾ....।"

ਫਿਰ ਉਹਨਾਂ ਨੇ ਮੈਨੂੰ ਕੁਝ ਨਹੀਂ ਕਿਹਾ ਤੇ 10-15 ਦਿਨ ਬਾਅਦ ਸੁਰਜੀਤ ਸਿੰਘ ਸੰਧੂ ਤੇ ਸੁੱਖ ਦੀ ਗਰੰਟੀ 'ਤੇ ਮੈਨੂੰ ਛੱਡ ਦਿੱਤਾ। ਪਰ ਬਾਅਦ ਵਿੱਚ ਵੀ ਜਦੋਂ ਕਦੇ ਕੋਈ ਸਾਡੇ ਪਿੰਡ ਨੇੜੇ ਵਾਰਦਾਤ ਹੋ ਜਾਂਦੀ ਤਾਂ ਪੁਲੀਸ ਮੈਨੂੰ ਫੜ ਲੈਂਦੀ। ਕਈ ਵਾਰੀ ਚੰਗੇ ਪੁਲੀਸ ਵਾਲੇ ਮੈਨੂੰ ਜਾਣ-ਬੁੱਝ ਕੇ ਭਜਾ ਦਿੰਦੇ।

ਇੱਕ ਵਾਰ ਮੈਨੂੰ ਰਾਤ ਘਰੇ ਸੁੱਤੇ ਪਏ ਨੂੰ ਪੁਲੀਸ ਨੇ ਫੜ ਲਿਆ। ਮੈਂ ਘਰ ਵਾਲਿਆਂ ਨੂੰ ਪੁਲੀਸ ਦੇ ਏ.ਐਸ.ਆਈ. ਦੇ ਸਾਮ੍ਹਣੇ ਹੀ ਕਿਹਾ- "ਤੁਸੀਂ ਮੇਰਾ ਫ਼ਿਕਰ ਨਾ ਕਰੋ, ਤੀਰ ਵਾਲੇ ਸੰਤਾਂ ਨੂੰ ਥਾਣੇਦਾਰ ਬਾਰੇ ਦੱਸ ਦੇਣਾ।" ਇਹ ਸੁਣ ਕੇ ਪੁਲੀਸ ਨੇ ਮੈਨੂੰ ਛੱਡ ਦਿੱਤਾ। ਇਸ ਤਰ੍ਹਾਂ ਕਰ ਕੇ ਵੀ ਕਈ ਵਾਰ ਮੈਂ ਪੁਲੀਸ ਤੋਂ ਛੁਟਕਾਰਾ ਪਾਇਆ।

ਇੱਕ ਵਾਰ ਮੇਰਾ ਰਿਮਾਂਡ ਸਦਰ ਥਾਣੇ ਵਿੱਚ ਚੱਲ ਰਿਹਾ ਸੀ। ਉਸ ਸਮੇਂ ਓਥੇ ਇੰਸਪੈਕਟਰ ਬਾਜਵਾ ਸੀ, ਉਸ ਨਾਲ ਮੇਰੀ ਕਾਫ਼ੀ ਝੜਪ ਹੋਈ। ਉਹ ਮੈਨੂੰ ਕਹਿੰਦਾ, "ਜਿਸ ਰਿਵਾਲਵਰ ਨਾਲ ਕਾਲਜ 'ਚ ਗੋਲੀ ਚਲਾਈ ਸੀ, ਉਹ ਸਾਨੂੰ ਬਰਾਮਦ ਕਰਾ।"

ਮੈਂ ਉਸ ਨੂੰ ਕਿਹਾ- "ਉਸ ਸਮੇਂ ਤਾਂ ਸਾਡੇ ਕੋਲ ਸਟੇਨਗੰਨ ਵੀ ਸੀ, ਹਿੰਮਤ ਹੈ ਤਾਂ ਲੈ ਲਾ।"

ਇੰਨੇ ਚਿਰ ਨੂੰ ਇੱਕ ਥਾਣੇਦਾਰ ਮੇਰੇ ਦੋਸਤ 'ਬਿੰਦੇ' ਤੇ 'ਲੱਡੂ' ਦਾ ਸਕੂਟਰ ਫੜ ਕੇ ਲੈ ਆਇਆ। ਮੈਂ ਉਸ ਥਾਣੇਦਾਰ ਨਾਲ ਕਾਫ਼ੀ ਝਗੜਾ ਕਰ ਰਿਹਾ ਸੀ, ਓਸੇ ਸਮੇਂ ਮਥਰਾ ਸਿੰਘ ਦਰਬਾਰ ਸਾਹਿਬ ਤੋਂ ਆ ਗਿਆ ਅਤੇ ਉਸ ਨੇ ਇੰਸਪੈਕਟਰ ਨੂੰ ਕਿਹਾ, "ਜਿਹੜਾ ਸਕੂਟਰ ਤੁਸੀਂ ਫੜਿਆ ਹੈ, ਉਹ ਮੇਰੇ ਦੋਸਤਾਂ ਦਾ ਹੈ, ਉਹ ਸਾਨੂੰ ਦੇ ਦਿਓ, ਮੈਂ ਦਰਬਾਰ ਸਾਹਿਬ ਤੋਂ ਆਇਆ ਹਾਂ।"

ਓਥੋਂ ਬਖਸ਼ੀਸ਼ ਸਿੰਘ ਨੇ ਮੇਰੇ ਬਾਰੇ ਅਤੇ ਸਕੂਟਰ ਬਾਰੇ ਇੰਸਪੈਕਟਰ ਨੂੰ ਫ਼ੋਨ ਵੀ ਕਰ ਦਿੱਤਾ ਸੀ। ਫਿਰ ਥਾਣੇਦਾਰ ਡਰ ਗਿਆ ਤੇ ਮਥਰਾ ਸਿੰਘ ਨੂੰ ਕਹਿੰਦਾ, "ਮੇਰੇ ਤੋਂ ਗ਼ਲਤੀ ਹੋ ਗਈ, ਮੈਨੂੰ ਨਹੀਂ ਸੀ ਪਤਾ ਕਿ ਸਕੂਟਰ ਤੁਹਾਡੇ ਦੋਸਤਾਂ ਦਾ ਹੈ। ਪਰ ਮੈਂ ਤੁਹਾਨੂੰ ਸਕੂਟਰ ਨਹੀਂ ਦੇ ਸਕਦਾ, ਜਿਨ੍ਹਾਂ ਤੋਂ ਮੈਂ ਸਕੂਟਰ ਲੈ ਕੇ ਆਇਆ ਹਾਂ, ਉਹਨਾਂ ਨੂੰ ਭੇਜ ਦਿਓ, ਮੈਂ ਉਹਨਾਂ ਨੂੰ ਸਕੂਟਰ ਹੁਣੇ ਦੇ ਦੇਵਾਂਗਾ।" ਫਿਰ ਮਥਰਾ ਸਿੰਘ ਨੇ ਥਾਣੇਦਾਰ ਤੋਂ ਦਰਬਾਰ ਸਾਹਿਬ ਤਕ ਦਾ ਕਿਰਾਇਆ ਵੀ ਲਿਆ ਤੇ



ਸਕੂਟਰ ਫੂਕਵਾਇਆ।

ਖਾਲਸਾ ਕਾਲਜ ਦਾ ਪ੍ਰਿੰਸੀਪਲ ਸ਼ੇਰਗਿੱਲ ਫੈਡਰੇਸ਼ਨ ਦੇ ਖਿਲਾਫ ਸੀ। ਉਹ ਕਾਂਗਰਸ ਨਾਲ ਸੰਬੰਧ ਰੱਖਦਾ ਸੀ, ਇਸ ਕਰ ਕੇ ਉਸ ਨਾਲ ਸਾਡੀ ਕਾਫ਼ੀ ਝੜਪ ਹੁੰਦੀ ਰਹਿੰਦੀ ਸੀ। ਉਹ ਮੈਨੂੰ ਸ਼ਕਲ ਤੋਂ ਬਿਲਕੁਲ ਨਹੀਂ ਸੀ ਜਾਣਦਾ, ਪਰ ਮੇਰੇ ਨਾਂ ਤੋਂ ਇਸ ਕਦਰ ਚਾਲੂ ਸੀ ਕਿ ਮੇਰਾ ਨਾਂ ਵੀ ਸੁਣਨਾ ਪਸੰਦ ਨਹੀਂ ਸੀ ਕਰਦਾ। ਉਹ ਮੈਨੂੰ ਜਦੋਂ ਵੀ ਮਿਲਦਾ, ਬੜੇ ਪ੍ਰੇਮ ਨਾਲ ਮਿਲਦਾ ਸੀ ਅਤੇ ਪੜ੍ਹਾਈ ਬਾਰੇ ਪੁੱਛਦਾ ਰਹਿੰਦਾ। ਉਹ ਮੇਰੀ ਹਰ ਤਰ੍ਹਾਂ ਦੀ ਮਦਦ ਕਰਦਾ ਸੀ, ਕਿਉਂਕਿ ਉਹ ਮੈਨੂੰ ਸ਼ਕਲ ਤੋਂ ਨਹੀਂ ਜਾਣਦਾ ਸੀ।

ਕਈ ਵਾਰ ਮੈਨੂੰ ਕਾਲਜ 'ਚੋਂ ਕੱਢਣ ਦੇ ਨੋਟਿਸ ਘਰ ਜਾਂਦੇ ਸਨ, ਪਰ ਮੈਂ ਡਾਕੀਏ ਨੂੰ ਕਿਹਾ ਹੋਇਆ ਸੀ ਕਿ ਮੇਰਾ ਨੋਟਿਸ ਘਰ ਨਾ ਦੇਵੀਂ, ਪਰ ਇੱਕ ਵਾਰ ਡਾਕੀਏ ਨੇ ਨੋਟਿਸ ਘਰ ਦੇ ਦਿੱਤਾ। ਮੇਰੇ ਮਾਤਾ-ਪਿਤਾ ਨੇ ਮੈਨੂੰ ਕਿਹਾ- "ਸਾਨੂੰ ਪ੍ਰਿੰਸੀਪਲ ਨੇ ਕਾਲਜ ਬੁਲਾਇਆ ਹੈ।" ਮੈਂ ਘਰਦਿਆਂ ਨੂੰ ਕਿਹਾ- "ਕਿਸੇ ਨੇ ਸ਼ਰਾਰਤ ਨਾਲ ਆਪ ਨੂੰ ਨੋਟਿਸ ਭਿਜਵਾ ਦਿੱਤਾ ਹੈ, ਮੇਰੀ ਤਾਂ ਕਾਲਜ ਵਿੱਚ ਕੋਈ ਗੱਲ ਨ੍ਹੀਂ ਹੋਈ।"

ਵੈਸੇ ਪ੍ਰਿੰਸੀਪਲ ਸਿਰਫ਼ ਫੈਡਰੇਸ਼ਨ ਦੀਆਂ ਸਰਗਰਮੀਆਂ ਕਾਰਨ ਹੀ ਮੇਰੇ ਤੋਂ ਔਖਾ ਸੀ, ਪਰ ਮੈਂ ਉਸ ਦੀ ਵੱਡੀ ਉਮਰ ਤੇ ਪ੍ਰਿੰਸੀਪਲ ਹੋਣ ਕਾਰਨ ਉਸ ਦਾ ਸਤਿਕਾਰ ਕਾਇਮ ਰੱਖਣਾ ਚਾਹੁੰਦਾ ਸੀ, ਪਰ....।

ਇਸ ਤਰ੍ਹਾਂ ਆਖਰੀ ਵਾਰ ਮੈਨੂੰ ਨੋਟਿਸ ਪ੍ਰਿੰਸੀਪਲ ਨੇ ਦਿੱਤਾ ਕਿ ਹਾਜ਼ਰ ਹੋ, ਨਹੀਂ ਤਾਂ ਤੇਰਾ ਨਾਂ ਕਾਲਜ ਵਿੱਚੋਂ ਕੱਟ ਦਿੱਤਾ ਜਾਵੇਗਾ।

ਮੈਂ ਜਦੋਂ ਪ੍ਰਿੰਸੀਪਲ ਦੇ ਦਫ਼ਤਰ ਜਾ ਰਿਹਾ ਸੀ ਤਾਂ ਉਸ ਸਮੇਂ ਪ੍ਰਿੰਸੀਪਲ ਨੇ ਕਾਫ਼ੀ ਪ੍ਰੋਫ਼ੈਸਰ ਇਕੱਠੇ ਕੀਤੇ ਸਨ। ਮੈਂ ਵੀ ਆਪਣੇ ਦੋਸਤਾਂ ਨਾਲ ਹਥਿਆਰ ਲੈ ਕੇ ਪ੍ਰਿੰਸੀਪਲ ਨੂੰ ਮਿਲਣ ਲਈ ਚੱਲ ਪਿਆ।

ਪ੍ਰਿੰਸੀਪਲ ਦੇ ਆਫ਼ਿਸ ਵਿੱਚ ਪਹੁੰਚ ਕੇ ਮੈਂ ਪ੍ਰਿੰਸੀਪਲ ਤੋਂ ਅੰਦਰ ਆਉਣ ਦੀ ਆਗਿਆ ਮੰਗੀ। ਉਸ ਨੇ ਅੰਦਰ ਬੁਲਾ ਕੇ ਕਿਹਾ, 'ਆਓ ਬੇਟਾ ਜੀ, ਕੀ ਗੱਲ ਆ ਕਿੱਧਰ ਆਏ ਹੋ?' ਮੈਂ ਕਿਹਾ- "ਆਪ ਨੇ ਮੈਨੂੰ ਬੁਲਾਇਆ ਹੈ। ਮੇਰਾ ਨਾਂ ਚੰਗਿਆੜਾ ਹੈ।" ਪ੍ਰਿੰਸੀਪਲ ਬੜਾ ਹੈਰਾਨ ਹੋਇਆ, ਕਹਿੰਦਾ- "ਤੂੰ ਤੇ ਮੈਨੂੰ ਰੋਜ਼ ਹੀ ਬੜੇ ਪਿਆਰ ਨਾਲ ਮਿਲਦਾ ਸੀ। ਮੈਂ ਤੈਨੂੰ ਬੜਾ ਹੋਣਹਾਰ ਵਿਦਿਆਰਥੀ ਸਮਝਦਾ ਸੀ...ਪਰ ਤੂੰ ਤਾਂ ਕਾਲਜ ਦਾ ਮਾਹੌਲ ਖਰਾਬ ਕਰ ਰਿਹਾ ਹੈਂ, ਤੁਸੀਂ ਹੜਤਾਲਾਂ ਕਰਾਉਂਦੇ ਹੋ....ਸਾਨੂੰ ਪਿੱਛੋਂ ਆਰਡਰ ਆਏ ਨੇ ਕਿ ਤੈਨੂੰ ਕਾਲਜ ਵਿੱਚੋਂ ਕੱਢਿਆ ਜਾਵੇ।" ਤੇ ਨਾਲ ਹੀ ਉਹਨਾਂ ਨੇ ਦਫ਼ਤਰ ਦੇ ਦੋਵੇਂ ਦਰਵਾਜ਼ੇ ਬੰਦ ਕਰ ਲਏ। ਪ੍ਰਿੰਸੀਪਲ ਨੇ ਫ਼ੋਨ ਚੁੱਕਿਆ ਤੇ ਨੰਬਰ ਮਿਲਾ ਕੇ ਕਹਿੰਦਾ- "ਇੰਸਪੈਕਟਰ ਸਾਬ੍ਹ! ਅਸੀਂ ਇੱਕ ਗ਼ਲਤ ਆਦਮੀ ਫੜਿਆ ਹੈ, ਤੁਸੀਂ ਜਲਦੀ ਆਓ।"

ਉਸ ਸਮੇਂ ਮੇਰੇ ਦੋਸਤ ਬਾਹਰ ਹੀ ਖੜ੍ਹੇ ਸਨ। ਮੈਂ ਪ੍ਰਿੰਸੀਪਲ ਨੂੰ ਕਿਹਾ, "ਸਰ ਜੇ ਮੈਂ ਦਰਵਾਜ਼ੇ ਨੂੰ ਮਾੜਾ ਜਿਹਾ ਹੱਥ ਨਾਲ ਖੜਕਾਇਆ ਤਾਂ ਮੇਰੇ ਦੋਸਤ ਆ ਜਾਣਗੇ ਅਤੇ ਤੁਹਾਨੂੰ ਗੋਲੀਆਂ ਨਾਲ ਭੁੰਨ ਦੇਣਗੇ।" ਇਹ ਸੁਣ ਕੇ ਪ੍ਰੋਫ਼ੈਸਰ ਅਤੇ ਪ੍ਰਿੰਸੀਪਲ ਬਹੁਤ ਡਰ ਗਏ। ਉਹ ਮੇਰੇ ਨਾਲ ਪਿਆਰ ਨਾਲ ਪੇਸ਼ ਆਉਣ ਲੱਗੇ।

ਅਖੀਰ ਪ੍ਰਿੰਸੀਪਲ ਬੋਲਿਆ- "ਮੈਂ ਇੰਸਪੈਕਟਰ ਕੋਲ ਤੇਰਾ ਨਾਂ ਵੀ ਨ੍ਹੀਂ ਲਿਆ। ਤੂੰ ਚੰਗਾ ਵਿਦਿਆਰਥੀ ਹੈਂ, ਤੈਨੂੰ ਅਸੀਂ ਕਾਲਜ 'ਚੋਂ ਕਿਓਂ





ਕੱਢਣੈ..।"

ਇਸ ਤਰ੍ਹਾਂ ਕਰ ਕੇ ਮੈਨੂੰ ਕਾਲਜ ਵਿੱਚੋਂ ਨਾ ਕੱਢਿਆ ਗਿਆ। ਫਿਰ ਅਸੀਂ ਪ੍ਰਿੰਸੀਪਲ ਨੂੰ ਭਾਈ ਅਮਰੀਕ ਸਿੰਘ ਅਤੇ ਹਰਮਿੰਦਰ ਸਿੰਘ ਸੰਧੂ ਦੇ ਫ਼ੋਨ ਵੀ ਕਰਾਏ। ਇੱਕ ਵਾਰ ਮੈਨੂੰ ਖਾਲਸਾ ਕਾਲਜ ਵਿੱਚ ਫੈਡਰੇਸ਼ਨ ਦਾ ਪ੍ਰਧਾਨ ਬਣਾਉਣ ਲੱਗੇ ਸਨ ਤਾਂ ਪ੍ਰਿੰਸੀਪਲ ਨੂੰ ਸੰਧੂ ਨੇ ਮੇਰਾ ਨਾਂ ਪੇਸ਼ ਕੀਤਾ ਤਾਂ ਪ੍ਰਿੰਸੀਪਲ ਕਹਿੰਦਾ- "ਤੁਸੀਂ ਹੋਰ ਕਿਸੇ ਨੂੰ ਪ੍ਰਧਾਨ ਬਣਾ ਦਿਓ, ਪਰ ਇਸ ਦਾ ਨਾਂ ਵੀ ਨਹੀਂ ਮੇਰੇ ਸਾਮ੍ਹਣੇ ਲੈਣਾ।"

ਭਾਈ ਅਮਰੀਕ ਸਿੰਘ ਮੇਰੇ ਨਾਲ ਬੜਾ ਪਿਆਰ ਕਰਦੇ ਸੀ ਅਤੇ ਮੈਨੂੰ ਕਈ ਵਾਰ ਉਹਨਾਂ ਨੇ ਆਪ ਮਹਿਤੇ ਨੂੰ ਜਾਣ ਵਾਲੇ ਟਰੱਕ 'ਤੇ ਮੈਨੂੰ ਚੜ੍ਹਾ ਕੇ ਜਾਣਾ ਕਿ ਤੂੰ ਅੰਮ੍ਰਿਤ ਛਕ ਲਾ। ਉਹਨਾਂ ਦੇ ਸਾਮ੍ਹਣੇ ਮੈਂ ਟਰੱਕ 'ਤੇ ਚੜ੍ਹ ਜਾਣਾ ਪਰ ਜਦੋਂ ਟਰੱਕ ਚੱਲ ਪੈਣਾ ਤਾਂ ਮੈਂ ਰਸਤੇ ਵਿੱਚੋਂ ਹੀ ਉੱਤਰ ਕੇ ਵਾਪਸ ਆ ਜਾਣਾ। ਇਸ ਤਰ੍ਹਾਂ ਉਹਨਾਂ ਦਾ ਕਹਿਣਾ ਨਾ ਮੰਨਣ ਕਰ ਕੇ ਮੈਨੂੰ ਭਾਈ ਸਾਹਿਬ ਬਹੁਤ ਗੁੱਸੇ ਹੋਏ ਤੇ ਨਰਾਜ਼ ਹੋਏ। ਪਰ ਹੁਣ ਮੈਂ ਬਹੁਤ ਪਛਤਾਉਂਦਾ ਹਾਂ ਕਿ ਮੈਂ ਉਹਨਾਂ ਦਾ ਆਖਾ ਨਹੀਂ ਮੰਨਿਆ ਤੇ ਅਨਮੋਲ ਅੰਮ੍ਰਿਤ ਦੀ ਦਾਤ ਤੋਂ ਵਾਂਝਾ ਰਹਿ ਗਿਆ ਅਤੇ ਹੁਣ ਅੰਮ੍ਰਿਤ ਛਕਣ ਲਈ ਦਿਲ ਵਿੱਚ ਬਹੁਤ ਤੜਪ ਹੈ।

ਮੈਂ ਰੋਜ਼ ਦਿਨ ਵਿੱਚ ਇੱਕ ਵਾਰ ਦਰਬਾਰ ਸਾਹਿਬ ਜਾ ਕੇ ਸੰਤਾਂ ਦੇ ਬਚਨ ਸੁਣਦਾ ਤੇ ਦਰਸ਼ਨ ਕਰਦਾ ਅਤੇ ਬਖਸ਼ੀਸ਼ ਸਿੰਘ ਮਾਲੋਵਾਲ ਅਤੇ ਮਥਰਾ ਸਿੰਘ ਦੇ ਕਹਿਣ 'ਤੇ ਉਥੇ ਹੀ ਕਈ ਰਾਤਾਂ ਗੁਜ਼ਾਰਦਾ ਸੀ। ਉਥੇ ਫੈਡਰੇਸ਼ਨ ਵਿੱਚ ਹਰਮਿੰਦਰ ਸਿੰਘ ਸੰਧੂ ਨਾਲ ਵੀ ਕਾਫ਼ੀ ਪਿਆਰ ਸੀ। ਉਹ ਵੀ ਮੇਰਾ ਹਰ ਕੰਮ ਕਰ ਦਿੰਦਾ ਸੀ।

ਮੈਂ ਸਿੰਘਾਪੁਰ ਤੇ ਬੈਂਕਾਂਕ ਕਿਸੇ ਕੰਮ ਲਈ ਗਿਆ ਸੀ, ਇਸ ਕਰ ਕੇ ਮੈਂ ਦਰਬਾਰ ਸਾਹਿਬ 2 ਮਹੀਨੇ ਨਹੀਂ ਜਾ ਸਕਿਆ। ਜਦੋਂ ਮੈਂ ਵਾਪਸ ਪਿੰਡ ਆਇਆ ਤਾਂ ਥੋੜ੍ਹੇ ਦਿਨਾਂ ਬਾਅਦ ਦਰਬਾਰ ਸਾਹਿਬ 'ਤੇ ਹਮਲਾ ਹੋ ਗਿਆ। ਉਸ ਦਿਨ ਮੈਂ ਪਿੰਡ ਸੀ। ਮੈਂ ਆਪਣੇ ਪਿੰਡ ਵਾਲਿਆਂ ਨੂੰ ਲੈ ਕੇ ਤੇ ਦੂਜਰੇ ਪਿੰਡਾਂ ਵਿੱਚੋਂ ਵੀ ਜਥੇ ਤਿਆਰ ਕਰ ਕੇ ਦਰਬਾਰ ਸਾਹਿਬ ਵੱਲ ਨੂੰ ਕੂਚ ਕੀਤਾ, ਪਰ ਫ਼ੌਜ ਦੇ ਕੋਲ ਹਥਿਆਰ ਹੋਣ ਕਰ ਕੇ ਅਸੀਂ ਨਿਹੱਥੇ ਉਹਨਾਂ ਨਾਲ ਮੁਕਾਬਲਾ ਨਹੀਂ ਕਰ ਸਕਦੇ ਸੀ, ਇਸ ਲਈ ਅੱਗੇ ਜਾਣਾ ਬਿਹਤਰ ਨਾ ਸਮਝਿਆ ਤੇ ਵਾਪਸ ਆ ਗਏ। ਫਿਰ ਸਾਡੇ ਮਨ ਵਿੱਚ ਐਕਸ਼ਨ ਕਰਨ ਦੀ ਸੋਚ ਆਈ, ਪਰ ਹਥਿਆਰ ਨਾ ਹੋਣ ਕਰ ਕੇ ਕੁਝ ਨਾ ਕਰ ਸਕੇ। ਜਦੋਂ 5-6 ਤਰੀਕ ਨੂੰ ਸੰਤਾਂ ਦੇ ਸ਼ਹੀਦ ਹੋਣ ਦੀ ਖ਼ਬਰ ਸੁਣੀ ਤਾਂ ਉਸ ਸਮੇਂ ਜ਼ਿੰਦਗੀ ਵਿੱਚ ਸਭ ਤੋਂ ਵੱਡਾ ਦੁੱਖ ਮਹਿਸੂਸ ਹੋਇਆ। ਉਸ ਦਿਨ ਹੀ ਸੌਂਹ ਖਾਧੀ ਕਿ ਦਰਬਾਰ ਸਾਹਿਬ 'ਤੇ ਹਮਲੇ ਲਈ ਜਿਹੜੇ ਜ਼ਿੰਮੇਵਾਰ ਦੁਸ਼ਟ ਹਨ, ਉਹਨਾਂ ਨੂੰ ਮੈਂ ਸੋਧਾਂਗਾ, ਭਾਵੇਂ ਜਾਨ ਕਿਉਂ ਨਾ ਦੇਣੀ ਪਵੇ।

1984 ਵਿੱਚ 11-12 ਜੂਨ ਨੂੰ ਮੈਂ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਿਆ ਤਾਂ ਦਰਬਾਰ ਸਾਹਿਬ ਵਿੱਚ ਗੋਲੀਆਂ ਦੇ ਨਿਸ਼ਾਨ 'ਤੇ ਅਕਾਲ ਸਾਹਿਬ ਢੱਠਾ ਵੇਖ ਕੇ ਅੱਖਾਂ ਵਿੱਚ ਅੱਥਰੂ ਆ ਗਏ। ਮੈਂ ਮਨ ਵਿੱਚ ਨਿਸ਼ਚਾ ਕੀਤਾ ਕਿ ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਾਲਿਆਂ ਨੂੰ ਕਦੇ ਨਹੀਂ ਬਖਸ਼ਾਂਗੇ।

ਫਿਰ ਮੈਨੂੰ ਜੂਨ 84 ਦੇ ਘੱਲੂਘਾਰੇ ਤੋਂ ਥੋੜ੍ਹੇ ਦਿਨਾਂ ਬਾਅਦ ਆਰਮੀ ਫੜਨ ਲਈ ਘਰ ਆਈ, ਪਰ ਮੈਂ ਘਰ ਨਾ ਹੋਣ ਕਰ ਕੇ ਬਚ ਗਿਆ। ਬਾਅਦ ਵਿੱਚ ਪਤਾ ਲੱਗਾ ਕਿ ਸਾਰੀ ਰਿਪੋਰਟ ਸਾਡੇ ਪਿੰਡ ਦੇ ਬ੍ਰਾਹਮਣ ਬਾਣੀਏ ਨੇ ਆਰਮੀ ਨੂੰ



ਦਿੱਤੀ ਸੀ। ਫਿਰ ਉਸ ਦਿਨ ਤੋਂ ਘਰ ਜਾਣਾ ਬੰਦ ਕਰ ਦਿੱਤਾ ਤੇ ਅੰਮ੍ਰਿਤਸਰ ਕਿਸੇ ਜਗ੍ਹਾ 'ਤੇ ਰਹਿਣ ਲੱਗ ਪਿਆ।

ਫਿਰ ਮੈਂ ਦਿੱਲੀ ਪਹੁੰਚਿਆ। ਦਿੱਲੀ ਦੇ ਇੱਕ ਸਾਥੀ ਨਾਲ ਇੰਦਰਾ ਗਾਂਧੀ ਦਾ ਘਰ ਵੇਖਿਆ ਤੇ ਰੋਜ਼ ਉਧਰ ਚੱਕਰ ਲਾਉਣੇ ਸ਼ੁਰੂ ਕਰ ਦਿੱਤੇ, ਪਰ ਉਹ ਮੇਰੇ ਸੂਤਰ ਨਹੀਂ ਸੀ ਆ ਸਕਦੀ, ਕਿਉਂਕਿ ਮੇਰੇ ਕੋਲ ਉਸ ਸਮੇਂ ਮਾਮੂਲੀ ਜਿਹਾ ਇੱਕ ਰਿਵਾਲਵਰ ਹੀ ਸੀ ਤੇ ਉਹ ਵੀ ਕਈ ਵਾਰ ਗੋਲੀਆਂ ਮਿਸ ਕਰ ਜਾਂਦਾ ਸੀ।

ਮੇਰੇ ਕੋਲ ਬੈਂਕ ਡਕੈਤੀ ਦੇ ਕੁਝ ਪੈਸੇ ਵੀ ਸਨ। ਇਸ ਲਈ ਮੈਂ ਕਈਆਂ ਆਦਮੀਆਂ (ਸਮਗਲਰਾਂ) ਤੋਂ ਸਟੇਨਗੰਨ ਆਦਿ ਹਥਿਆਰਾਂ ਦੀ ਮੰਗ ਕੀਤੀ, ਪਰ ਹਥਿਆਰ ਨਹੀਂ ਮਿਲੇ। ਫਿਰ ਮੇਰਾ ਬਣ੍ਹੀਆ (ਰਾਜੂ), ਜੋ ਹਥਿਆਰਾਂ ਦਾ ਇੰਤਜ਼ਾਮ ਕਰਨ ਗਿਆ ਸੀ, ਉਹ ਆ ਗਿਆ। ਉਸ ਨੇ ਮੈਨੂੰ ਦਿੱਲੀ ਆ ਕੇ ਸਾਰੀ ਕਹਾਣੀ ਦੱਸੀ ਤੇ ਦੱਸਿਆ ਕਿ ਮੈਂ ਹਥਿਆਰ ਲਿਆਇਆ ਹਾਂ ਤੇ ਉਹ ਹਥਿਆਰ ਬਾਰਡਰ 'ਤੇ ਪਏ ਹਨ। ਉਸ ਸਮੇਂ ਹੀਰਾ ਵੀਰ ਵੀ ਦਿੱਲੀ ਹੀ ਰਹਿੰਦਾ ਸੀ। ਉਹ ਵੀ ਮੈਨੂੰ ਮਿਲਿਆ ਪਰ ਕੋਈ ਖਾਸ ਗੱਲ ਨਾ ਹੋਈ। ਫਿਰ ਰਾਜੂ ਦੇ ਮਿਲਣ ਕਰ ਕੇ ਉਹ ਸਾਡੇ ਨਾਲ ਬਾਰਡਰ 'ਤੇ ਹਥਿਆਰ ਲੈਣ ਗਿਆ ਪਰ ਸਾਨੂੰ ਓਥੇ ਉਹ ਹਥਿਆਰਾਂ ਵਾਲਾ ਆਦਮੀ ਨਾ ਮਿਲਿਆ।

ਸਾਨੂੰ ਪਤਾ ਲੱਗਾ ਕਿ ਉਹ ਹਥਿਆਰ ਲੈ ਕੇ ਵਾਪਸ ਚਲਾ ਗਿਆ ਹੈ। ਇਸ ਕਰ ਕੇ ਰਾਜੂ ਨੇ ਸਾਨੂੰ ਦੋਵਾਂ ਨੂੰ ਕਿਹਾ ਕਿ ਚੱਲੋ ਪਾਕਿਸਤਾਨ ਚੱਲੀਏ, ਓਥੋਂ ਤਿੰਨਾਂ ਦਿਨਾਂ ਵਿੱਚ ਆਪਾਂ ਹਥਿਆਰ ਲੈ ਕੇ ਵਾਪਸ ਆ ਜਾਵਾਂਗੇ ਤੇ ਨਾਲੇ ਓਥੋਂ ਹਰ ਤਰ੍ਹਾਂ ਦੇ ਹਥਿਆਰ ਮੁਫ਼ਤ ਮਿਲ ਜਾਣਗੇ। ਅਸੀਂ ਹਥਿਆਰ ਲੈਣ ਲਈ ਓਸੇ ਸਮੇਂ ਪਾਕਿਸਤਾਨ ਨੂੰ ਚੱਲ ਪਏ। ਅਸੀਂ ਬਿਨਾਂ ਹਥਿਆਰ ਤੋਂ ਬਾਰਡਰ ਪਾਰ ਕੀਤਾ ਤੇ ਚੌਪਈ ਸਾਹਿਬ ਦੇ ਪਾਠ ਕਰਦੇ ਰਹੇ। ਇਸ ਤਰ੍ਹਾਂ ਦਿਨ ਚੜ੍ਹੇ ਅਸੀਂ ਪਾਕਿਸਤਾਨ ਦੀ ਪੋਸਟ 'ਤੇ ਚਲੇ ਗਏ ਤੇ ਉਹਨਾਂ ਨੂੰ ਆਪਣੇ ਬਾਰੇ ਦੱਸਿਆ। ਰਾਜੂ ਨੇ ਸਾਰੀ ਗੱਲ ਉਹਨਾਂ ਨੂੰ ਸਮਝਾਈ।

ਪਰ ਓਥੋਂ ਸਾਨੂੰ ਕੁਝ ਨਾ ਦਿੱਤਾ ਗਿਆ। ਸਾਨੂੰ ਵਾਪਸ ਭੇਜ ਦਿੱਤਾ।

ਜਦੋਂ ਸਾਨੂੰ ਇਹ ਪਤਾ ਲੱਗਾ ਕਿ ਸਾਨੂੰ ਇਹ ਕੋਈ ਵੀ ਹਥਿਆਰ ਨਹੀਂ ਦੇ ਰਹੇ ਤਾਂ ਸਾਡਾ ਮਨ ਬੜਾ ਦੁਖੀ ਹੋਇਆ। ਉਹਨਾਂ ਅਫ਼ਸਰਾਂ ਨੂੰ ਮੈਂ ਕਿਹਾ- 'ਸਾਨੂੰ ਓਥੇ ਹੀ ਦੱਸਣਾ ਸੀ ਕਿ ਅਸੀਂ ਤੁਹਾਨੂੰ ਖਾਲੀ ਹੱਥ ਭੇਜ ਰਹੇ ਹਾਂ.....', ਪਰ ਉਹ ਚੁੱਪ ਰਹੇ। ਉਹ ਸਾਨੂੰ ਕਹਿੰਦੇ- 'ਸਾਡੇ ਹੱਥ ਵੱਸ ਕੁਝ ਨਹੀਂ......।'

ਅਸੀਂ ਉਹਨਾਂ ਨੂੰ ਕਿਹਾ- 'ਸਾਨੂੰ ਕੋਈ ਛੋਟਾ-ਮੋਟਾ ਹਥਿਆਰ ਹੀ ਦੇ ਦਿਓ, ਕਿਉਂਕਿ ਅਸੀਂ ਬਾਰਡਰ ਪਾਰ ਕਰਨਾ ਏ, ਜੇ ਕੋਈ ਮੁਸ਼ਕਿਲ ਆ ਗਈ ਤਾਂ ਘੱਟ ਤੋਂ ਘੱਟ ਖੜਕਾ ਕਰ ਕੇ ਪਿੱਛੇ ਤਾਂ ਆ ਸਕਾਂਗੇ।'

ਪਰ ਉਹਨਾਂ ਨੇ ਬਿਲਕੁਲ ਜਵਾਬ ਦੇ ਦਿੱਤਾ। ਫਿਰ ਵੀ ਅਸੀਂ ਉਹਨਾਂ ਨੂੰ ਕਿਹਾ- 'ਕਿਸੇ ਦੋਸਤ ਦੇ ਘਰ ਵੀ ਚਲੇ ਜਾਈਏ ਤਾਂ ਉਹ ਵੀ 12 ਬੋਰ ਤਕ ਦਾ ਹਥਿਆਰ ਦੇ ਦਿੰਦੈ, ਤੁਸੀਂ ਤਾਂ ਸਰਕਾਰ ਹੋ....।'

ਪਰ ਉਹਨਾਂ ਨੇ ਫਿਰ ਵੀ ਕੁਝ ਨਾ ਦਿੱਤਾ। ਹਾਂ, ਸ਼ਾਇਦ ਹਮਦਰਦੀ ਵਜੋਂ ਉਹਨਾਂ ਸਾਨੂੰ ਤਿੰਨ ਕੁ ਹਜ਼ਾਰ ਰੁਪਏ ਜ਼ਬਰਦਸਤੀ ਦੇ ਦਿੱਤੇ, ਜੋ ਅਸੀਂ ਨਹੀਂ ਸੀ ਲੈ ਰਹੇ। ਅਸੀਂ ਉਹਨਾਂ ਨੂੰ ਆਖਿਆ ਸਾਡੇ ਪਾਸ ਇੰਡੀਆ ਵਿੱਚ ਪੈਸੇ





ਹਨ, ਜੇ ਆਪ ਸਾਨੂੰ ਪੈਸੇ ਲੈ ਕੇ ਮੁੱਲ ਦੇ ਹਥਿਆਰ ਦੇ ਸਕਦੇ ਹੋ ਤਾਂ ਬੇਸ਼ੱਕ ਪੈਸੇ ਲੈ ਲਓ। ਪਰ ਉਹਨਾਂ ਦੇ ਮਹੀਨਿਆਂ ਬਾਅਦ ਆਉਣ ਲਈ ਕਿਹਾ। ਅਸੀਂ ਸੋਚਿਆ ਕਿ ਜੇ ਇਹਨਾਂ ਕੋਲੋਂ ਪੈਸੇ ਨਾ ਲਏ ਤਾਂ ਇਹ ਲੋਕ ਨਰਾਜ਼ ਹੋ ਜਾਣਗੇ ਅਤੇ ਅੱਗੇ ਤੋਂ ਸਾਡੀ ਕੋਈ ਮਦਦ ਨਹੀਂ ਕਰਨਗੇ। ਇਸ ਲਈ ਅਸੀਂ ਉਹਨਾਂ ਤੋਂ ਪੈਸੇ ਲੈ ਲਏ।

ਅਸੀਂ ਵਾਹਿਗੁਰੂ ਦੀ ਕਿਰਪਾ ਨਾਲ ਚੌਪਈ ਸਾਹਿਬ ਦੇ ਪਾਠ ਕਰਦੇ ਇੰਡੀਆ ਵਿੱਚ ਦਾਖਲ ਹੋ ਗਏ।

ਹਥਿਆਰ ਨਾ ਮਿਲਣ ਕਰ ਕੇ ਸਾਡਾ ਮਨ ਬਹੁਤ ਦੁਖੀ ਸੀ। ਹੀਰਾ ਵੀਰ ਕਹਿੰਦਾ, 'ਪਤਾ ਹੁੰਦਾ ਕਿ ਇਸ ਤਰ੍ਹਾਂ ਹੋਣਾ ਤਾਂ ਕੇਸਾਂ ਦੀ ਬੇਅਦਬੀ ਨਾ ਕਰਦਾ।'

ਫਿਰ ਮੈਂ ਦੋਹਾਂ ਵੀਰਾਂ ਨੂੰ ਹੌਸਲਾ ਦਿੱਤਾ ਕਿ ਮੇਰੇ ਕੋਲ ਪੈਸੇ ਹੈਗੇ ਨੇ ਤੇ ਮੇਰੇ ਸਮਗਲਰ ਵਾਕਫ਼ੀਅਤ ਵਾਲੇ ਵੀ ਹੈਗੇ ਨੇ, ਆਪਾਂ ਉਹਨਾਂ ਤੋਂ ਪੈਸਿਆਂ ਨਾਲ ਹਥਿਆਰ ਖਰੀਦਾਂਗੇ ਤੇ ਦੁਸ਼ਟਾਂ ਨੂੰ ਸੋਧਾਂਗੇ। ਛੋਟੀ-ਮੋਟੀ ਬੈਂਕ ਡਕੈਤੀ ਲਈ ਹਥਿਆਰ ਤਾਂ ਮੰਗ ਕੇ ਹੀ ਸਾਰ ਲਵਾਂਗੇ। ਫਿਰ ਜਦੋਂ ਸਾਡੇ ਕੋਲ ਪੈਸੇ ਹੋਣਗੇ ਤਾਂ ਹਥਿਆਰ ਵੀ ਵਧੀਆ ਖਰੀਦ ਲਵਾਂਗੇ।

ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਅਸੀਂ ਆਪਣੇ ਆਪ ਤੇ ਇੱਕ ਦੂਸਰੇ ਨੂੰ ਹੌਸਲਾ ਦਿੰਦੇ ਰਹੇ। ਅਸੀਂ ਇੰਡੀਆ ਆ ਕੇ ਪੈਸੇ ਵੰਡ ਲਏ ਤੇ ਵੱਡੇ ਸ਼ਹਿਰ ਦਾ ਐਡਰੈੱਸ ਇੱਕ ਦੂਸਰੇ ਨੂੰ ਦੇ ਦਿੱਤਾ ਕਿ ਓਥੇ ਸਾਰੇ ਇਕੱਠੇ ਹੋਵਾਂਗੇ। ਫਿਰ ਮੈਂ ਅੰਮ੍ਰਿਤਸਰ ਆ ਗਿਆ।.....

## ਸੰਘਰਸ਼ਮਈ ਸਫ਼ਰ ਦਾ ਅਰੰਭ

ਜਦੋਂ ਦਰਬਾਰ ਸਾਹਿਬ ਜੀ 'ਤੇ ਹਮਲਾ ਹੋਇਆ ਤਾਂ ਓਦੋਂ ਮੈਂ ਅਜੇ ਸਿੰਘਾਪੁਰ ਤੋਂ ਆਇਆ ਸੀ ਅਤੇ ਆਪਣੇ ਪਿੰਡ ਉਸੇ ਦਿਨ ਹੀ ਪਹੁੰਚਿਆ ਸੀ।

ਜ਼ਾਲਮ ਸਰਕਾਰ ਦੇ ਕਾਇਰਤਾ ਪੂਰਨ ਹਮਲੇ ਨੇ ਧੁਰ ਅੰਦਰੋਂ ਹਿਲਾ ਕੇ ਰੱਖ ਦਿੱਤਾ। ਆਸ-ਪਾਸ ਦੇ ਕਾਫ਼ੀ ਪਿੰਡਾਂ ਦੀਆਂ ਸੰਗਤਾਂ ਨੂੰ ਇਕੱਠਿਆਂ ਕਰ ਕੇ ਸ੍ਰੀ ਦਰਬਾਰ ਸਾਹਿਬ ਵੱਲ ਤੁਰ ਪਏ, ਪਰ ਖਾਲੀ ਹੱਥ ਹੋਣ ਕਰ ਕੇ ਮਿਲਟਰੀ ਅੱਗੇ ਕੋਈ ਪੇਸ਼ ਨਾ ਗਈ। ਫਿਰ ਉਸੇ ਦਿਨ ਹੀ ਪ੍ਰਣ ਕਰ ਲਿਆ ਕਿ ਜੀਵਾਂਗੇ ਤਾਂ ਖਾਲਿਸਤਾਨ ਲਈ, ਮਰਾਂਗੇ ਵੀ ਤਾਂ ਖਾਲਿਸਤਾਨ ਲਈ।

ਵੀਰ ਸੁਖਦੇਵ ਸਿੰਘ ਅਤੇ ਦੂਜੇ ਵੀਰਾਂ ਨੂੰ ਮੈਂ ਕਿਵੇਂ ਮਿਲਿਆ, ਇਹ ਤਾਂ ਅਸੀਂ ਪਹਿਲਾਂ ਲਿਖ ਹੀ ਚੁੱਕੇ ਹਾਂ। ਹਾਂ, ਇੱਕ ਗੱਲ ਰਹਿ ਗਈ ਸੀ ਇਹ ਗੱਲ ਸਦਾ ਹੀ ਸਾਡੇ ਦਿਲਾਂ ਵਿੱਚ ਸਮਾਈ ਰਹਿੰਦੀ ਹੈ, ਜਦੋਂ ਬਲਜਿੰਦਰ ਸਿੰਘ, ਸੁਖਦੇਵ ਸਿੰਘ ਤੇ ਮੈਂ ਸਵੇਰੇ ਤਕਰੀਬਨ ਤਿੰਨ ਚਾਰ ਵਜੇ ਪਾਰ ਜਾਣ ਲੱਗੇ, ਤਾਂ ਵੀਰ ਬਲਜਿੰਦਰ ਸਿੰਘ ਜੀ ਦੇ ਮਾਤਾ ਜੀ (ਮੇਰੇ ਮਾਮੀ ਜੀ) ਹੋਰਾਂ ਨੇ ਸਾਨੂੰ ਅਰਦਾਸ ਕਰ ਕੇ ਆਪਣੇ ਹੱਥੀਂ ਤੋਰਿਆ ਅਤੇ ਅਸ਼ੀਰਵਾਦ ਦਿੱਤਾ- "ਜਾਓ ਪੁੱਤਰੋ! ਪ੍ਰਮਾਤਮਾ ਹਮੇਸ਼ਾ ਹੀ ਤੁਹਾਡੇ ਅੰਗ-ਸੰਗ ਰਹੇਗਾ।"



## ਲੋਕਾਂ ਦੇ ਜੰਗਲ 'ਚ ਵਿਚਰਨ ਦੀ ਕਹਾਣੀ

### ਭਾਈ ਜਿੰਦੇ ਦੀ ਜ਼ੁਬਾਨੀ

ਫਿਰ ਮੈਂ ਘਰਦਿਆਂ ਨੂੰ ਬਿਨਾਂ ਦੱਸਿਆਂ ਦਿੱਲੀ ਚਲਾ ਗਿਆ। ਉਥੇ ਜਾ ਕੇ ਜਿਥੇ ਮਥਰਾ ਸਿੰਘ ਨੂੰ ਟਾਈਮ ਦਿੱਤਾ ਸੀ, ਮੈਂ ਤੇ ਬੱਬੂ ਨੇ ਦਿੱਲੀ ਵਿੱਚ ਦੋ ਕਮਰੇ ਇੱਕ ਰਸੋਈ ਵਾਲਾ ਉੱਪਰਲਾ ਪੋਰਸ਼ਨ ਮਕਾਨ ਵੇਖਿਆ ਤੇ ਪਸੰਦ ਕੀਤਾ।

ਇਸ ਤੋਂ ਪਹਿਲਾਂ ਹੀਰਾ ਵੀਰ ਤਾਂ ਬਾਹਰੋਂ ਹੀ ਕੇਸ ਕਟਵਾ ਆਇਆ ਸੀ। ਫਿਰ ਮੈਂ ਤੇ ਬੱਬੂ ਨੇ ਡੀਲਰ ਨੂੰ ਦੱਸਿਆ ਕਿ ਮੈਂ ਆਯਾਤ-ਨਿਰਯਾਤ ਦਾ ਕੰਮ ਕਰਦਾ ਹਾਂ, ਉਸ ਨੂੰ ਵੈਸੇ ਹੀ ਕਿਸੇ ਦੁਕਾਨ ਦਾ ਝੂਠਾ ਨਾਂ ਦੱਸ ਦਿੱਤਾ। ਫੇਰ ਮੈਂ ਤੇ ਹੀਰਾ ਵੀਰ ਉਥੇ ਮਕਾਨ ਵੇਖਣ ਗਏ।

ਉਥੇ ਇਹਨਾਂ ਮੈਨੂੰ ਕਿਹਾ ਕਿ ਤੈਨੂੰ ਠੀਕ ਤਰ੍ਹਾਂ ਹਿੰਦੀ ਬੋਲਣੀ ਨਹੀਂ ਆਉਂਦੀ ਤੂੰ ਚੁੱਪ ਰਹੀਂ।

ਮੈਂ ਕਿਹਾ, 'ਠੀਕ ਹੈ।'

ਅਸੀਂ ਆਂਟੀ ਦੇ ਘਰ ਪਹੁੰਚ ਗਏ ਤੇ ਅਸੀਂ ਆਂਟੀ ਦਾ ਮਕਾਨ ਵੇਖਿਆ ਤੇ 'ਹਾਂ' ਕਰ ਦਿੱਤੀ। ਆਂਟੀ ਹਰ ਵਾਰੀ ਮੇਰੇ ਨਾਲ ਹੀ ਗੱਲ ਕਰੇ ਕਿਉਂ ਕਿ ਮੈਂ ਪਹਿਲਾਂ ਆਂਟੀ ਨੂੰ ਮਿਲ ਚੁੱਕਾ ਸੀ ਤੇ ਇਹ ਨਹੀਂ ਮਿਲੇ ਸਨ। ਸਿੰਦੂ ਵੀਰ ਨੇ ਆਪਣਾ ਨਾਂ 'ਸ਼ਰਮਾ' ਦੱਸਿਆ ਸੀ ਤੇ ਅੱਗੇ ਹੋ ਕੇ ਹਿੰਦੀ ਵਿੱਚ ਗੱਲ ਕਰਨ ਲੱਗਾ ਕਿਉਂਕਿ ਉਹ ਡਰਦਾ ਸੀ ਕਿ ਜੇ ਇਹਨਾਂ ਨੂੰ ਪਤਾ ਲੱਗ ਗਿਆ ਕਿ ਪੰਜਾਬੀ ਹਨ ਤਾਂ ਸਾਡੇ 'ਤੇ ਸ਼ੱਕ ਕਰਨਗੇ, ਫਿਰ ਮਕਾਨ ਵੀ ਕਿਰਾਏ 'ਤੇ ਨਹੀਂ ਦੇਣਗੇ। ਇਸ ਲਈ ਉਹ ਅੱਗੇ ਹੋ ਕੇ ਗੱਲ ਕਰਨ ਲੱਗਾ । ਆਂਟੀ ਨੇ ਕਿਹਾ- "ਹਿੰਦੀ ਨਹੀਂ ਬੋਲਣੀ ਆਉਂਦੀ ਤਾਂ ਪੰਜਾਬੀ ਵਿੱਚ ਬੋਲ, ਕੀ 'ਤੁਮ-ਤੁਮ ਮੈਂ-ਮੈਂ' ਲਾਈ ਊ।"

ਅਸੀਂ ਸਾਰੇ ਹੈਰਾਨ ਹੋ ਗਏ। ਆਂਟੀ ਕਹਿੰਦੀ- "ਮੈਂ ਵੀ ਪੰਜਾਬੀ ਹਾਂ ਬੇਟਾ, ਤੁਸੀਂ ਵੀ ਪੰਜਾਬੀ ਵਿੱਚ ਗੱਲ ਕਰੋ।"

ਅਸੀਂ ਸਭ ਬੜਾ ਹੱਸੇ, ਪਰ ਸਾਡੇ ਕੇਸ ਕੱਟੇ ਹੋਣ ਕਰਕੇ ਤੇ ਪਿਆਰ ਨਾਲ ਬੋਲਣ ਕਰਕੇ ਬਿਲਕੁਲ ਉਹਨਾਂ ਨੂੰ ਸ਼ੱਕ ਨਾ ਹੋਇਆ।

ਉਹਨਾਂ ਦੇ ਸਾਰੇ ਘਰਦਿਆਂ ਨਾਲ ਸਾਡਾ ਪ੍ਰੇਮ ਹੋ ਗਿਆ ਤੇ ਅਸੀਂ ਇੱਕ ਪਰਿਵਾਰ ਦੀ ਤਰ੍ਹਾਂ ਰਹਿੰਦੇ ਸੀ। ਹੀਰੇ ਵੀਰ ਨੂੰ ਮੈਂ ਆਪਣੇ 'ਮਾਮੇ ਦਾ ਪੁੱਤਰ' ਦੱਸਿਆ ਸੀ ਅਤੇ ਦੱਸਿਆ ਸੀ ਕਿ ਹੀਰਾ ਇੱਕ ਹੀ ਭਰਾ ਹੈ ਤੇ ਬਹੁਤ ਹੀ ਅਮੀਰ ਹੈ। ਅਸੀਂ ਯੂ.ਪੀ. ਦੇ ਰਹਿਣ ਵਾਲੇ ਹਾਂ।

ਫਿਰ ਮਥਰਾ ਸਿੰਘ ਦੇ ਸਾਥੀ ਬਿੱਟੂ, ਸੁੱਖੀ ਤੇ ਕੁੱਕੀ ਵੀ ਸਾਡੇ ਕੋਲ ਆ ਗਏ। ਇਹਨਾਂ ਵਿੱਚੋਂ ਬਿੱਟੂ ਨੂੰ ਅਸੀਂ ਆਪਣੇ ਕੋਲ ਰੱਖ ਲਿਆ ਤੇ ਕੁੱਕੀ ਤੇ ਸੁੱਖੀ ਨੂੰ ਹੋਰ ਮਕਾਨ ਲੈ ਦਿੱਤਾ। ਉਹਨਾਂ ਨੇ ਵੀ ਕੇਸ ਕਟਵਾ ਲਏ ਸਨ। ਅੰਕਲ ਆਂਟੀ ਤੇ ਬੱਚਿਆਂ ਨਾਲ ਬਹੁਤ ਲੜਦਾ ਸੀ ਪਰ ਜਦੋਂ ਉਹ ਜ਼ਿਆਦਾ ਗਾਲ੍ਹਾਂ ਕੱਢਦਾ ਜਾਂ ਮਾਰਦਾ ਸੀ ਤਾਂ ਆਂਟੀ ਉਸੇ ਸਮੇਂ ਸਾਨੂੰ ਬੁਲਾ ਲੈਂਦੀ। ਅੰਕਲ ਸਾਡੇ ਨਾਲ ਬੜਾ ਪਿਆਰ ਕਰਦਾ ਸੀ ਤੇ ਸਾਡੀ ਹਰ ਗੱਲ ਮੰਨ ਲੈਂਦਾ ਸੀ। ਅਸੀਂ ਰੋਟੀ ਆਪ ਹੀ ਪਕਾਉਂਦੇ ਸੀ।

ਫਿਰ ਅਸੀਂ ਉਥੇ ਰਹਿੰਦਿਆਂ ਹੀ 4-5 ਡਕੈਤੀਆਂ ਹੋਰ ਕੀਤੀਆਂ, ਪੈਸਾ ਸਾਡੇ ਕੋਲ ਕਾਫ਼ੀ ਹੋ ਗਿਆ, ਤੇ ਪੰਜਾਬ ਮਥਰਾ ਸਿੰਘ ਕੋਲ ਜਥੇਬੰਦੀ ਨੂੰ ਭੇਜ





ਦਿੱਤਾ ਤੇ ਕਾਰ ਲੈ ਲਈ। ਆਂਟੀ ਨੂੰ ਦੱਸ ਦਿੱਤਾ ਕਿ ਸਾਨੂੰ ਕੰਮ ਵਿੱਚ ਬਹੁਤ ਲਾਭ ਹੋ ਗਿਆ। ਉਸ ਨੇ ਸਾਨੂੰ ਆਪ ਦੇ ਲੜਕਿਆਂ ਬਾਰੇ ਕਿਹਾ ਸੀ ਕਿ ਇਹਨਾਂ ਨੂੰ ਵੀ ਤੁਸੀਂ ਆਪਣੀ ਫ਼ੈਕਟਰੀ ਵਿੱਚ ਲਾ ਲਉ।

ਫਿਰ ਮੈਂ ਆਂਟੀ ਜੀ ਨੂੰ ਕਿਹਾ ਕਿ ਮੇਰਾ ਡੈਡੀ ਬੜਾ ਸ਼ਰਾਬੀ ਆਦਮੀ ਹੈ ਤੇ ਹਰ ਵਕਤ ਗਾਲ੍ਹਾਂ ਕੱਢਦਾ ਤੇ ਮੰਮੀ ਨੂੰ ਮਾਰਦਾ ਰਹਿੰਦਾ ਹੈ, ਇਸ ਕਰਕੇ ਮੈਂ ਉਹਨਾਂ ਤੋਂ ਵੱਖਰਾ ਰਹਿੰਦਾ ਹਾਂ। ਕਿਉਂਕਿ ਉਹ ਹੀਰੇ ਵੀਰ ਨੂੰ ਘਰ ਨਹੀਂ ਸੀ ਰਹਿਣ ਦਿੰਦਾ, ਇਸ ਕਰਕੇ ਮੈਂ ਘਰ ਛੱਡ ਦਿੱਤਾ ਹੈ, ਇਸ ਕਰਕੇ ਆਂਟੀ ਜੀ ਮੈਂ ਤੁਹਾਨੂੰ ਕਦੇ ਘਰ ਨਹੀਂ ਖੜਿਆ ਕਿ ਮੇਰੇ ਡੈਡੀ ਦੇ ਕਾਰਨ ਸਾਡੇ ਪਿਆਰ ਵਿੱਚ ਵਿਗਾੜ ਨਾ ਆ ਜਾਵੇ। ਇਸ ਕਰਕੇ ਮੈਂ ਇਹਨਾਂ ਵੀਰਾਂ ਨੂੰ ਕੰਮ 'ਤੇ ਨਹੀਂ ਲਿਜਾ ਸਕਦਾ। ਇਸ ਤਰ੍ਹਾਂ ਅਸੀਂ ਕਾਫ਼ੀ ਝੂਠ ਬੋਲ ਕੇ ਕੰਮ ਚਲਾਉਂਦੇ ਸੀ।

ਆਂਟੀ ਦਾ ਬੁੱਢਾ ਮਾਮਾ ਸਾਡੇ ਨਾਲ ਵਾਲੇ ਕਮਰੇ ਵਿੱਚ ਰਹਿੰਦਾ ਸੀ। ਉਸ ਦੇ ਕੰਨ ਬੜੇ ਹੀ ਤੇਜ਼ ਸਨ। ਮੈਂ ਤੇ ਹੀਰਾ ਵੀਰ ਹੌਲੀ ਹੌਲੀ ਗੱਲ ਕਰਦੇ ਤਾਂ ਉਹ ਹੁੰਗਾਰਾ ਭਰ ਦਿੰਦਾ ਸੀ। ਉਸ ਨੂੰ ਅਸੀਂ ਥੋੜ੍ਹੇ-ਥੋੜ੍ਹੇ ਪੈਸੇ ਦਿੰਦੇ ਰਹਿੰਦੇ ਸੀ, ਕਿਉਂਕਿ ਉਹ ਬੀੜਾ ਲਾਉਂਦਾ ਸੀ। ਅਸੀਂ ਆਪਣੇ ਮਤਲਬ ਕਰਕੇ ਉਸ ਨੂੰ ਗ਼ਲਤ ਕੰਮ ਕਰਕੇ ਵੀ ਪੈਸੇ ਦੇ ਦਿੰਦੇ ਸੀ। ਉਹ ਵੈਸੇ ਸਾਡੇ ਨਾਲ ਕਾਫ਼ੀ ਪਿਆਰ ਕਰਦਾ ਸੀ। ਇੱਕ ਵਾਰ ਹੀਰਾ ਵੀਰ ਗੰਨ ਸਾਫ਼ ਕਰ ਰਿਹਾ ਸੀ ਤਾਂ ਉਸ ਨੂੰ ਖੜਕਾ ਆਇਆ ਤਾਂ ਉਸ ਨੇ ਓਧਰੋਂ ਹੀ ਉੱਚੀ ਅਵਾਜ਼ 'ਚ ਹੀਰੇ ਵੀਰ ਨੂੰ ਕਿਹਾ- "ਇਹ ਕਿਤੇ ਟਰਾਂਜਿਸਟਰ ਬੰਬ ਤਾਂ ਨਹੀਂ ਬਣਾ ਰਿਹਾ?"

ਅਸੀਂ ਆਖਿਆ- "ਬਾਬਾ ਜੀ ਕਿਹੋ ਜਿਹੀਆਂ ਗੱਲਾਂ ਕਰਦੇ ਹੋ !"

ਆਂਟੀ ਜੀ ਦੇ ਸਾਰੇ ਰਿਸ਼ਤੇਦਾਰ ਵੀ ਸਾਨੂੰ ਮਿਲਦੇ ਤੇ ਪਿਆਰ ਕਰਦੇ ਸੀ। ਅਸੀਂ ਸਾਰੇ ਰਿਸ਼ਤੇਦਾਰਾਂ ਕੋਲ ਆਂਟੀ ਹੋਰਾਂ ਦੇ ਨਾਲ ਕਾਰ ਤੇ ਜਾਂਦੇ ਸੀ। ਅੰਕਲ ਸ਼ਰਾਬ ਬਹੁਤ ਪੀਂਦਾ ਸੀ ਦਿਨ ਰਾਤ ਸ਼ਰਾਬ ਨਾਲ ਰੱਜਿਆ ਰਹਿੰਦਾ ਸੀ। ਸਾਡੇ ਕੋਲੋਂ ਪੈਸੇ ਵੀ ਮੰਗਦਾ ਰਹਿੰਦਾ ਸੀ। ਇੱਕ ਦਿਨ ਸ਼ਰਾਬ ਪੀ ਕੇ ਅੰਕਲ ਦੀ ਮੌਤ ਹੋ ਗਈ ਫਿਰ ਅਸੀਂ ਉਹਨਾਂ ਨਾਲ ਸਾਰੇ ਕੰਮ ਕਰਾਏ। ਅੰਕਲ ਦਾ ਸਸਕਾਰ ਕਰਾਇਆ, ਦੁੱਖ ਸੁੱਖ ਸਾਂਝਾ ਕੀਤਾ।

ਫਿਰ ਅਸੀਂ ਇੱਕ ਮਾਤਾ ਰੋਟੀ ਪਕਾਉਣ ਲਈ ਰੱਖ ਲਈ। ਉਹ ਸਾਡਾ ਤੇ ਆਂਟੀ ਜੀ ਹੁਰਾਂ ਦਾ ਵੀ ਕੰਮ ਕਰ ਦਿੰਦੀ। ਉਹ ਪੰਜਾਬੀ ਸੀ ਤੇ ਬਹੁਤ ਇਮਾਨਦਾਰ ਸੀ। ਸਾਨੂੰ ਬੱਚਿਆਂ ਵਾਂਗ ਪਿਆਰ ਕਰਦੀ ਸੀ। ਅਸੀਂ ਵੀ ਉਸ ਨੂੰ ਮਾਂਵਾਂ ਵਾਂਗ ਪਿਆਰ ਕਰਦੇ ਸੀ। ਉਹ ਸਾਨੂੰ ਸਵੇਰੇ ਪਰੌਂਠੇ ਬਣਾ ਕੇ ਦਿੰਦੀ ਸੀ ਤੇ ਆਪ ਵੀ ਸਾਡੇ ਘਰੋਂ ਹੀ ਰੋਟੀ ਖਾਂਦੀ ਸੀ। ਉਹ ਸਾਡੇ ਤੇ ਇੰਨਾ ਇਤਬਾਰ ਕਰਦੀ ਸੀ ਕਿ ਉਹ ਕਹਿੰਦੀ ਸੀ ਕਿ ਮੇਰੀਆਂ ਕੁੜੀਆਂ ਜਵਾਨ ਹੋ ਰਹੀਆਂ ਹਨ, ਤੁਸੀਂ ਕੋਈ ਲੜਕਾ ਹੋਵੇ ਤਾਂ ਰਿਸ਼ਤਾ ਕਰਵਾ ਦਿਓ। ਲੜਕਾ ਤੁਹਾਡੇ ਵਰਗਾ ਸ਼ਰੀਫ਼ ਹੋਣਾ ਚਾਹੀਦਾ ਹੈ।

ਫਿਰ ਆਂਟੀ ਦੀ ਵੱਡੀ ਭੈਣ ਵੀ ਪਟਿਆਲਿਓਂ ਆ ਕੇ ਸਾਡੇ ਨਾਲ ਵਾਲੇ ਕਮਰੇ ਵਿੱਚ ਰਹਿੰਦੀ ਸੀ। ਉਹ ਵੀ ਸਾਡੇ ਨਾਲ ਬਹੁਤ ਪਿਆਰ ਕਰਦੀ ਸੀ। ਆਂਟੀ ਹੋਰੀਂ ਹਿੰਦੂ ਪੰਜਾਬੀ ਸਨ ਤੇ ਸਾਰੇ ਸਾਡੇ ਨਾਲ ਪੰਜਾਬੀ ਹੀ ਬੋਲਦੇ ਸਨ। ਉਸ ਨੇ ਆਪਣੀਆਂ ਲੜਕੀਆਂ ਦੀ ਸ਼ਾਦੀ ਕਰਨ ਲਈ ਹੀਰੇ ਵੀਰ ਨੂੰ ਕਿਹਾ। ਅੱਗੋਂ ਹੀਰੇ ਵੀਰ ਨੇ ਕਿਹਾ ਕਿ ਮੈਂ ਅਜੇ ਸ਼ਾਦੀ ਨਹੀਂ ਕਰਨੀ।



ਫਿਰ ਆਂਟੀ ਜੀ ਨੇ ਕਿਹਾ ਆਪਣਿਆਂ ਲੜਕਿਆਂ ਨੂੰ ਕਿ ਹੀਰੇ ਨਾਲ ਤੁਹਾਡੀ ਭੈਣ ਦੀ ਸ਼ਾਦੀ ਕਰ ਦਈਏ ਤਾਂ ਉਹਨਾਂ ਨੇ ਸਾਰੀ ਗੱਲ ਹੀਰੇ ਨਾਲ ਕਰ ਦਿੱਤੀ। ਉਹ ਸਾਰਾ ਪਰਿਵਾਰ ਹੀ ਵੀਰ ਨਾਲ ਬਹੁਤ ਪਿਆਰ ਕਰਦਾ ਸੀ। ਕਿਉਂ ਕਿ ਹੀਰਾ ਵੀਰ ਸਾਰਾ ਦਿਨ ਘਰ ਰਹਿੰਦਾ ਸੀ ਤੇ ਕਹਿੰਦਾ ਸੀ ਕਿ ਮੈਂ ਪਰਾਈਵੇਟ ਪੇਪਰ ਦੇਣੇ ਹਨ, ਤੇ ਮੈਨੂੰ ਰੋਜ਼ ਫ਼ੈਕਟਰੀ ਦੇ ਬਹਾਨੇ ਘਰੋਂ ਜਾਣਾ ਪੈਂਦਾ ਸੀ ਤੇ ਮੈਂ ਸਾਰਾ ਦਿਨ ਬੰਗਲਾ ਸਾਹਿਬ ਗੁਰਦੁਆਰੇ ਲੰਗਰ ਦੀ ਸੇਵਾ ਕਰਕੇ ਤੇ ਓਥੋਂ ਹੀ ਲੰਗਰ ਛਕ ਕੇ ਦਿਨ ਗੁਜ਼ਾਰਦਾ ਸੀ ਤੇ ਦੁਸ਼ਟਾਂ ਦਾ ਪਤਾ ਲੈਂਦਾ ਸੀ।

ਫਿਰ ਅਸੀਂ ਸਕੂਟਰ ਲੈ ਲਿਆ। ਫਿਰ ਮੈਂ ਰੋਜ਼ ਬੰਗਲਾ ਸਾਹਿਬ ਜਾਂਦਾ ਸੀ ਤੇ ਰੋਜ਼ ਹੀ ਰਸਤੇ ਵਿੱਚ ਦੁਸ਼ਟ ਨੂੰ ਵੇਖਦਾ ਸੀ। ਇਸ ਤਰਾਂ 5-6 ਮਹੀਨੇ ਉਸ ਨੂੰ ਵੇਖਦੇ ਰਹੇ। ਮੈਂ ਹੀਰਾ ਤੇ ਦੋਸਤ ਕਾਂਗੜੀ ਸਾਡੇ ਨਾਲ ਹੀ ਰਹਿੰਦਾ ਸੀ। ਬਾਕੀ ਇੱਕ ਦੋ ਦਿਨ ਲਈ ਆਉਂਦੇ ਤੇ ਚਲੇ ਜਾਂਦੇ ਸੀ।

ਰਿਸ਼ਤੇਦਾਰਾਂ ਵਿੱਚ ਰਹਿੰਦਿਆਂ ਵੀ ਕਈ ਵਾਰੀ ਅਸੀਂ ਆਂਟੀ ਹੁਰਾਂ ਦੇ ਸਾਮ੍ਹਣੇ ਹੀ 'ਖਾਲਿਸਤਾਨ' ਦੇ ਨਾਹਰੇ ਲਾ ਦਿੰਦੇ ਸੀ, ਤੇ 'ਭਿੰਡਰਾਂਵਾਲਾ ਜਿੰਦਾਬਾਦ' ਕਹਿ ਦੇਣਾ। ਉਹ ਸਾਡੇ ਨਾਲ ਏਨਾ ਘੁਲ ਮਿਲ ਗਏ ਸਨ ਕਿ ਸਾਡੇ ਬਾਰੇ ਸੋਚ ਵੀ ਨਹੀਂ ਸਨ ਸਕਦੇ ਕਿ ਅਸੀਂ ਜਥੇਬੰਦੀਆਂ ਦੇ ਆਦਮੀ ਹਾਂ। ਮੈਂ ਉਹਨਾਂ ਨੂੰ ਆਪਣੇ ਆਪ ਨੂੰ ਬੜਾ 'ਡਰਾਕਲ' ਸ਼ੋਅ ਕੀਤਾ ਹੋਇਆ ਸੀ। ਮੈਂ ਆਂਟੀ ਜੀ ਨੂੰ ਕਿਹਾ ਸੀ ਕਿ ਮੈਂ ਇੱਕਲਾ ਕਮਰੇ ਵਿੱਚ ਵੀ ਨਹੀਂ ਰਹਿ ਸਕਦਾ ਕਿਉਂਕਿ ਅਗਰ ਮੈਨੂੰ ਕੋਈ ਮਾੜਾ ਸੁਪਨਾ ਆ ਜਾਵੇ ਤਾਂ ਮੈਨੂੰ ਇਕੱਲੇ ਨੂੰ ਬੜਾ ਡਰ ਆਉਂਦਾ ਹੈ। ਆਂਟੀ ਮੈਨੂੰ ਕਈ ਵਾਰੀ ਸਾਰਿਆਂ ਸਾਮ੍ਹਣੇ ਕਹਿੰਦੀ- "ਤੇਰਾ ਬਿੱਲੀ ਜਿੰਨਾ ਕਿ ਚੂਹੀ ਜਿੰਨਾ ਵੀ ਦਿਲ ਨਹੀਂ ਹੈ ਕਿ ਤੂੰ ਇਕੱਲਾ ਕਮਰੇ ਵਿੱਚ ਸੌਂ ਸਕੇਂ ।"

ਅਸੀਂ ਹਾਸੇ ਮਜ਼ਾਕ ਨਾਲ ਕਈ ਵਾਰੀ ਆਂਟੀ ਹੋਰਾਂ ਕੋਲੋਂ ਵੀ ਨਾਹਰੇ ਲਗਵਾ ਲਏ। ਇਲੈਕਸ਼ਨ ਵਿੱਚ ਆਂਟੀ ਜੀ ਹੋਰੀਂ ਕਾਂਗਰਸ ਦੇ ਉਮੀਦਵਾਰ ਦੀ ਹਮਾਇਤ ਕਰਦੇ ਸੀ । ਅਸੀਂ ਵੀ ਉਹਨਾਂ ਨੂੰ ਆਖਿਆ ਕਿ ਸਾਨੂੰ ਵੀ ਕਾਰ ਤੇ ਲਾਉਣ ਲਈ ਕਾਂਗਰਸੀ ਝੰਡਾ ਦਿਓ।

ਇੱਕ ਵਾਰੀ ਆਪਣੇ ਰਿਸ਼ਤੇਦਾਰਾਂ ਦਾ ਬਿਨਾਂ ਬਾਡੀ ਤੋਂ ਨਵਾਂ ਟਰੱਕ ਆਂਟੀ ਦੇ ਘਰ ਲੈ ਗਏ ਤੇ ਲੱਡੂ ਵੀ ਖੜੇ ਤੇ ਆਂਟੀ ਜੀ ਨੂੰ ਆਖਿਆ- "ਅਸੀਂ ਨਵਾਂ ਟਰੱਕ ਪਾਇਐ, ਇਸ ਲਈ ਲੱਡੂ ਵੀ ਨਾਲ ਲਿਆਏ ਹਾਂ।" ਤੇ ਨਾਲੇ ਆਂਟੀ ਜੀ ਨੂੰ ਆਖਿਆ ਕਿ ਸਾਰੇ ਲੱਡੂ ਹੁਣੇ ਆਂਢੀਆਂ ਗੁਆਂਢੀਆਂ ਨੂੰ ਵੰਡ ਦਿਓ। ਆਂਢੀਆਂ ਗੁਆਂਢੀਆਂ ਨੂੰ ਇਹ ਨਾ ਕਹਿਣਾ ਕਿ ਇਹ ਟਰੱਕ ਸਾਡੇ ਕਿਰਾਏਦਾਰਾਂ ਨੇ ਲਿਆਂਦਾ ਹੈ, ਆਪ ਉਹਨਾਂ ਨੂੰ ਕਹਿਣਾ ਕਿ ਇਹ ਮੇਰੀ ਭੈਣ ਦੇ ਮੁੰਡੇ ਹਨ ਤੇ ਇਹਨਾਂ ਨੇ ਟਰੱਕ ਵੀ ਪਾਇਆ ਹੈ।

ਸਾਡਾ ਕੰਮ ਚੰਗਾ ਹੋਣ ਕਰਕੇ ਆਂਟੀ ਸਾਰਿਆਂ ਨੂੰ ਦੱਸਦੀ ਸੀ ਕਿ ਮੇਰੀ ਭੈਣ ਦੇ ਮੁੰਡੇ ਹਨ। ਇਸ ਤਰ੍ਹਾਂ ਸਾਰੇ ਮੁਹੱਲੇ ਵਾਲੇ ਸਾਨੂੰ ਉਹਨਾਂ ਦੇ ਰਿਸ਼ਤੇਦਾਰ ਹੀ ਸਮਝਦੇ ਸਨ। ਆਂਟੀ ਹੋਰੀਂ ਵੀ ਕਈ ਵਾਰੀ ਸਾਡੇ ਨਾਲ ਸਿੱਖ ਵਿਰੋਧੀ ਗੱਲਾਂ ਕਰਦੇ ਸੀ। ਇੱਕ ਵਾਰੀ ਆਂਟੀ ਜੀ ਦਾ ਮਾਮਾ ਕਹਿੰਦਾ- "ਦਰਬਾਰ ਸਾਹਿਬ ਤੋਂ ਨੰਗੀਆਂ ਕੁੜੀਆਂ ਫ਼ੌਜ ਨੇ ਛੁਡਾਈਆਂ...।"

ਸਾਨੂੰ ਉਸ ਗੱਲ ਦਾ ਬੜਾ ਗੁੱਸਾ ਲੱਗਿਆ। ਮੇਰੇ ਤੋਂ ਰਿਹਾ ਨਾ ਗਿਆ ਤੇ ਬਹਾਨੇ ਨਾਲ ਮੈਂ ਕਿਹਾ- "ਬਾਬਾ, ਇੱਕ ਵਾਰ ਮੈਂ ਗੱਡੀ ਵਿੱਚ ਯੂ.ਪੀ. ਨੂੰ ਜਾ ਰਿਹਾ ਸੀ ਤੇ ਇੱਕ ਆਦਮੀ ਨੇ ਕਿਹਾ ਕਿ ਦਰਬਾਰ ਸਾਹਿਬ ਵਿੱਚ ਨੰਗੀਆਂ





ਕੁੜੀਆਂ ਮਿਲੀਆਂ। ਉਸੇ ਸਮੇਂ ਓਥੇ ਇੱਕ ਅੱਤਵਾਦੀ ਬੈਠਾ ਸੀ। ਉਸ ਨੇ ਉਸ ਆਦਮੀ ਨੂੰ ਕਿਹਾ ਕਿ ਜਿਹੜੀਆਂ ਓਥੋਂ ਨੰਗੀਆਂ ਕੁੜੀਆਂ ਫੜੀਆਂ ਗਈਆਂ ਉਹਨਾਂ ਵਿੱਚ ਤੇਰੀ ਕੋਈ ਭੈਣ ਸੀ ਜਾਂ ਕੋਈ ਤੇਰੀ ਰਿਸ਼ਤੇਦਾਰ ਜਾਂ ਕੋਈ ਤੇਰੀ ਪਛਾਣ ਵਾਲੀ ? ਜੇ ਹੈ ਸੀ ਤਾਂ ਸਾਬਤ ਕਰ ਦੇ ਸਾਰੇ ਆਦਮੀ ਸੁਣਦੇ ਹਾਂ। ਉਸ ਆਦਮੀ ਨੂੰ ਅੱਤਵਾਦੀ ਨੇ ਓਥੇ ਹੀ ਗੋਲੀ ਮਾਰ ਦਿੱਤੀ। ਇਸ ਕਰਕੇ ਬਾਬਾ ਜੀ ਇਹੋ ਜਿਹੀ ਗੱਲ ਕਦੀ ਨਹੀਂ ਕਰਨੀ ਚਾਹੀਦੀ ਕੀ ਪਤਾ ਹੁੰਦਾ ਕਿ ਕਿੱਥੇ ਕੋਈ 'ਅੱਤਵਾਦੀ' ਬੈਠਾ ਹੋਵੇ, ਹੋਰ ਓਥੇ ਹੀ ਝਟਕਾ ਦੇਵੇ।"

ਬੁੱਢਾ ਕਹਿੰਦਾ- "ਇਹ ਗੱਲ ਤਾਂ ਤੇਰੀ ਠੀਕ ਹੀ ਹੈ, ਅੱਜ ਕੱਲ੍ਹ ਤਾਂ ਘਰ-ਘਰ ਵਿੱਚ ਹੀ ਅੱਤਵਾਦੀ ਤੁਰੇ ਫਿਰਦੇ ਨੇ।"

ਇੱਕ ਵਾਰ ਆਪਣੇ ਸਰਦਾਰ ਗੁਆਂਢੀਆਂ ਨਾਲ ਇਹੀ ਅੰਕਲ ਲੜ ਪਿਆ ਤਾਂ ਉਹਨਾਂ ਨੂੰ ਨਾਲੇ ਗਾਲ੍ਹਾਂ ਕੱਢੇ ਤੇ ਨਾਲੇ ਆਖੇ, "ਤੁਸੀਂ ਅੱਤਵਾਦੀ ਹੋ ਤੇ ਅੱਤਵਾਦੀ ਆਪਣੇ ਘਰ ਰੱਖਦੇ ਹੋ।"

ਅਸੀਂ ਬਾਅਦ ਵਿੱਚ ਹੱਸਦੇ ਕਿ ਆਪਣੇ ਘਰ ਦਾ ਉਸ ਨੂੰ ਪਤਾ ਨਹੀਂ ਕਿ ਮੈਂ ਵੀ....।

ਡਾਕਟਰ ਤੇ ਸੁੱਖੀ ਵੀਰ ਵੀ ਤਕਰੀਬਨ ਦਿਨ ਵਿੱਚ ਇੱਕ ਵਾਰ ਮਿਲਦੇ ਸਨ ਤੇ ਦੁਸ਼ਟ ਨੂੰ ਸੋਧਣ ਦੀ ਤੇ ਜਥੇਬੰਦੀ ਬਾਰੇ ਵਿਚਾਰ ਕਰਦੇ। ਫਿਰ ਅਸੀਂ ਕੁਝ ਬੈਂਕ ਡਕੈਤੀਆਂ ਲਈ ਵੱਡੇ ਸ਼ਹਿਰ ਗਏ ਤੇ ਓਥੇ ਬੈਂਕ ਡਕੈਤੀਆਂ ਕੀਤੀਆਂ। ਵੱਡੇ ਸ਼ਹਿਰ ਤੋਂ ਇਲਾਵਾ ਸਾਡਾ ਬੰਬਈ ਵਿੱਚ ਵੀ ਪੱਕਾ ਟਿਕਾਣਾ ਸੀ। ਜਦੋਂ ਸਾਨੂੰ ਕੋਈ ਮੁਸ਼ਕਿਲ ਪੈਂਦੀ ਤਾਂ ਅਸੀਂ ਓਥੇ ਆ ਜਾਂਦੇ।

ਵੱਡੇ ਸ਼ਹਿਰ ਦਿੱਲੀ ਵਿੱਚ ਵੱਡੇ ਕੰਮ ਹੋਣ ਕਰਕੇ ਸਖਤੀ ਹੋ ਗਈ, ਇਸ ਕਰਕੇ ਦੂਜਿਆਂ ਸੂਬਿਆਂ ਵਿੱਚ ਵੀ ਅਸੀਂ ਬੈਂਕ ਡਕੈਤੀਆਂ ਕੀਤੀਆਂ।

ਫਿਰ ਅਸੀਂ ਕਿਸੇ ਤਰ੍ਹਾਂ ਜਨ: ਬਰਾੜ ਬਾਰੇ ਪਤਾ ਕੀਤਾ ਤੇ ਉਸ ਦੁਸ਼ਟ ਦੀ ਕਾਰ ਦਾ ਕਈ ਵਾਰ ਪਿੱਛਾ ਕੀਤਾ। ਉਹ ਮੇਰਠ ਵਿੱਚ ਤੈਨਾਤ ਸੀ। ਮੈਂ, ਮਥਰਾ ਸਿੰਘ ਅਤੇ ਦੂਸਰੇ ਸਾਥੀ ਬਹੁਤ ਵਾਰ ਉਸ ਦਾ ਪਿੱਛਾ ਕਰਦੇ ਰਹੇ, ਪਰ ਉਹ ਸਾਡੇ ਹੱਥ ਨਾ ਲੱਗਾ। ਉਸ ਲਈ ਅਸੀਂ ਇੱਕ ਨਵੀਂ ਮਰੂਤੀ ਕਾਰ ਵੀ ਲਈ ਸੀ। ਉਹ ਸਾਡੇ ਬਹੁਤ ਯਤਨ ਕਰਨ ਦੇ ਬਾਵਜੂਦ ਵੀ ਸਾਡੇ ਹੱਥ ਨਾ ਆਇਆ।

ਫਿਰ ਅਸੀਂ ਵੱਡੇ ਸ਼ਹਿਰ ਵਿੱਚ ਤੇ ਪੰਜਾਬ ਵਿੱਚ ਦੁਸ਼ਟਾਂ ਨੂੰ ਸੋਧਣ ਦੀਆਂ ਡਿਊਟੀਆਂ ਲਾਈਆਂ। ਰਾਜੀਵ-ਲੌਂਗੋਵਾਲ ਸਮਝੌਤੇ ਤੋਂ ਪਹਿਲਾਂ ਇੱਕ ਵਾਰ ਪੂਰੀ ਤਿਆਰੀ ਨਾਲ ਅਸੀਂ ਲੌਂਗੋਵਾਲ ਨੂੰ ਸੋਧਣ ਲਈ ਗਏ ਤਾਂ ਸਾਨੂੰ 'ਬੱਬਰ ਖਾਲਸਾ' ਦੇ ਕਹਿਣ ਕਰਕੇ ਉਸ ਨੂੰ ਬਖਸ਼ਣਾ ਪਿਆ। ਕੁਝ ਆਦਮੀ ਮਥਰਾ ਸਿੰਘ ਨਾਲ ਪੰਜਾਬ ਇਲੈਕਸ਼ਨਾਂ ਤੇ ਪੰਜਾਬ ਦੁਸ਼ਟਾਂ ਨੂੰ ਸੋਧਣ ਲਈ ਭੇਜ ਦਿੱਤੇ ਗਏ ਤੇ ਕੁਝ ਅਸੀਂ ਵੱਡੇ ਸ਼ਹਿਰ ਇੱਕ ਵੱਡੇ ਦੁਸ਼ਟ ਨੂੰ ਸੋਧਣ ਲਈ ਭੇਜ ਦਿੱਤੇ ਸਨ।

ਮਾਰ ਮਾਰ ਗੋਲੀਆਂ ਦੁਸ਼ਟ ਨੇ ਢੇਰ੍ਹ ਦੇਣੇ, ਖੋਟ ਜ਼ਾਲਮਾਂ ਦੇ ਨਾਲ ਰਲਾਵਣੀ ਨਹੀਂ
ਸ਼ੇਰ ਮਾਂਵਾਂ ਦੇ ਅਸੀਂ ਹਾਂ ਸ਼ੇਰ ਪੁੱਤਰ, ਸਾਡੀ ਕਿਸੇ ਨੇ ਲੋੜ ਜਗਾਵਣੀ ਨਹੀਂ ।
ਧਰਮਜੀਤ ਸਿੰਘ ਤੇਜ਼

## ਨਵੰਬਰ 84 ਦੇ ਇੱਕ ਵੱਡੇ ਦੋਸ਼ੀ ਲਲਿਤ ਮਾਕਨ ਦੇ ਕਤਲ ਦੀ ਕਹਾਣੀ

### 1. ਭਾਈ ਸੁੱਖੇ ਦੀ ਜ਼ੁਬਾਨੀ

ਕਈ ਦਿਨ ਬੀਤਣ ਤੋਂ ਬਾਅਦ ਸੋਚਿਆ ਕਿ ਹੁਣ ਕਿਸੇ ਵੱਡੇ ਦੁਸ਼ਟ ਨੂੰ ਸੋਧਿਆ ਜਾਵੇ। ਸਲਾਹ ਤਾਂ ਪਹਿਲਾਂ ਹੀ ਸੀ ਪਰ ਕਿਸੇ ਸਹੀ ਦੁਸ਼ਟ ਦਾ ਪਤਾ ਨਹੀਂ ਸੀ ਲੱਗ ਰਿਹਾ। ਇੱਕ ਦਿਨ ਚੰਗਿਆੜਾ ਬੰਗਲਾ ਸਾਹਿਬ ਗੁਰਦੁਆਰਾ ਸਾਹਿਬ ਗਿਆ। ਉਥੋਂ ਇੱਕ ਛੋਟੀ ਜਿਹੀ ਕਿਤਾਬ 'ਦੋਸ਼ੀ ਕੌਣ' ਖਰੀਦ ਕੇ ਲਿਆਇਆ। ਇਸ ਟ੍ਰੈਕਟ ਵਿੱਚ ਬਹੁਤ ਹੀ ਦੁਸ਼ਟਾਂ ਦੇ ਨਾਂ ਦਿੱਤੇ ਸੀ। ਇਹਨਾਂ ਦੁਸ਼ਟਾਂ ਨੇ ਸਿੱਖਾਂ ਉੱਤੇ ਕਿਸ ਤਰ੍ਹਾਂ ਅੱਤਿਆਚਾਰ ਕੀਤੇ, ਸਾਰਾ ਵੇਰਵਾ ਦਿੱਤਾ ਹੋਇਆ ਸੀ। ਕਈ ਦੁਸ਼ਟਾਂ ਦੇ ਪਤੇ ਵੀ ਲਿਖੇ ਹੋਏ ਸੀ, ਪਰ ਜਿਆਦਾਤਰ ਦੁਸ਼ਟਾਂ ਦੇ ਐਡਰੈੱਸ ਨਹੀਂ ਸਨ ਲਿਖੇ।

ਇਹਨਾਂ ਦੁਸ਼ਟਾਂ ਨੇ 1984 ਵਿੱਚ ਸਿੱਖਾਂ 'ਤੇ ਜੋ ਅੱਤਿਆਚਾਰ ਕੀਤਾ ਅਤੇ ਹਜ਼ਾਰਾਂ ਸਿੱਖਾਂ ਨੂੰ ਮਾਰਿਆ, ਜਿਉਂਦਿਆਂ ਨੂੰ ਅੱਗਾਂ ਲਾਈਆਂ ਗਈਆਂ, ਘਰ ਸਾੜੇ ਗਏ ਅਤੇ ਇੱਜ਼ਤਾਂ ਲੁੱਟੀਆਂ ਗਈਆਂ। ਜਦ ਸਾਰੀ ਕਿਤਾਬ ਪੜ੍ਹੀ ਤਾਂ ਦਿਲ ਰੋਂਦਾ ਸੀ। ਦਿਲ ਕਹਿੰਦਾ ਸੀ ਜਦ ਤਕ ਬਦਲਾ ਨਹੀਂ ਲਵਾਂਗੇ, ਚੈਨ ਨਾਲ ਨਹੀਂ ਬੈਠਾਂਗੇ। ਹੁਣ ਤਾਂ ਦਿਲ ਕਹਿੰਦਾ ਸੀ ਛੇਤੀ ਤੋਂ ਛੇਤੀ ਬਦਲਾ ਲਿਆ ਜਾਵੇ।

ਇੱਕ ਦਿਨ ਮੈਂ ਸੁਰਜੀਤ ਕੋਲ ਗਿਆ ਅਤੇ ਉਸ ਨਾਲ ਗੱਲ ਕੀਤੀ। ਸੁਰਜੀਤ ਨੇ ਕਿਹਾ ਮੈਂ ਤੁਹਾਨੂੰ ਇੱਕ-ਇੱਕ ਦੁਸ਼ਟ ਦਾ ਐਡਰੈੱਸ ਲਿਆ ਦਿਆਂਗਾ। ਚਾਰ-ਪੰਜ ਦਿਨਾਂ ਵਿੱਚ ਹੀ ਸੁਰਜੀਤ ਨੇ ਕਈ ਦੁਸ਼ਟਾਂ ਦੇ ਐਡਰੈੱਸ ਲਿਆ ਦਿੱਤੇ।

(1) ਐੱਚ.ਕੇ.ਐਲ. ਭਗਤ, (2) ਲਲਿਤ ਮਾਕਨ (3) ਜਗਦੀਸ਼ ਟਾਈਟਲਰ (4) ਸੱਜਣ ਕੁਮਾਰ (5) ਧਰਮ ਦਾਸ ਸ਼ਾਸਤਰੀ (6) ਜਸਬੀਰ ਸਿਹੁੰ ਜਾਟ (ਯੁਵਾ ਕਾਂਗਰਸ ਪ੍ਰਧਾਨ) (7) ਅਰਜਨ ਦਾਸ (8) ਕੇ.ਸੀ. ਪੰਤ।



ਮੈਂ ਐਡਰੈੱਸ ਲਿਆ ਕੇ ਚੰਗਿਆੜੇ ਨੂੰ ਵਿਖਾ ਦਿੱਤੇ। ਅਸੀਂ ਦੋਵੇਂ ਸਾਰੇ ਦੁਸ਼ਟਾਂ ਦੇ ਘਰ ਸਕੂਟਰ 'ਤੇ ਚੜ੍ਹ ਕੇ ਵੇਖ ਆਏ। ਇਹਨਾਂ ਵਿੱਚ ਬਹੁਤ ਵੱਡਾ ਦੁਸ਼ਟ ਲਲਿਤ ਮਾਕਨ ਸੀ, ਜੋ ਲੇਬਰ ਯੂਨੀਅਨ ਦਾ ਪ੍ਰਧਾਨ ਸੀ। ਇਸ ਦੇ ਪਿੱਛੇ ਬਹੁਤ ਜਿਆਦਾ ਲੇਬਰ (ਮਜ਼ਦੂਰ) ਸਨ। ਇਸ ਨੇ ਬਹੁਤ ਜਿਆਦਾ ਸਿੱਖਾਂ ਨੂੰ ਮਰਵਾਇਆ ਸੀ। ਇਸ ਨੇ ਮਾਰਨ ਵਾਲਿਆਂ ਨੂੰ ਸ਼ਰਾਬ ਪਿਆਈ, ਪੈਸੇ ਦਿੱਤੇ, ਭੜਕਾਇਆ ਅਤੇ ਆਪ ਮਿੱਟੀ ਦਾ ਤੇਲ ਅਤੇ ਪੈਟਰੋਲ ਸਪਲਾਈ ਕੀਤਾ ਸੀ। ਇਸ ਕਰ ਕੇ ਇਹ ਬਹੁਤ ਵੱਡਾ ਦੁਸ਼ਟ ਸੀ। ਇਹ ਕੀਰਤੀ ਨਗਰ ਵਿੱਚ ਰਹਿੰਦਾ ਸੀ। ਮੈਂ ਤੇ ਚੰਗਿਆੜਾ ਕੀਰਤੀ ਨਗਰ ਗਏ।

ਉਸ ਦਿਨ ਬੁੱਧਵਾਰ ਸੀ। ਆਪ ਤਾਂ ਇਹ ਤਿਲਕ ਨਗਰ ਰਹਿੰਦਾ ਸੀ, ਕੀਰਤੀ ਨਗਰ ਇਸ ਦੇ ਮਾਤਾ-ਪਿਤਾ ਰਹਿੰਦੇ ਸੀ। ਇਹ ਹਰ ਬੁੱਧਵਾਰ





ਕੀਰਤੀ ਨਗਰ ਆਉਂਦਾ ਸੀ। ਇਸ ਦੇ ਵੱਖ-ਵੱਖ ਏਰੀਏ ਵਿੱਚ ਦਫ਼ਤਰ ਬਣੇ ਹੋਏ ਸੀ। 8 ਤੋਂ 10 ਵਜੇ ਹਰ ਰੋਜ਼ ਇੱਕ ਦਫ਼ਤਰ ਜਾਂਦਾ ਸੀ। ਮੈਂ ਸਾਰੇ ਕੀਰਤੀ ਨਗਰ ਹਰ ਦਫ਼ਤਰ ਦਾ ਐਡਰੈੱਸ ਲਿਖਿਆ ਹੋਇਆ ਸੀ। ਮੈਂ ਸਾਰੇ ਦਫ਼ਤਰਾਂ ਦਾ ਐਡਰੈੱਸ ਲਿਖ ਲਿਆ। ਤਿਲਕ ਨਗਰ, ਤਿਹਾੜ ਜੇਲ੍ਹ ਰੋਡ, ਮੁਨਰਿਕਾ ਅਤੇ ਹੋਰ ਕਈ ਦਫ਼ਤਰਾਂ ਵਿੱਚ ਜਾਂਦਾ ਸੀ। ਮੈਂ ਅਤੇ ਚੰਗਿਆੜੇ ਨੇ ਸਾਰੇ ਦਫ਼ਤਰ ਚੰਗੀ ਤਰ੍ਹਾਂ ਵੇਖ ਲਏ ਅਤੇ ਸੋਧਣ ਦਾ ਪੂਰਾ ਪ੍ਰੋਗਰਾਮ ਬਣਾ ਲਿਆ ਕਿ ਇਸ ਨੂੰ ਤਾਂ ਕਿਤੇ ਵੀ ਸੋਧਿਆ ਜਾ ਸਕਦਾ ਹੈ।

ਇਹਨਾਂ ਦਿਨਾਂ ਵਿੱਚ ਲੁਧਿਆਣੇ ਦੇ ਸਿੰਘਾਂ ਨੇ ਐਸ.ਐਸ.ਪੀ. 'ਤੇ ਅਟੈਕ ਕਰ ਦਿੱਤਾ, ਪਰ ਦੁਸ਼ਟ ਨਾ ਮਰਿਆ। ਪੇਪਰ ਵਿੱਚ ਖ਼ਬਰ ਪੜ੍ਹ ਲਈ ਕਿਉਂਕਿ ਪਹਿਲਾਂ ਹੀ ਪਤਾ ਸੀ ਕਿ ਆਪਣੇ ਸਿੰਘ ਇਸ ਨੂੰ ਸੋਧਣ ਦੀ ਤਿਆਰੀ ਵਿੱਚ ਹਨ। ਕਾਰ ਤਾਂ ਅਸੀਂ ਦਿੱਲੀ ਤੋਂ ਹੀ ਭੇਜੀ ਸੀ। ਦੂਜੇ ਤੀਜੇ ਦਿਨ ਹੀ ਦਲਬੀਰ ਸਾਡੇ ਕੋਲ ਆ ਗਿਆ। ਉਸ ਨੇ ਦੱਸਿਆ- "ਕੰਮ ਫੇਲ੍ਹ ਹੋ ਗਿਆ। ਉਸ ਦੁਸ਼ਟ ਦੀ ਕਾਰ ਵਿੱਚ ਟਰੱਕ ਮਾਰਨਾ ਸੀ, ਟਰੱਕ ਵੀ ਦਿੱਲੀ ਵਾਲੇ ਖਜ਼ਾਨੇ ਦੇ ਪੈਸਿਆਂ ਦਾ ਖਰੀਦਿਆ ਸੀ...ਪਰ ਐਨ ਮੌਕੇ ਟਰੱਕ ਦੇ ਅੱਗੇ ਇੱਕ ਰਿਕਸ਼ਾ ਆ ਗਿਆ, ਜਿਸ ਉੱਪਰ ਜ਼ਨਾਨੀ ਅਤੇ ਉਸ ਦਾ ਬੱਚਾ ਬੈਠਾ ਸੀ....ਟਰੱਕ ਡਰਾਈਵਰ ਇਹਨਾਂ ਨੂੰ ਬਚਾਉਣ ਲੱਗਾ ਤਾਂ ਟਰੱਕ ਕਾਰ ਵਿੱਚ ਚੰਗੀ ਤਰ੍ਹਾਂ ਨਹੀਂ ਵੱਜਿਆ....ਟਰੱਕ ਵਾਲਾ ਸਿੰਘ ਉਥੇ ਹੀ ਫੜਿਆ ਗਿਆ। ਇਸ ਕਰ ਕੇ ਦੂਜੇ ਸਾਰੇ ਸਿੰਘ ਭਗੌੜੇ ਹੋ ਗਏ ਹਨ...ਸਿੰਘ ਕਦੇ ਵੀ ਤੁਹਾਡੇ ਕੋਲ ਆ ਸਕਦੇ ਹਨ।"

15 ਜੁਲਾਈ ਦੇ ਕਰੀਬ ਲੁਧਿਆਣੇ ਵਾਲੇ ਸਿੰਘ ਸਾਡੇ ਕੋਲ ਆ ਗਏ। ਸ਼ਾਮ ਦੇ ਸਮੇਂ ਮੈਂ ਇਕੱਲਾ ਹੀ ਬੈਠਾ ਸੀ ਕਿ ਕੁੱਕੀ ਆ ਗਿਆ ਅਤੇ ਹੌਲੀ ਜਿਹੀ ਮੈਨੂੰ ਪੁੱਛਦਾ- "ਸੁਖਦੇਵ ਸਿੰਘ ਆਪ ਦਾ ਹੀ ਨਾਂ ਹੈ ?" ਮੈਂ ਕਿਹਾ, "ਆਪ ਕਿੱਥੋਂ ਆਏ ਹੋ?" ਤਾਂ ਉਸ ਨੇ ਕਿਹਾ- "ਮੈਂ ਲੁਧਿਆਣੇ ਤੋਂ ਆਇਆ ਹਾਂ।"

ਫਿਰ ਮੈਂ ਸਮਝ ਗਿਆ। ਮੈਂ ਪੁੱਛਿਆ, "ਮੇਰਾ ਨਾਂ ਆਪ ਨੂੰ ਕਿਸ ਤਰ੍ਹਾਂ ਪਤਾ ਸੀ?"

ਉਸ ਨੇ ਕਿਹਾ, "ਦਲਬੀਰ ਨੇ ਦੱਸਿਆ ਸੀ।"

ਕੁੱਕੀ ਕਹਿੰਦਾ- "ਅਸੀਂ ਸਵੇਰੇ ਆਏ ਸੀ ਤਾਂ ਮੈਂ ਮਕਾਨ ਮਾਲਿਕ ਨੂੰ ਪੁੱਛਿਆ ਸੀ ਕਿ 'ਸ਼ਰਮਾ ਇੱਥੇ ਰਹਿੰਦਾ ਹੈ' ? ਤਾਂ ਉਹਨਾਂ ਨੇ ਕਿਹਾ ਕਿ ਇੱਥੇ ਹੀ ਰਹਿੰਦਾ ਹੈ, ਪਰ ਸ਼ਾਮ ਨੂੰ ਆਏਗਾ।"

ਫਿਰ ਕਬੂਤਰ ਕਹਿੰਦਾ ਮੇਰੇ ਨਾਲ ਸੁੱਖੀ ਤੇ ਬਿੱਟੂ ਵੀ ਆਏ ਹਨ। ਥੱਲੇ ਖੜ੍ਹੇ ਹਨ। ਫਿਰ ਮੈਂ ਥੱਲੇ ਗਿਆ ਅਤੇ ਦੋਹਾਂ ਨੂੰ ਸੱਦ ਲਿਆਇਆ। ਫਿਰ ਮੈਂ ਬਜ਼ਾਰ ਗਿਆ, ਕੋਲਡ ਡਰਿੰਕਸ ਅਤੇ ਕਾਜੂ ਬਿਸਕੁਟ ਲੈ ਆਇਆ ਅਤੇ ਸਿੰਘਾਂ ਨੂੰ ਛਕਾਇਆ। ਸਿੰਘ ਤਾਂ ਕਲੀਨ ਸ਼ੇਵ ਹੋ ਗਏ ਸੀ। ਬਿੱਟੂ ਨੇ ਥੋੜ੍ਹੀ-ਥੋੜ੍ਹੀ ਦਾੜ੍ਹੀ ਰੱਖੀ ਸੀ।

ਤਿੰਨਾਂ-ਚਾਰਾਂ ਦਿਨਾਂ ਬਾਅਦ ਬਿੱਟੂ ਨੇ ਵੀ ਸ਼ੇਵ ਕਰਾ ਦਿੱਤੀ ਸੀ। ਇੰਨੇ ਚਿਰ ਵਿੱਚ ਚੰਗਿਆੜਾ ਅਤੇ ਸ਼ਰਮਾ ਵੀ ਆ ਗਏ। ਸਿੰਘਾਂ ਦਾ ਹਾਲ-ਚਾਲ ਪੁੱਛਿਆ। ਫਿਰ ਸਿੰਘ ਕਹਿੰਦੇ 'ਅਸੀਂ ਚੱਲਦੇ ਹਾਂ।' ਅਸੀਂ ਕਿਹਾ 'ਹੁਣ ਤੁਸੀਂ ਕਿੱਥੇ ਜਾਓਗੇ?' ਸਿੰਘ ਕਹਿੰਦੇ 'ਰਹਿਣ ਦਾ ਪ੍ਰਬੰਧ ਸਾਡੇ ਕੋਲ ਹੈ, ਕੱਲ੍ਹ ਸਵੇਰੇ ਆਵਾਂਗੇ।' ਸਿੰਘ ਚਲੇ ਗਏ।



ਦੂਜੇ ਦਿਨ ਸਿੰਘ ਆ ਗਏ। ਬਿੱਟੂ ਨੂੰ ਤਾਂ ਅਸੀਂ ਪੱਕਾ ਹੀ ਆਪਣੇ ਨਾਲ ਰੱਖ ਲਿਆ ਅਤੇ ਦੂਜੇ ਦੋਹਾਂ ਸਿੰਘਾਂ ਨੂੰ ਇੱਕ ਕਮਰਾ ਕਿਰਾਏ 'ਤੇ ਲੈ ਦਿੱਤਾ। ਉਹ ਦੋਵੇਂ ਸਿੰਘ ਓਥੇ ਰਹਿਣ ਲੱਗ ਪਏ। ਸਾਡੇ ਕੋਲ ਆਉਂਦੇ ਜਾਂਦੇ ਰਹਿੰਦੇ ਸੀ।

ਇੱਕ ਦਿਨ ਸੁੱਖੀ ਆਇਆ ਅਤੇ ਕਹਿੰਦਾ ਕਿ ਮਕਾਨ ਮਾਲਕਾਂ ਨੂੰ ਸ਼ੱਕ ਪੈ ਗਿਆ ਹੈ, ਰਾਤ ਉਹਨਾਂ ਦੇ ਲੜਕੇ ਨੇ ਸ਼ਰਾਬ ਪੀਤੀ ਹੋਈ ਸੀ ਅਤੇ ਮੇਰੇ ਕਮਰੇ ਵਿੱਚ ਆ ਗਿਆ ਅਤੇ ਕਹਿੰਦਾ ਆਪਾਂ ਦੋਵੇਂ ਬੈਂਕ ਲੁੱਟੀਏ। ਹੋਰ ਵੀ ਕਈ ਗਲਤ ਗੱਲਾਂ ਕੀਤੀਆਂ, ਇਸ ਕਰ ਕੇ ਹੁਣ ਓਥੇ ਰਹਿਣਾ ਠੀਕ ਨਹੀਂ। ਉਸ ਦੀ ਗੱਲ ਠੀਕ ਸੀ।

ਦੂਜੇ ਦਿਨ ਮੈਂ ਤੇ ਸੁੱਖੀ ਸਾਰਾ ਸਮਾਨ ਚੁੱਕ ਲਿਆਏ। ਦਲਬੀਰ ਵੀ ਸਾਡੇ ਕੋਲ ਆ ਗਿਆ ਸੀ ਅਤੇ ਬਲਜਿੰਦਰ ਵੀ ਦਿੱਲੀ ਆਇਆ ਹੋਇਆ ਸੀ। ਦਲਬੀਰ ਵੀ ਲੁਧਿਆਣੇ ਵਾਲੇ ਸਿੰਘਾਂ ਨੂੰ ਮਿਲਿਆ। ਦਲਬੀਰ ਨੂੰ ਅਸੀਂ ਦੁਸ਼ਟ ਸੋਧਣ ਵਾਲੀ ਸਾਰੀ ਗੱਲ ਦੱਸ ਦਿੱਤੀ। ਦਲਬੀਰ ਕਹਿੰਦਾ 'ਕਾਰ ਦਾ ਪ੍ਰਬੰਧ ਕਰ ਲਵੋ, ਇੱਕ ਲੁਧਿਆਣੇ ਵਾਲਾ ਸਿੰਘ ਨਾਲ ਲੈ ਲਵਾਂਗੇ ਅਤੇ ਦੁਸ਼ਟ ਨੂੰ ਸੋਧ ਦਿੰਦੇ ਹਾਂ। ਲੁਧਿਆਣੇ ਵਾਲਾ ਸਿੰਘ ਨਾਲ ਜ਼ਰੂਰ ਲੈਣਾ ਪੈਣਾ ਹੈ ਕਿਉਂਕਿ ਇਹ ਆਪਣੇ ਕੋਲ ਆਏ ਹਨ, ਕਿਤੇ ਮਹਿਸੂਸ ਨਾ ਕਰਨ ਕਿ ਸਾਨੂੰ ਤਾਂ ਪੁੱਛਦੇ ਹੀ ਨਹੀਂ...ਇਸ ਕਰ ਕੇ ਇੱਕ ਸਿੰਘ ਇਹਨਾਂ ਵਿੱਚੋਂ ਨਾਲ ਲੈਣਾ ਪੈਣਾ ਹੈ।'

ਮੈਂ ਇਹ ਮਹਿਸੂਸ ਕੀਤਾ ਕਿ ਮੈਂ ਸਾਰਾ ਕੁਝ ਵੇਖਿਆ ਹੈ, ਪਰ ਇਹ ਮੈਨੂੰ ਸਾਈਡ 'ਤੇ ਕਰ ਰਹੇ ਹਨ। ਇਸ ਕਰ ਕੇ ਮੈਂ ਬਲਜਿੰਦਰ ਅਤੇ ਸ਼ਰਮੇ ਨਾਲ ਸਲਾਹ ਕੀਤੀ ਕਿ ਆਪਾਂ ਤਿੰਨੇ ਦੁਸ਼ਟ ਨੂੰ ਸੋਧੀਏ।

(ਨੋਟ : ਇੱਥੋਂ ਉੱਪਰ ਤਕ ਸਾਰਾ ਹਾਲ ਭਾਈ ਸੁੱਖੇ ਨੇ ਲਿਖਿਆ ਹੈ । ਹੇਠਾਂ ਇਸ ਤੋਂ ਅੱਗੇ ਦੀ ਕਹਾਣੀ ਭਾਈ ਜਿੰਦੇ ਨੇ ਲਿਖੀ ਹੈ - ਸੰਪਾਦਕ )

## 2. ਭਾਈ ਜਿੰਦੇ ਦੀ ਜ਼ੁਬਾਨੀ

ਮੈਂ ਵੀ ਮਥਰਾ ਸਿੰਘ ਨਾਲ ਮਾਕਨ ਦੇ ਐਕਸ਼ਨ ਦੀ ਸਾਰੀ ਸਲਾਹ ਕੀਤੀ। ਉਹ ਕਹਿੰਦਾ ਆਪਾਂ ਇਹ ਐਕਸ਼ਨ ਕਾਰ 'ਤੇ ਸਾਰੇ ਜਣੇ ਕਰਾਂਗੇ, ਕਿਉਂਕਿ ਸਕੂਟਰ 'ਤੇ ਕੀਤਾ ਤਾਂ ਸਾਰੇ ਜਣੇ ਐਕਸ਼ਨ ਵਿੱਚ ਨਹੀਂ ਜਾ ਸਕਦੇ ਤੇ ਆਪਾਂ ਨੂੰ ਲੁਧਿਆਣੇ ਵਾਲੇ ਸਿੰਘਾਂ ਵਿੱਚੋਂ ਵੀ ਇੱਕ ਸਿੰਘ ਖੜਨਾ (ਲਿਜਾਣਾ) ਬਹੁਤ ਜ਼ਰੂਰੀ ਹੈ, ਕਿਉਂਕਿ ਉਹ ਸੋਚਣਗੇ ਕਿ ਸਾਨੂੰ ਐਕਸ਼ਨ ਵਿੱਚ ਖੜਿਆ ਨਹੀਂ ਤੇ ਆਪਾਂ ਵੀ ਸਾਰੇ ਕਾਰ ਵਿੱਚ ਐਕਸ਼ਨ 'ਤੇ ਚਲੇ ਜਾਵਾਂਗੇ। ਮੈਂ ਆਖਿਆ ਠੀਕ ਹੈ, ਕਾਰ 'ਤੇ ਹੀ ਐਕਸ਼ਨ ਕਰਾਂਗੇ ਤੇ ਨਾਲੇ ਮੈਂ ਮਥਰਾ ਸਿੰਘ ਨੂੰ ਸਾਰੇ ਮਾਕਨ ਦੇ ਦਫ਼ਤਰ ਦਿਖਾਏ ਤੇ ਸਾਰਾ ਪਤਾ ਕੀਤਾ ਕਿ ਕਿਹੜੇ ਵਾਰ ਕਿਹੜੇ ਦਫ਼ਤਰ ਆਉਂਦਾ ਹੈ। ਹੀਰੇ ਵੀਰ ਨੂੰ ਸ਼ੱਕ ਹੋ ਗਿਆ ਕਿ ਸ਼ਾਇਦ ਮੈਨੂੰ ਐਕਸ਼ਨ ਵਿੱਚ ਨਹੀਂ ਖੜਨਗੇ। ਉਸ ਨੇ ਰਾਜੂ ਤੇ ਸ਼ਰਮੇ ਨਾਲ ਸਲਾਹ ਕੀਤੀ ਕਿ ਆਪਾਂ ਦੁਸ਼ਟ ਨੂੰ ਸੋਧ ਦੇਈਏ। ਜਿੰਦੂ ਤੇ ਹੀਰੇ ਵੀਰ ਨੇ ਇੱਕ ਸਕੂਟਰ ਖੋਹ ਲਿਆ।

ਇਹਨਾਂ ਨੇ ਇਹ ਸਕੂਟਰ ਕਾਲਕਾ ਜੀ ਵਿਖੇ ਇੱਕ ਆਈਸ ਕਰੀਮ ਦੀ





ਰੇੜ੍ਹੀ ਤੋਂ ਪਹਿਲਾਂ ਆਈਸ ਕਰੀਮ ਖਾਧੀ ਤੇ ਫਿਰ ਓਥੋਂ ਹੀ ਇੱਕ ਜੋ ਆਈਸ ਕਰੀਮ ਖਾ ਕੇ ਆਦਮੀ ਸਕੂਟਰ ਸਟਾਰਟ ਕਰ ਰਿਹਾ ਸੀ, ਉਸ 'ਤੇ ਪਿਸਟਲ ਲਾ ਕੇ ਸਕੂਟਰ ਖੋਹ ਕੇ ਲੈ ਗਏ ਤੇ ਰਾਤ ਦੇ 11 ਵਜੇ ਪੈਂਟੇ ਵੀਰ ਦੇ ਘਰ ਆ ਗਏ।

ਮੈਂ ਤੇ ਮਥਰਾ ਸਿੰਘ ਵੀ ਓਥੇ ਪੈਂਟੇ ਵੀਰ ਦੇ ਘਰ ਕੋਠੇ ਦੀ ਛੱਤ 'ਤੇ ਸੁੱਤੇ ਸੀ। ਇਹ ਹੇਠਾਂ ਸੌਂ ਗਏ ਤੇ ਸਵੇਰੇ ਸਾਡੇ ਉੱਠਣ ਤੋਂ ਪਹਿਲਾਂ ਹੀ ਚਲੇ ਗਏ। ਮੈਨੂੰ ਤਾਂ ਸਵੇਰੇ ਘਰ ਪੈਂਟੇ ਹੋਰਾਂ ਨੇ ਦੱਸਿਆ ਕਿ ਰਾਤ ਨੂੰ ਜਿੰਦੂ ਵੀਰ ਤੇ ਹੀਰਾ ਵੀਰ ਆਏ ਸੀ, ਉਹਨਾਂ ਕੋਲ ਸਕੂਟਰ ਚਲਾਉਣ ਸਮੇਂ ਪਾਉਣ ਲਈ ਹੈਲਮੇਟ ਵੀ ਸੀ ਤੇ ਉਹ ਸਵੇਰੇ ਸਵਖਤੇ ਚਲੇ ਗਏ। ਬਾਅਦ ਦੀ ਕਹਾਣੀ ਇਹ ਸੀ ਕਿ ਇਹ ਦੋਵੇਂ ਟੈਗੋਰ ਗਾਰਡਨ ਜੋ ਕਿਰਾਏ ਦਾ ਮਕਾਨ ਸੀ, ਓਥੇ ਗਏ ਤੇ ਓਥੋਂ ਹਥਿਆਰ ਲਏ। ਲੁਧਿਆਣੇ ਵਾਲੇ ਸਿੰਘ ਬਿੱਟੂ, ਕੁੱਕੀ ਤੇ ਸੁੱਖੀ ਓਥੇ ਪਾਠ ਕਰ ਰਹੇ ਸਨ। ਉਹ ਕਹਿੰਦੇ, 'ਸਾਨੂੰ ਵੀ ਨਾਲ ਲੈ ਕੇ ਚੱਲੋ।' ਤਾਂ ਇਹਨਾਂ ਨੇ ਆਖਿਆ ਕਿ ਇੱਕ ਸਿੰਘ ਜਿਹੜਾ ਮਰਜ਼ੀ ਨਾਲ ਜਾ ਸਕਦਾ ਹੈ। ਫਿਰ ਕੁੱਕੀ ਦੁਸ਼ਟ ਨੂੰ ਸੋਧਣ ਲਈ ਨਾਲ ਚੱਲ ਪਿਆ।

ਇਹਨਾਂ ਨੇ ਸਟੇਨਗੰਨ ਤੇ ਪਿਸਟਲ ਨਾਲ ਲੈ ਲਏ ਤੇ ਦੁਸ਼ਟ ਦੇ ਦਫ਼ਤਰ ਪਹੁੰਚ ਗਏ। ਓਥੇ ਕਾਫ਼ੀ ਪਬਲਿਕ ਵੀ ਸੀ।

ਇੱਧਰੋਂ ਮੈਨੂੰ ਵੀ ਹੀਰੇ ਹੋਰਾਂ ਦੇ ਵੀਰ ਪੈਂਟੇ ਦੇ ਘਰ ਆਉਣ ਤੇ ਸਵੇਰੇ 4 ਵਜੇ ਜਾਣ ਕਰ ਕੇ ਤੇ ਹੈਲਮੇਟ ਕਰ ਕੇ ਸ਼ੱਕ ਹੋ ਗਿਆ ਸੀ। ਇਸ ਕਰ ਕੇ ਮੈਂ ਆਪਣਾ ਸਕੂਟਰ ਲੈ ਕੇ ਛੇਤੀ-ਛੇਤੀ ਟੈਗੋਰ ਗਾਰਡਨ ਆਇਆ। ਓਥੇ ਮੈਨੂੰ ਬਿੱਟੂ ਹੋਰਾਂ ਨੇ ਦੱਸਿਆ ਕਿ ਉਹ ਦੁਸ਼ਟ ਨੂੰ ਸੋਧਣ ਗਏ ਹਨ। ਮੈਂ ਵੀ ਹਥਿਆਰ ਲੈ ਕੇ ਦੁਸ਼ਟ ਦੇ ਦਫ਼ਤਰ ਚਲਾ ਗਿਆ।

ਮੈਂ ਜਦੋਂ ਓਥੇ ਪਹੁੰਚਿਆ ਤਾਂ ਮੇਰੇ ਜਾਂਦਿਆਂ ਨੂੰ ਜਿੰਦੂ ਵੀਰ ਤੇ ਕੁੱਕੀ ਵੀਰ ਉਸ ਦੇ ਦਫ਼ਤਰ ਸਾਮ੍ਹਣੇ ਸਕੂਟਰ ਲਾ ਕੇ ਆਮ ਪਬਲਿਕ ਦੇ ਵਿੱਚ ਹੀ ਖੜ੍ਹੇ ਸੀ। ਮੈਂ ਵੀ ਇਹਨਾਂ ਵਿੱਚ ਜਾ ਕੇ ਸ਼ਾਮਿਲ ਹੋ ਗਿਆ।

ਇਹਨਾਂ ਨੇ ਮੈਨੂੰ ਵੇਖਿਆ ਤਾਂ ਹੈਰਾਨ ਹੋ ਕੇ ਕਹਿਣ ਲੱਗੇ- "ਤੂੰ ਚਲਾ ਜਾਹ ।" ਪਰ ਮੈਂ ਆਖਿਆ "ਮੈਂ ਤਾਂ ਜ਼ਰੂਰ ਦੁਸ਼ਟ ਨੂੰ ਸੋਧਣ ਵਿੱਚ ਨਾਲ ਸ਼ਾਮਲ ਹੋਵਾਂਗਾ, ਬਹੁਤੇ ਔਖੇ ਹੋ ਤਾਂ ਤੁਸੀਂ ਚਲੇ ਜਾਓ।" ਇਸ ਤਰ੍ਹਾਂ ਕਰ ਕੇ ਮੈਂ ਵੀ ਐਕਸ਼ਨ ਵਿੱਚ ਜ਼ਬਰਦਸਤੀ ਸ਼ਾਮਿਲ ਹੋ ਗਿਆ।

ਹੀਰਾ ਵੀਰ ਉਸ ਦੇ ਦਫ਼ਤਰ ਦੇ ਅੰਦਰ ਗਿਆ ਸੀ। ਮੈਂ ਆਪਣੇ ਸਕੂਟਰ 'ਤੇ ਬੈਠਾ ਸੀ ਤੇ ਸਟੇਨਗੰਨ ਜਿੰਦੂ ਵੀਰ ਵਾਲੇ ਸਕੂਟਰ 'ਤੇ ਪੈਰਾਂ ਵਿੱਚ ਝੋਲੇ ਵਿੱਚ ਰੱਖੀ ਸੀ। ਮੇਰੇ ਵਾਲਾ ਸਕੂਟਰ ਥੋੜ੍ਹਾ ਹਟਵਾਂ ਖੜ੍ਹਾ ਸੀ ਤੇ ਜਿੰਦੂ ਵਾਲਾ ਪਬਲਿਕ ਦੇ ਸਕੂਟਰਾਂ ਵਿੱਚ ਹੀ ਖੜ੍ਹਾ ਸੀ। ਜਿੰਦੂ ਵੀਰ ਦੁਸ਼ਟ ਦੇ ਘਰੋਂ ਪਾਣੀ ਵੀ ਪੀ ਕੇ ਆਇਆ।

ਏਨੇ ਚਿਰ ਨੂੰ ਇੱਕ ਅੰਬਾਂ ਵਾਲਾ ਰੇੜ੍ਹੀ ਲੈ ਕੇ ਆ ਗਿਆ। ਰੇੜ੍ਹੀ ਵਾਲਾ 'ਅੰਬ ਲੈ ਲਓ' ਦੀਆਂ ਅਵਾਜ਼ਾਂ ਦੇਣ ਲੱਗਾ। ਇਹ ਅਵਾਜ਼ ਸੁਣ ਕੇ ਦੁਸ਼ਟ ਦੇ ਘਰੋਂ ਇੱਕ ਜਨਾਨੀ ਆ ਗਈ ਅਤੇ ਅੰਬਾਂ ਦੇ ਰੇਟ ਪੁੱਛਣ ਲੱਗ ਪਈ। ਰੇਟ ਪੁੱਛ ਕੇ ਉਹ ਕਹਿੰਦੀ- 'ਅੰਬ ਤਾਂ ਬਹੁਤ ਮਹਿੰਗੇ ਹਨ, ਪਰ ਇੰਨੇ ਚੰਗੇ ਨਹੀਂ।'

ਜਿੰਦੂ ਵੀਰ ਵੀ ਰੇੜ੍ਹੀ ਕੋਲ ਚਲਾ ਗਿਆ ਅਤੇ ਉਸ ਜਨਾਨੀ ਨੂੰ ਚੰਗੇ-ਚੰਗੇ

ਅੰਬ ਚੁਣ ਕੇ ਦੇਣ ਲੱਗ ਪਿਆ। ਰੇੜ੍ਹੀ ਵਾਲੇ ਨੂੰ ਵੀ ਜਿੰਦੂ ਵੀਰ ਕਹਿੰਦਾ- 'ਤੈਨੂੰ ਪਤਾ ਨਹੀਂ ਇਹ ਸਾਬ੍ਹ ਦਾ ਘਰ ਹੈ, ਅੰਬ ਚੰਗੇ-ਚੰਗੇ ਦੇਹ ਤੇ ਅੱਗੇ ਤੋਂ ਵੀ ਚੰਗੇ ਅੰਬ ਲਿਆਇਆ ਕਰ।'

ਜਿੰਦੂ ਨੇ ਉਸ ਜਨਾਨੀ ਨੂੰ ਅੰਬ ਲੈ ਕੇ ਦੇ ਦਿੱਤੇ।

ਇੰਨੇ ਚਿਰ ਇੱਕ ਸੋਹਣਾ ਜਿਹਾ ਮੁੰਡਾ ਕਾਰ ਕੋਲ ਕੁਝ ਸਮਾਨ ਲੈ ਕੇ ਆਇਆ ਤੇ ਸਮਾਨ ਕਾਰ ਵਿੱਚ ਰੱਖ ਦਿੱਤਾ। ਘਰ ਵਿੱਚੋਂ ਉਸ ਨੂੰ ਅਵਾਜ਼ ਆਈ- 'ਰਾਜੂ ਪੁੱਤਰ ਉੱਪਰ ਆ ਜਾਹ।'

ਦੁਸ਼ਟ ਨੇ ਦਫ਼ਤਰ ਬੰਦ ਕਰ ਦਿੱਤਾ ਤੇ ਸਾਰੀ ਪਬਲਿਕ ਓਥੋਂ ਜਾਣ ਲੱਗ ਪਈ। ਇਸ ਲਈ ਓਥੇ ਸਾਡੇ ਇਕੱਲਿਆਂ ਦਾ ਖੜ੍ਹਾ ਰਹਿਣਾ ਠੀਕ ਨਹੀਂ ਸੀ। ਇਸ ਕਰ ਕੇ ਅਸੀਂ ਉਸ ਦੇ ਘਰ ਜਾ ਕੇ ਐਕਸ਼ਨ ਕਰਨ ਦੀ ਸੋਚੀ, ਪਰ ਐਨ ਇਸੇ ਹੀ ਸਮੇਂ ਦੁਸ਼ਟ ਅਤੇ ਉਸ ਦੀ ਪਤਨੀ ਆਪਣੀ ਕਾਰ ਵੱਲ ਆ ਰਹੇ ਸੀ ਕਿ ਅਸੀਂ ਉਹਨਾਂ 'ਤੇ ਸਟੇਨਗੰਨਾਂ ਤੇ ਪਿਸਟਲਾਂ ਨਾਲ ਗੋਲੀਆਂ ਵਰ੍ਹਾ ਦਿੱਤੀਆਂ। ਉਸ ਦੀ ਪਤਨੀ ਉਸ ਉੱਤੇ ਲੇਟ ਗਈ, ਜਿਸ ਕਰ ਕੇ ਉਹ ਵੀ ਮਰ ਗਈ ਤੇ ਇੱਕ ਹੋਰ ਕਾਂਗਰਸੀ ਲੀਡਰ ਉਹ ਵੀ ਬਾਹਰ ਖੜ੍ਹਾ ਸੀ, ਉਸ 'ਤੇ ਵੀ ਜਿੰਦੂ ਵੀਰ ਨੇ ਗੋਲੀ ਚਲਾ ਕੇ ਉਸ ਨੂੰ ਸੋਧ ਦਿੱਤਾ। ਫਿਰ ਅਸੀਂ ਚਾਰੇ, ਦੋਹਾਂ ਸਕੂਟਰਾਂ 'ਤੇ ਚੜ੍ਹ ਕੇ ਚੱਲ ਪਏ।

ਮੈਂ ਜਿੰਦੂ ਵੀਰ ਨੂੰ ਸਕੂਟਰ 'ਤੇ ਜਾਂਦਿਆਂ ਹੀ ਆਖਿਆ- 'ਮਜ਼ੇ ਨਾਲ ਚੱਲੋ, ਵਾਹਿਗੁਰੂ ਨੇ ਮਿਹਰ ਕਰ ਦਿੱਤੀ ਹੈ, ਕੋਈ ਪਰਵਾਹ ਨਹੀਂ, ਕਿਸੇ ਨੂੰ ਪਤਾ ਨਹੀਂ ਲੱਗੇਗਾ, ਬਿਲਕੁਲ ਸਕੂਟਰ ਮਜ਼ੇ ਨਾਲ ਚਲਾਓ।'

ਫਿਰ ਮੈਂ ਤੇ ਹੀਰੇ ਵੀਰ ਨੇ ਸਾਰੇ ਹਥਿਆਰ ਉਹਨਾਂ ਤੋਂ ਫੜ ਕੇ ਲੈ ਲਏ ਤੇ ਅਸੀਂ ਇੱਕ ਹੋਰ ਗਲੀ ਨੂੰ ਸਕੂਟਰ ਪਾ ਲਿਆ। ਅਸੀਂ ਬੱਬੂ ਦੇ ਘਰ ਦੇ ਨੇੜੇ ਇੱਕ ਗਲੀ ਵਿੱਚ ਸਕੂਟਰ ਲਾ ਦਿੱਤਾ ਤੇ ਸਟੇਨਗੰਨ ਸਕੂਟਰ ਦੀ ਡਿੱਗੀ ਵਿੱਚ ਪਾ ਦਿੱਤੀ।

ਇੱਥੇ ਮੈਂ ਇੱਕ ਹੋਰ ਕੰਮ ਕੀਤਾ।

ਇੱਕ ਪਿਸਟਲ ਲੈ ਕੇ ਮੈਂ ਉਸ ਹਸਪਤਾਲ ਚਲਾ ਗਿਆ, ਜਿੱਥੇ ਉਸ ਦੁਸ਼ਟ ਨੂੰ ਲੈ ਕੇ ਗਏ ਸੀ, ਕਿਉਂਕਿ ਮੈਨੂੰ ਪਤਾ ਸੀ ਕਿ ਉਹ ਰਾਜੀਵ ਗਾਂਧੀ ਤੇ ਇੰਦਰਾ ਗਾਂਧੀ ਦਾ ਖਾਸ ਆਦਮੀ ਹੈ, ਇਸ ਕਰ ਕੇ ਰਾਜੀਵ ਗਾਂਧੀ ਜ਼ਰੂਰ ਆਵੇਗਾ, ਜੇ ਸੂਤਰ ਆ ਗਿਆ ਤਾਂ ਸੋਧ ਦੇਵਾਂਗਾ।

ਹੀਰਾ ਵੀਰ ਟੈਗੋਰ ਗਾਰਡਨ ਚਲਾ ਗਿਆ ਤੇ ਮੈਂ ਹਸਪਤਾਲ ਚਲਾ ਗਿਆ। ਓਥੇ ਰਾਜੀਵ ਗਾਂਧੀ ਤੇ ਗਿਆਨੀ ਜ਼ੈਲ ਸਿੰਘ ਆਏ, ਪਰ ਮੈਂ ਉਹਨਾਂ ਤਕ ਨਹੀਂ ਸੀ ਪਹੁੰਚ ਸਕਦਾ। ਇਸ ਕਰ ਕੇ ਮੈਂ ਵਾਪਸ ਸ਼ਾਮ ਨੂੰ ਟੈਗੋਰ ਗਾਰਡਨ ਆਇਆ ਤੇ ਸਾਰੀ ਗੱਲ ਦੱਸੀ। ਜੇ ਮੈਂ ਰਾਜੀਵ ਜਾਂ ਗਿਆਨੀ ਤਕ ਪਹੁੰਚ ਜਾਂਦਾ ਤੇ ਉਹਨਾਂ ਨੂੰ ਸੋਧ ਦਿੰਦਾ ਤਾਂ ਆਪ ਵੀ ਮੌਕੇ 'ਤੇ ਹੀ ਸ਼ਹੀਦੀ ਪਾਉਣੀ ਪੈਣੀ ਸੀ।

ਜਿੰਦੂ ਵੀਰ ਤੇ ਕੁੱਕੀ ਵੀਰ ਦੁਸ਼ਟ ਨੂੰ ਸੋਧਣ ਤੋਂ ਬਾਅਦ ਪੰਜਾਬ ਚਲੇ ਗਏ ਸੀ।

[illegible]

[illegible] ਸਿੰਘ ਖ਼ਾਲਸਾ



# ਅਰਜਨ ਦਾਸ ਦੇ ਕਤਲ ਦੀ ਕਹਾਣੀ

## ਭਾਈ ਜਿੰਦੇ ਦੀ ਜ਼ੁਬਾਨੀ

.......ਜਦੋਂ ਮੈਂ ਉਸ ਦੇ ਦਫ਼ਤਰ ਵਿੱਚ ਵੜਿਆ ਤਾਂ ਬਾਹਰ ਨੌਕਰ ਨੂੰ ਪੁੱਛਿਆ ਸੀ ਕਿ ਸਾਹਬ ਤੋਂ ਪਾਸਪੋਰਟ ਫ਼ਾਰਮ ਤੇ ਸਾਈਨ ਕਰਵਾਉਣੇ ਹਨ। ਮੈਂ ਅੰਦਰ ਦਫ਼ਤਰ ਵਿੱਚ ਚਲਿਆ ਗਿਆ।

ਦੁਸ਼ਟ ਦੇ ਕੋਲ ਦੋ ਤਿੰਨ ਆਦਮੀ ਹੋਰ ਬੈਠੇ ਸਨ ਤੇ ਦੁਸ਼ਟ ਫ਼ੋਨ ਕਰ ਰਿਹਾ ਸੀ। ਫਿਰ ਉਹ ਫ਼ੋਨ ਕਰਕੇ ਉਹਨਾਂ ਨਾਲ ਗੱਲਾਂ ਵਿੱਚ ਲੱਗ ਗਿਆ। ਮੈਂ ਦੋ ਤਿੰਨ ਮਿੰਟ ਉਹਨਾਂ ਦੇ ਕੋਲ ਖੜ੍ਹਾ ਰਿਹਾ। ਫਿਰ ਮੈਂ ਚੁੱਪ ਕਰਕੇ ਬਾਹਰ ਆ ਗਿਆ। ਕਿਸੇ ਨੂੰ ਕੁਝ ਪਤਾ ਨਾ ਲੱਗਿਆ।

ਇਸ ਦੁਸ਼ਟ ਨੇ 1984 ਵਿੱਚ ਬਹੁਤ ਸਾਰੇ ਸਿੱਖਾਂ ਨੂੰ ਮਰਵਾਇਆ ਸੀ ਅਤੇ ਗੁਰਦੁਆਰਾ ਸਾਹਿਬਾਨ ਜੀ ਨੂੰ ਅੱਗ ਲਗਵਾਈ ਸੀ। ਸਿੱਖਾਂ ਉੱਤੇ ਬਹੁਤ ਜ਼ਿਆਦਾ ਅੱਤਿਆਚਾਰ ਕੀਤਾ ਸੀ। ਮੈਂ, ਇੱਕ ਹੋਰ ਸਾਥੀ ਤੇ ਹੀਰਾ ਵੀਰ, ਅਸੀਂ ਦੁਸ਼ਟ ਨੂੰ ਸੋਧਣ ਲਈ ਸਕੂਟਰ 'ਤੇ ਆਪਣੇ ਕਿਰਾਏ ਦੇ ਮਕਾਨ ਵਿੱਚੋਂ ਦੋ ਜਣੇ ਸਕੂਟਰ 'ਤੇ, ਤੀਜਾ ਵੀਰ ਥਰੀਵ੍ਹੀਲਰ 'ਤੇ...ਅਸੀਂ ਦੁਸ਼ਟ ਦੇ ਦਫ਼ਤਰ ਤੋਂ ਥੋੜ੍ਹੀ ਦੂਰ ਜਾ ਕੇ ਸਕੂਟਰ ਦੇ ਨੰਬਰ 'ਤੇ ਸਟਿੱਕਰ ਲਾ ਦਿੱਤੇ ਤੇ ਸਟੇਨਗੰਨ ਨੂੰ ਮੈਗਜ਼ੀਨ ਲਾ ਕੇ ਤੀਜੇ ਵੀਰ ਨੇ ਇੱਕ ਲੈਦਰ ਦੇ ਥੈਲੇ ਵਿੱਚ ਪਾ ਲਈ। ਮੇਰੇ ਕੋਲ 55 ਬੋਰ ਦਾ ਰਿਵਾਲਵਰ ਸੀ, ਤੇ ਹੀਰੇ ਵੀਰ ਕੋਲ ਵੀ 38 ਬੋਰ ਦਾ ਰਿਵਾਲਵਰ ਸੀ। ਅਸੀਂ ਸਵੇਰੇ 9 ਵਜੇ ਹੀ ਉਸ ਦੇ ਦਫ਼ਤਰ ਕੋਲ ਪਹੁੰਚ ਗਏ। ਓਥੇ ਜਾ ਕੇ ਉਸਦੀ ਉਡੀਕ ਕਰਦੇ ਰਹੇ।

ਉਹ ਤਕਰੀਬਨ 10 ਵਜੇ ਆਇਆ। ਉਸ ਦੇ ਦਫ਼ਤਰ ਕੋਲ ਬਹੁਤ ਸਾਰੀ ਪਬਲਿਕ ਸੀ ਤੇ ਬਹੁਤ ਵੱਡੀ ਮਾਰਕਿਟ ਸੀ। ਅਸੀਂ ਤਿੰਨੇ ਜਣੇ ਉਸ ਦੇ ਦਫ਼ਤਰ ਵੱਲ ਤੁਰ ਪਏ। ਮੈਂ ਹੌਲੀ-ਹੌਲੀ ਸਕੂਟਰ 'ਤੇ ਤੁਰ ਪਿਆ। ਮੈਂ ਉਸ ਸਮੇਂ ਦਸਤਾਰ ਸਜਾਈ ਸੀ ਤੇ ਬਾਕੀ ਦੋਵੇਂ ਵੀਰ ਕਲੀਨ ਸ਼ੇਵ ਸਨ। ਅਸੀਂ ਜਦੋਂ ਉਸ ਦੇ ਦਫ਼ਤਰ ਵੱਲ ਜਾ ਰਹੇ ਸੀ ਤਾਂ ਓਥੇ ਖਲੋਤੀ ਸਾਰੀ ਪਬਲਿਕ ਸਾਡੇ ਵੱਲ ਵੇਖ ਰਹੀ ਸੀ ਤੇ ਉਹਨਾਂ ਨੂੰ ਸਾਡੇ 'ਤੇ ਸ਼ੱਕ ਹੋ ਗਿਆ। ਫਿਰ ਤੀਜੇ ਵੀਰ ਨੇ ਥੈਲੇ ਵਿੱਚੋਂ ਗੰਨ ਕੱਢ ਲਈ।

ਇੰਨੇ ਸਮੇਂ ਵਿੱਚ ਹੀਰੇ ਵੀਰ ਨੇ ਗਾਰਡ ਦੇ ਕੰਨ 'ਤੇ ਰਿਵਾਲਵਰ ਨਾਲ ਗੋਲੀ ਮਾਰੀ। ਨਿਸ਼ਾਨਾ ਲੱਗਣ ਤੋਂ ਪਹਿਲਾਂ ਹੀ ਉਹ ਭੱਜ ਪਿਆ ਦੂਜੇ ਗਾਰਡਾਂ ਨੇ ਵੀ ਝੱਟ ਪਿਸਟਲ ਕੱਢ ਲਏ। ਤੇ ਐਨ ਇਸੇ ਹੀ ਸਮੇਂ ਤੀਜੇ ਵੀਰ ਨੇ ਸਟੇਨਗੰਨ ਕੱਢ ਕੇ ਜੋ ਦੂਜੇ ਗਾਰਡਾਂ ਨੇ ਪਿਸਟਲ ਕੱਢ ਲਏ ਸਨ; ਉਹਨਾਂ 'ਤੇ ਫ਼ਾਇਰਿੰਗ ਕਰ ਦਿੱਤੀ ਤੇ ਇਸ ਕਰਕੇ ਸਾਡਾ ਵੀ ਬਚਾਅ ਹੋ ਗਿਆ। ਫਿਰ ਤੀਜੇ ਵੀਰ ਤੇ ਹੀਰੇ ਵੀਰ ਨੇ ਰਿਵਾਲਵਰ ਦੀਆਂ ਸਾਰੀਆਂ ਗੋਲੀਆਂ ਦੁਸ਼ਟ ਦੇ ਸੀਨੇ 'ਤੇ ਚਲਾ ਦਿੱਤੀਆਂ।

ਮੈਂ ਵੀ ਇਹਨਾਂ ਦੇ ਨਾਲ ਉਸ ਦਫ਼ਤਰ ਵਿੱਚ ਗਿਆ। ਮੈਂ ਤੇ ਹੀਰੇ ਵੀਰ ਨੇ ਰਿਵਾਲਵਰ ਹੱਥ ਵਿੱਚ ਫੜੇ ਸਨ ਤੇ ਅਸੀਂ ਦੁਸ਼ਟ ਨੂੰ ਚੰਗੀ ਤਰ੍ਹਾਂ ਪੈਰ ਨਾਲ ਹਿਲਾ ਕੇ ਵੇਖਿਆ ਕਿ ਮਰ ਗਿਆ ਕਿ ਨਹੀਂ। ਉਹ ਉਸੇ ਸਮੇਂ ਹੀ ਮਰ ਗਿਆ ਸੀ। ਹੀਰੇ ਵੀਰ ਦਾ ਰਿਵਾਲਵਰ ਖਾਲੀ ਹੋ ਗਿਆ ਸੀ, ਮੈਂ ਉਸ ਨੂੰ ਆਪਣਾ ਰਿਵਾਲਵਰ ਦੇ ਦਿੱਤਾ ਤੇ ਆਪ ਮੈਂ ਜੋ ਗਾਰਡ ਮਾਰਿਆ ਪਿਆ ਸੀ ਉਸ ਦੇ ਹੱਥ ਵਿੱਚੋਂ ਉਸ ਦਾ ਪਿਸਟਲ ਫੜ ਕੇ ਆਪਣੇ ਕੋਲ ਰੱਖ ਲਿਆ।

ਫਿਰ ਅਸੀਂ ਉਸ ਦੇ ਦਫ਼ਤਰੋਂ ਬਾਹਰ ਨਿਕਲੇ ਤਾਂ ਇੱਕ ਨਾਲ ਵਾਲੀ ਚਾਹ ਦੀ ਦੁਕਾਨ ਤੋਂ ਇੱਕ ਬੁੱਢਾ ਤੀਜੇ ਵੀਰ ਦੇ ਕੁਰਸੀ ਮਾਰਨ ਲਈ ਵਧਿਆ। ਉਸ ਸਮੇਂ ਉਸ ਦੀ ਗੰਨ ਦਾ ਮੈਗਜ਼ੀਨ ਖ਼ਤਮ ਹੋ ਗਿਆ ਸੀ ਤੇ ਵੀਰ ਦੂਜਾ ਮੈਗਜ਼ੀਨ ਚਾੜ੍ਹ ਰਿਹਾ ਸੀ। ਫਿਰ ਅਸੀ ਬੁੱਢੇ ਮਗਰ ਫ਼ਾਇਰਿੰਗ ਦੀ ਕੋਸ਼ਿਸ਼ ਕੀਤੀ, ਪਰ ਉਹ ਪਿੱਛੇ ਨੂੰ ਭੱਜ ਗਿਆ। ਤੀਜੇ ਵੀਰ ਦੀ ਗੰਨ ਦਾ ਮੈਗਜ਼ੀਨ ਖਾਲੀ ਹੋਣ ਕਰਕੇ



ਉਹ ਬਚ ਗਿਆ। ਅਸੀਂ ਵੀ ਥੋੜ੍ਹੀ ਦੂਰ ਸੀ।

ਮਾਰਕੀਟ ਵਿੱਚੋਂ ਪਬਲਿਕ ਸਾਰੀ ਦੂਰ ਭੱਜ ਗਈ ਸੀ ਤੇ ਦੂਰੋਂ ਸਾਰਾ ਐਕਸ਼ਨ ਦਾ ਨਜ਼ਾਰਾ ਵੇਖ ਰਹੀ ਸੀ। ਫਿਰ ਅਸੀਂ ਓਥੇ ਖ਼ਾਲਿਸਤਾਨ ਦੇ ਨਾਹਰੇ ਤੇ ਭਿੰਡਰਾਂਵਾਲੇ ਸੰਤਾਂ ਦੇ ਨਾਹਰੇ ਲਾਏ ਤੇ ਲੋਕਾਂ ਨੂੰ ਦੱਸਿਆ ਕਿ ਅਸੀਂ ਇਸ ਦੁਸ਼ਟ ਨੂੰ ਮਾਰਿਆ ਹੈ।

ਓਥੇ ਜੋ ਮੇਨ ਸੜਕ ਸੀ, ਉਸ ਦੇ ਪੁਲ 'ਤੇ ਗੋਲੀ ਚੱਲਣ ਕਰਕੇ ਤੇ ਲੋਕ ਇਕੱਠੇ ਹੋਣ ਕਰਕੇ ਕਾਰਾਂ ਤੇ ਸਕੂਟਰ ਖੜ੍ਹੇ ਕਰ ਕੇ ਲੋਕਾਂ ਨੇ ਸਾਰਾ ਐਕਸ਼ਨ ਦੇਖਿਆ। ਫਿਰ ਅਸੀਂ ਸਕੂਟਰ 'ਤੇ ਚੜ੍ਹ ਕੇ ਚੱਲ ਪਏ। ਇੱਕ ਦੁੱਧ ਵਾਲਾ ਸਾਈਕਲ 'ਤੇ ਜਾ ਰਿਹਾ ਸਾਡੇ ਵੱਲ ਬੜੀ ਧਿਆਨ ਨਾਲ ਵੇਖ ਰਿਹਾ ਸੀ। ਮੈਂ ਵੈਸੇ ਹੀ ਹੀਰੇ ਵੀਰ ਨੂੰ ਕਿਹਾ- 'ਮਾਰ ਇਹਦੇ ਗੋਲੀ...।'

ਮੇਰਾ ਕਹਿਣ ਦਾ ਮਤਲਬ ਸੀ ਕਿ ਉਹ ਸਾਡੇ ਸਕੂਟਰ ਬਾਰੇ ਤੇ ਸਾਡੇ ਬਾਰੇ ਪੂਰੀ ਜਾਣਕਾਰੀ ਪੁਲੀਸ ਨੂੰ ਨਾ ਦੇ ਦੇਵੇ, ਮੈਂ ਹੀਰੇ ਵੀਰ ਨੂੰ ਸਿਰਫ ਉਸ ਨੂੰ ਡਰਾਉਣ ਲਈ ਕਿਹਾ ਸੀ, ਪਰ ਹੀਰੇ ਵੀਰ ਨੇ ਤਾਂ ਗੋਲੀ ਹੀ ਚਲਾ ਦਿੱਤੀ, ਪਰ ਉਸ ਦੇ ਲੱਗੀ ਨਹੀਂ। ਫਿਰ ਵੀ ਉਹ ਸਾਈਕਲ ਤੋਂ ਘਬਰਾ ਕੇ ਹੇਠਾਂ ਡਿੱਗ ਪਿਆ।

ਸਾਨੂੰ ਤੁਰਦਿਆਂ ਵੇਖ ਕੇ ਕਾਰਾਂ, ਸਕੂਟਰਾਂ ਵਾਲੇ ਵੀ ਤੁਰ ਪਏ ਕਿਉਂ ਕਿ ਅਸੀਂ ਵੀ ਪੁਲ ਨੂੰ ਚੜ੍ਹ ਰਹੇ ਸੀ।

ਫਿਰ ਅਸੀਂ ਅੱਧਾ ਕਿਲੋਮੀਟਰ ਤੋਂ ਆਪਣੇ ਟਿਕਾਣੇ ਨੂੰ ਜਾਣ ਲਈ ਸਕੂਟਰ ਮੋੜਨਾ ਸੀ ਪਰ ਉਸ ਚੌਰਾਹੇ ਤੇ ਲਾਲ ਲਾਈਟ ਹੋਣ ਕਰਕੇ ਤੇ ਪੁਲੀਸ ਦੀ ਜੀਪ ਹੋਣ ਕਰਕੇ ਅਸੀਂ ਉਸ ਸਾਈਡ ਨੂੰ ਨਾ ਮੋੜ ਸਕੇ। ਸਾਡਾ ਉਸ ਚੌਕ ਵਿੱਚ ਹਰੀ ਲਾਈਟ ਦੇ ਇੰਤਜ਼ਾਰ ਵਿੱਚ ਖੜ੍ਹਨਾ ਠੀਕ ਨਹੀਂ ਸੀ ਕਿਉਂਕਿ ਜੋ ਕਾਰਾਂ, ਸਕੂਟਰ ਵਾਲੇ ਪੁਲ 'ਤੇ ਸਾਡਾ ਐਕਸ਼ਨ ਵੇਖ ਰਹੇ ਸੀ, ਉਹ ਵੀ ਪੁਲ ਤੇ ਖੜ੍ਹੇ ਸੀ। ਇਸ ਕਰਕੇ ਅਸੀਂ ਜਿੱਧਰ ਜਾਣਾ ਸੀ ਓਧਰ ਨਾ ਜਾ ਸਕੇ ਤੇ ਅਸੀਂ ਦੂਜੀ ਸੜਕ ਨੂੰ ਸਕੂਟਰ ਮੋੜ ਲਿਆ।

ਅਸੀਂ ਅਜੇ ਅੱਧਾ ਕਿਲੋਮੀਟਰ ਵੀ ਗਏ ਨਹੀਂ ਸੀ ਕਿ ਅੱਗੇ ਰਾਜੀਵ ਗਾਂਧੀ ਦਾ ਘਰ ਆ ਗਿਆ। ਜਦੋਂ ਮੈਂ ਵੇਖਿਆ ਕਿ ਇਹ ਤਾਂ ਰਾਜੀਵ ਦੇ ਘਰ ਕੋਲ ਆ ਗਏ ਹਾਂ ਤਾਂ ਫਿਰ ਮੈਂ ਇੱਕ ਹੋਰ ਸੜਕ ਨੂੰ ਸਕੂਟਰ ਪਾ ਲਿਆ ਤੇ ਤੀਜੇ ਵੀਰ ਨੂੰ ਸਕੂਟਰ ਤੋਂ ਉਤਾਰ ਦਿੱਤਾ, ਉਹ ਬੱਸ 'ਤੇ ਚੜ੍ਹ ਗਿਆ।

ਮੈਨੂੰ ਦਿੱਲੀ ਦੀਆਂ ਸੜਕਾਂ ਬਾਰੇ ਕਾਫ਼ੀ ਪਤਾ ਹੋਣ ਕਰਕੇ ਅਸੀਂ ਬਚ ਗਏ ਨਹੀਂ ਤਾਂ ਅਸੀਂ ਓਥੇ ਹੀ ਘੁੰਮਦੇ ਰਹਿਣਾ ਸੀ। ਫਿਰ ਅਸੀਂ ਅੱਗੇ ਆ ਰਹੇ ਸੀ ਤਾਂ ਬਹੁਤ ਵੱਡਾ ਪੁਲੀਸ ਦਾ ਨਾਕਾ ਲੱਗਾ ਸੀ। ਅਸੀਂ ਮਨਿਸਟਰਾਂ ਦੀਆਂ ਕੋਠੀਆਂ ਦੇ ਵਿੱਚੋਂ ਦੀ ਆ ਰਹੇ ਸੀ। ਉਹਨਾਂ ਦੀਆਂ ਕੋਠੀਆਂ ਅੱਗੇ ਵੀ ਗਾਰਡ ਖੜ੍ਹੇ ਸੀ।

ਮੈਂ ਪੁਲੀਸ ਦਾ ਨਾਕਾ ਵੇਖ ਕੇ ਹੀਰੇ ਵੀਰ ਨੂੰ ਕਿਹਾ- "ਤਕੜਾ ਹੋ ਜਾ ਸ਼ਾਇਦ ਗੋਲੀ ਚੱਲ ਜਾਵੇ...।"

ਅੱਗੋਂ ਮੈਨੂੰ ਹੀਰੇ ਵੀਰ ਨੇ ਬੇਪਰਵਾਹੀ 'ਚ ਕਿਹਾ- "ਪਰਵਾਹ ਨਾ ਕਰ ਵੱਟ ਕੱਢ ਦਿਆਂਗੇ।"

ਅਸੀਂ ਇਸ ਤਰ੍ਹਾਂ ਇੱਕ ਦੂਜੇ ਨੂੰ ਪੂਰੀ ਤਰਾਂ ਹੌਸਲਾ ਦਿੰਦੇ ਸੀ, ਜਦੋਂ ਵੀ ਕਦੇ ਇੱਕ ਦਮ ਮੁਸੀਬਤ ਬਣ ਜਾਵੇ। ਪਰ ਵਾਹਿਗੁਰੂ ਨੇ ਰੱਖ ਲਿਆ ਪੁਲੀਸ ਨੇ ਸਾਨੂੰ ਰੁਕਣ ਲਈ ਹੱਥ ਹੀ ਨਹੀਂ ਦਿੱਤਾ। ਫਿਰ ਅਸੀਂ ਛੋਟੀਆਂ ਗਲੀਆਂ ਵਿੱਚ ਸਕੂਟਰ ਪਾ ਕੇ ਆਪਣੇ ਟਿਕਾਣੇ 'ਤੇ ਪਹੁੰਚੇ। ਕੋਈ ਸਕੂਟਰ ਦਾ ਨੰਬਰ ਤੇ ਰੰਗ ਵੀ ਨੋਟ ਨਹੀਂ ਕਰ ਸਕਿਆ।





# ਗੁਜਰਾਤ ਪੁਲੀਸ ਵੱਲੋਂ ਗ੍ਰਿਫ਼ਤਾਰ ਕਰ ਲੈਣਾ

## ਭਾਈ ਜਿੰਦੇ ਦੀ ਜ਼ੁਬਾਨੀ

ਅਸੀਂ ਜਦੋਂ ਵੀ ਬੈਂਕ ਡਕੈਤੀ ਕਰਦੇ ਸੀ ਤਾਂ ਬੈਂਕ ਵਾਲਿਆਂ ਨਾਲ ਕਦੇ ਵੀ ਮਾੜਾ ਸਲੂਕ ਨਹੀਂ ਸੀ ਕਰਦੇ। ਜਾਂਦਿਆਂ ਹੀ ਉਹਨਾਂ ਦੇ ਹੱਥ ਖੜ੍ਹੇ ਕਰਵਾ ਕੇ ਉਹਨਾਂ ਨੂੰ ਕਹਿ ਦਿੰਦੇ ਸੀ ਕਿ "ਅਸੀਂ ਸਰਕਾਰ ਦਾ ਖ਼ਜ਼ਾਨਾ ਲੁੱਟਣ ਆਏ ਹਾਂ ਅਤੇ ਤੁਹਾਡੇ ਨਾਲ ਸਾਡੀ ਕੋਈ ਦੁਸ਼ਮਣੀ ਨਹੀਂ, ਨਾ ਅਸੀਂ ਤੁਹਾਡਾ ਕੋਈ ਪੈਸਾ ਘੜੀ ਆਦਿ ਅਤੇ ਨਾ ਅਸੀਂ ਗਾਹਕਾਂ ਦਾ ਹੀ ਕੋਈ ਪੈਸਾ ਲਵਾਂਗੇ। ਆਪਣੀ ਜਗ੍ਹਾ 'ਤੇ ਸਾਰੇ ਖੜ੍ਹੇ ਰਹਿਣਾ, ਜੋ ਖ਼ਰਾਬੀ ਕਰੇਗਾ, ਉਸ ਦਾ ਨੁਕਸਾਨ ਹੋ ਸਕਦੈ, ਉਸ ਨੂੰ ਗੋਲੀ ਮਾਰ ਦਿਆਂਗੇ....।"

ਇਸ ਤਰ੍ਹਾਂ ਜਦੋਂ ਸਾਰਾ ਕੰਟਰੋਲ ਹੋ ਜਾਂਦਾ ਤੇ ਅਸੀਂ ਉਹਨਾਂ ਨੂੰ ਹੌਸਲਾ ਦਿੰਦੇ ਕਹਿੰਦੇ ਕਿ "ਡਰਨ ਦੀ ਲੋੜ ਨਹੀਂ, ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ...।" ਬਜ਼ੁਰਗਾਂ ਤੇ ਔਰਤਾਂ ਦੇ ਹੱਥ ਵੀ ਥੱਲੇ ਕਰਵਾ ਦਿੰਦੇ ਸੀ ਅਤੇ ਉਹਨਾਂ ਨੂੰ ਕਹਿੰਦੇ ਸੀ, "ਤੁਸੀਂ ਥੱਕ ਜਾਓਗੇ।" ਉਹ ਸਾਰੇ ਮੁਲਾਜ਼ਮ ਸਾਡੇ 'ਤੇ ਬੜੇ ਖ਼ੁਸ਼ ਹੁੰਦੇ ਤੇ ਸਾਡਾ ਬੈਂਕ ਡਕੈਤੀ ਵਿੱਚ ਪੂਰਾ ਸਾਥ ਦਿੰਦੇ ਸਨ।

ਪੰਜਾਬ ਵਿੱਚ ਇਲੈਕਸ਼ਨਾਂ ਦੇ ਸਮੇਂ ਅਸੀਂ ਕਾਰਾਂ 'ਤੇ ਕਾਂਗਰਸੀ ਤੇ ਅਕਾਲੀ ਝੰਡੇ ਲਾ ਕੇ ਇੱਕ ਆਦਮੀ ਜਥੇਦਾਰ ਬਣ ਕੇ ਤੇ ਦੂਸਰੇ ਉਸ ਦੇ ਬਾਡੀਗਾਰਡ ਬਣ ਕੇ ਸ਼ਰੇਆਮ ਕਾਰਾਂ 'ਤੇ ਫਿਰਦੇ ਸੀ, ਪਰ ਅਸੀਂ ਕਿਸੇ ਗੜਬੜ ਕਰਕੇ ਜੋ ਕੰਮ ਕਰਨਾ ਸੀ, ਕਰ ਨਾ ਸਕੇ। ਅਸੀਂ ਸਾਰੇ ਵੀਰ ਜਦੋਂ ਇਕੱਠੇ ਹੁੰਦੇ ਸੀ ਤਾਂ ਆਪਸ ਵਿੱਚ ਇੱਕ ਦੂਸਰੇ ਨੂੰ ਬੜਾ ਹਾਸਾ-ਮਜ਼ਾਕ ਕਰਦੇ ਸੀ। ਇੱਕ ਵਾਰ ਅਸੀਂ ਕਿਸੇ ਹੋਟਲ ਵਿੱਚ ਸਾਰੇ ਦੋਸਤ ਗਏ ਸੀ, ਓਥੇ ਮੈਂ ਕੁੱਕੀ (ਡਾਕਟਰ) ਨੂੰ ਹਾਸੇ-ਮਜ਼ਾਕ ਵਿੱਚ ਬਹੁਤ ਤੰਗ ਕੀਤਾ। ਉਹ ਗੁੱਸੇ ਵਿੱਚ ਆ ਕੇ ਮੈਨੂੰ ਪਲੇਟ ਮਾਰਨ ਲੱਗਾ ਤੇ ਮੈਂ ਥੋੜ੍ਹਾ ਖਿਚ ਸੋਚ ਕੇ ਹੱਸਣ ਲੱਗ ਪਿਆ। ਉਸ ਨੇ ਥੋੜ੍ਹਾ ਵੱਧ-ਘੱਟ ਵੀ ਮੈਨੂੰ ਬੋਲਿਆ। ਪਰ ਮੈਂ ਉਸ ਨੂੰ ਬਹੁਤ ਪੜ੍ਹਿਆ ਲਿਖਿਆ ਤੇ ਪੰਥਕ ਪਿਆਰ ਤੇ ਗੁਰਬਾਣੀ ਦਾ ਪ੍ਰੇਮੀ ਜਾਣ ਕੇ ਉਸ ਨਾਲ ਲੜਨਾ ਠੀਕ ਨਾ ਸਮਝਿਆ। ਨਾਲੇ ਮੈਂ ਆਪਣੀ ਗ਼ਲਤੀ ਮੰਨ ਲਈ, ਕਿਉਂਕਿ ਸਾਡਾ ਨਿਸ਼ਾਨਾ ਹੋਰ ਸੀ। ਮੈਂ ਜ਼ਿੰਦਗੀ ਵਿੱਚ ਪਹਿਲੀ ਵਾਰ ਉਸ ਤੋਂ ਹਾਰ ਮੰਨੀ, ਜਿਸ ਨੂੰ ਮੈਂ ਆਪਣੀ ਜ਼ਿੰਦਗੀ ਦੀ ਬੜੀ ਵੱਡੀ ਜਿੱਤ ਸਮਝਦਾ ਹਾਂ। ਸਾਰੇ ਵੀਰਾਂ ਨੇ ਮੈਨੂੰ ਕਿਹਾ, "ਤੂੰ ਉਸ ਅੱਗੇ ਚੁੱਪ ਰਹਿ ਕੇ ਬੜਾ ਚੰਗਾ ਕੀਤਾ...।"

ਅਗਲੇ ਦਿਨ ਡਾਕਟਰ ਨੇ ਵੀ ਆਪਣੀ ਗ਼ਲਤੀ ਸਾਰਿਆਂ ਸਾਮ੍ਹਣੇ ਮਹਿਸੂਸ ਕੀਤੀ। ਉਸ ਨੇ ਕਿਹਾ ਕਿ ਐਵੇਂ ਗੁੱਸੇ ਵਿੱਚ ਵੱਧ ਬੋਲਿਆ ਗਿਆ, ਅੱਗੇ ਤੋਂ ਇਸ ਤਰ੍ਹਾਂ ਨਹੀਂ ਹੋਵੇਗਾ। ਜਦੋਂ ਅਸੀਂ ਸਾਰੇ ਜਣੇ ਇਕੱਠੇ ਹੁੰਦੇ ਸੀ ਤਾਂ ਮੈਂ ਤੇ ਮਥਰਾ ਸਿੰਘ ਸਾਰਿਆਂ ਨੂੰ ਬਿਨਾਂ ਵਜ੍ਹਾ ਬੜਾ ਪ੍ਰੇਸ਼ਾਨ ਕਰਦੇ ਰਹਿੰਦੇ ਤੇ ਐਵੇਂ ਉਹਨਾਂ ਨੂੰ ਗੁੱਸਾ ਚੜ੍ਹਾਉਂਦੇ ਰਹਿਣਾ, ਕਿਉਂਕਿ ਅਸੀਂ ਰਾਤ ਨੂੰ ਨਾ ਸੌਣਾ ਤੇ ਨਾ ਸੌਣ ਦੇਣਾ, ਜਿਸ ਕਰਕੇ ਸਾਰੇ ਵੀਰ ਸਾਡੇ ਤੋਂ ਬੜੇ ਦੁਖੀ ਹੋ ਜਾਂਦੇ ਸੀ। ਫਿਰ ਸਵੇਰੇ ਅਸੀਂ ਆਪਸ ਵਿੱਚ ਉਸੇ ਤਰ੍ਹਾਂ ਪਿਆਰ ਕਰਨਾ। ਸਾਡਾ ਸਾਰਿਆਂ ਵੀਰਾਂ ਦਾ ਆਪਸ ਵਿੱਚ ਬਹੁਤ ਹੀ ਜ਼ਿਆਦਾ ਪਿਆਰ ਸੀ।

ਮੇਰੀਆਂ ਫ਼ੋਟੋਆਂ ਟੈਲੀਵੀਜ਼ਨ ਤੇ ਅਖ਼ਬਾਰਾਂ 'ਤੇ ਆਉਣ ਕਰਕੇ ਸਾਰੇ ਦੋਸਤਾਂ ਨੇ ਮੈਨੂੰ ਅਮਰੀਕਾ ਜਾਂ ਕੈਨੇਡਾ ਜਾਣ ਲਈ ਕਿਹਾ। ਮੈਂ ਕਿਹਾ,



"ਪਹਿਲਾਂ ਤੁਸੀਂ ਜਾਓ, ਫਿਰ ਅਸੀਂ ਆਵਾਂਗੇ...।"

ਅਸੀਂ ਸਾਰਿਆਂ ਨੇ ਪਾਸਪੋਰਟ ਵੀ ਬਣਾਏ ਸਨ, ਪਰ ਪਹਿਲਾਂ ਕੋਈ ਵੀ ਨਹੀਂ ਜਾਣਾ ਚਾਹੁੰਦਾ ਸੀ। ਸਾਰੇ ਹੀ ਕਹਿੰਦੇ ਕਿ ਮੈਂ ਪਿੱਛੋਂ ਆਵਾਂਗਾ। ਬਾਹਰ ਜਾ ਕੇ ਵੀ ਅਸੀਂ ਕੋਈ ਵੱਡਾ ਐਕਸ਼ਨ ਕਰਨ ਦੀ ਸੋਚੀ ਸੀ। ਅਸੀਂ ਕਦੇ ਇੰਡੀਆ ਵਿੱਚ ਐਕਸ਼ਨ ਕਰ ਕੇ ਬਾਹਰ ਅਮਰੀਕਾ ਵਿੱਚ 6 ਮਹੀਨੇ ਰਹਿ ਕੇ ਫਿਰ ਆ ਜਾਇਆ ਕਰਨਾ ਸੀ। ਸਾਨੂੰ ਬਾਹਰ ਭੇਜਣ ਦਾ ਸਾਰਾ ਪ੍ਰੋਗਰਾਮ ਵੀ ਹੋਇਆ ਸੀ, ਪਰ ਕੋਈ ਵੀ ਜਾਣ ਨੂੰ ਤਿਆਰ ਨਹੀਂ ਸੀ। ਫੋਟੋਆਂ ਅਖਬਾਰ ਵਿੱਚ ਆਉਣ ਕਰ ਕੇ ਸਾਰਿਆਂ ਨੇ ਮੈਨੂੰ ਬੰਬੇ ਭੇਜਣ ਲਈ ਹੁਕਮ ਦਿੱਤਾ ਤੇ ਗੱਡੀ ਦੀਆਂ ਟਿਕਟਾਂ ਵੀ ਮੇਰੀਆਂ ਤੇ ਹੀਰੇ ਵੀਰ ਦੀਆਂ ਬੁੱਕ ਕਰਵਾ ਦਿੱਤੀਆਂ।

ਅਸੀਂ ਚਾਹੁੰਦੇ ਸੀ ਕਿ ਬਰਾਤ ਦਾ ਕੰਮ ਕਰ ਕੇ ਜਾਵਾਂਗੇ, ਪਰ ਇਹਨਾਂ ਦੇ ਜ਼ੋਰ ਦੇਣ ਕਰਕੇ ਸਾਨੂੰ ਮੰਨਣਾ ਪਿਆ। ਇੱਕ ਦਿਨ ਪਹਿਲਾਂ ਸਾਡੀ ਕਿਸੇ ਬਾਹਰਲੇ ਸੂਬੇ ਦੀ ਬੈਂਕ ਡਕੈਤੀ ਦਾ ਸੁਰਾਗ ਮਿਲਣ ਕਰਕੇ ਮੇਰਾ ਰਿਸ਼ਤੇਦਾਰ (ਬੱਬੂ) ਪੁਲੀਸ ਨੇ ਫੜ ਲਿਆ ਤੇ ਭਈਏ ਵੀਰ ਨੇ ਸਾਨੂੰ ਉਸ ਦੇ ਫੜੇ ਜਾਣ ਦੀ ਖ਼ਬਰ ਦਿੱਤੀ। ਇਸ ਲਈ ਅਸੀਂ ਆਪਣੀ ਕਾਰ ਵੇਚ ਦਿੱਤੀ ਤੇ ਕੁਝ ਸਮੇਂ ਲਈ ਵੱਡਾ ਸ਼ਹਿਰ ਛੱਡ ਦੇਣ ਦੀ ਸਲਾਹ ਕੀਤੀ।

ਅਸੀਂ ਕਾਰ ਵੇਚਣ ਗਏ ਤੇ ਸਾਡੇ ਕੋਲ ਹਥਿਆਰ ਸੀ। ਫਿਰ ਉਹ ਹਥਿਆਰ ਤੇ ਕਾਰ ਦੇ ਪੈਸੇ ਭਈਏ ਵੀਰ ਨੂੰ ਫੜਾ ਦਿੱਤੇ। ਉਸ ਸਮੇਂ ਅਸੀਂ ਸਾਰੇ ਵੀਰ ਦਿੱਲੀ ਵਿੱਚ ਸੀ। ਮੈਂ, ਮਥਰਾ ਤੇ ਡਾਕਟਰ ਇੱਕ ਬਜ਼ਾਰ ਵਿੱਚ ਜਾ ਰਹੇ ਸੀ, ਓਥੇ ਸਾਨੂੰ ਸਾਡਾ ਕੋਈ ਦੋਸਤ ਮਿਲ ਗਿਆ ਤੇ ਅਸੀਂ ਓਥੇ ਰੁਕ ਗਏ। ਤੇ ਡਾਕਟਰ (ਕੁੱਕੀ) ਜੋ ਸਾਡੇ ਨਾਲ ਹੀ ਰਹਿਣ ਵਾਲਾ ਸੀ, ਅਚਾਨਕ ਕੋਈ ਕੰਮ ਯਾਦ ਆਉਣ 'ਤੇ ਸਾਡੇ ਨਾਲੋਂ ਚਲਾ ਗਿਆ। ਅਸੀਂ ਉਸ ਦੋਸਤ ਨਾਲ ਓਥੇ ਚਾਹ ਪੀਣ ਲੱਗ ਪਏ। ਪੁਲੀਸ ਨੇ ਉਸ ਮੇਰੇ ਰਿਸ਼ਤੇਦਾਰ ਬੱਬੂ ਨੂੰ ਬਹੁਤ ਟਾਰਚਰ ਕੀਤਾ ਸੀ ਤੇ ਸਾਡੇ ਬਾਰੇ ਪੁੱਛਦੇ ਰਹੇ। ਪਰ ਅਸੀਂ ਉਸ ਨੂੰ ਪਹਿਲਾਂ ਹੀ ਕਿਹਾ ਹੋਇਆ ਸੀ ਕਿ ਜੇ ਕਦੇ ਫੜਿਆ ਵੀ ਗਿਆ ਤਾਂ ਸਾਡਾ ਨਾਂ ਨਾ ਲਈਂ, ਨਹੀਂ ਤਾਂ ਪੁਲੀਸ ਤੈਨੂੰ ਜ਼ਿੰਦਗੀ ਭਰ ਛੱਡੇਗੀ ਨਹੀਂ ਜਾਂ ਮਾਰ ਦੇਵੇਗੀ। ਇਸ ਕਰਕੇ ਉਸ ਨੇ ਸਾਡੇ ਗਲਤ ਨਾਂ ਹੀ ਦੱਸੇ ਸੀ, ਜੋ ਅਸੀਂ ਓਥੇ ਰੱਖੇ ਸੀ। ਉਸ ਨੂੰ ਪਤਾ ਸੀ ਕਿ ਅਸੀਂ ਉਸ ਨੂੰ ਨਹੀਂ ਮਿਲਾਂਗੇ, ਜੇਕਰ ਪੁਲੀਸ ਨੂੰ ਉਹਨਾਂ ਬਾਰੇ ਦੱਸ ਦਿੱਤਾ ਤਾਂ ਪੁਲੀਸ ਮੈਨੂੰ ਮਾਰ ਦੇਵੇਗੀ।

ਵੈਸੇ ਉਸ ਨੂੰ ਸਾਡੇ ਸਾਰੇ ਐਕਸ਼ਨਾਂ ਬਾਰੇ ਪਤਾ ਸੀ ਤੇ ਉਹ ਸਾਡੇ ਹਥਿਆਰ ਵੀ ਜਾਣਦਾ ਸੀ। ਜੋ ਮਕਾਨ ਅੰਟੀ ਵਾਲਾ ਲਿਆ ਸੀ, ਉਹ ਉਸ ਨੇ ਹੀ ਲੈ ਕੇ ਦਿੱਤਾ ਸੀ ਪਰ ਉਹ ਮਕਾਨ ਅਸੀਂ ਥੋੜ੍ਹੇ ਦਿਨ ਪਹਿਲਾਂ ਛੱਡ ਦਿੱਤਾ ਸੀ, ਕਿਉਂਕਿ ਸਾਨੂੰ ਪਤਾ ਸੀ ਕਿ ਜੇ ਗੜਬੜ ਹੋ ਗਈ ਤਾਂ ਇਹ ਪੁਲੀਸ ਦੀ ਮਾਰ ਨਹੀਂ ਖਾ ਸਕਦਾ ਤੇ ਮਕਾਨ ਬਾਰੇ ਦੱਸ ਸਕਦਾ ਹੈ। ਇਸ ਲਈ ਅਸੀਂ ਟੈਗੋਰ ਗਾਰਡਨ ਵਾਲਾ ਮਕਾਨ ਛੱਡ ਕੇ ਤੇ ਹੋਰ ਮਕਾਨ (ਕਪਿਲ ਵਿਹਾਰ, ਦਿੱਲੀ) ਲੈ ਲਿਆ। ਤੇ ਉਸ ਹੀ ਰਾਤ ਨੂੰ ਕਾਫ਼ੀ ਫੋਰਸ ਨਾਲ ਪੁਲੀਸ ਨੇ ਟੈਗੋਰ ਗਾਰਡਨ ਰੇਡ ਕੀਤਾ, ਪਰ ਹੱਥ ਕੁਝ ਨਾ ਆਇਆ। ਅੰਟੀ ਹੋਰੀਂ ਬੜੇ ਹੈਰਾਨ ਹੋਏ ਕਿ ਕੀ ਗੱਲ, ਪੁਲੀਸ ਕਿਉਂ ਆਈ। ਤਾਂ ਪੁਲੀਸ ਨੇ ਦੱਸਿਆ ਕਿ ਜੋ ਲੜਕੇ ਇੱਥੇ ਰਹਿੰਦੇ ਸੀ, ਉਹਨਾਂ ਨੇ ਬੈਂਕ ਡਕੈਤੀ ਕੀਤੀ ਹੈ।

ਅੰਟੀ ਹੋਰਾਂ ਨੇ ਕਿਹਾ ਕਿ ਉਹ ਤਾਂ ਬੜੇ ਅਮੀਰ ਆਦਮੀ ਹਨ, ਉਹ





ਇਸ ਤਰ੍ਹਾਂ ਦਾ ਕੰਮ ਨਹੀਂ ਕਰ ਸਕਦੇ, ਉਹਨਾਂ ਨੇ ਤਾਂ ਕਦੇ ਸ਼ਰਾਬ ਸਿਗਰੇਟ ਜਾਂ ਕੋਈ ਹੋਰ ਗਲਤ ਕੰਮ ਕਦੇ ਕੀਤਾ ਨਹੀਂ ਤੇ ਉਹ ਬਹੁਤ ਡਰਾਕਲ ਕਿਸਮ ਦੇ ਲੜਕੇ ਹਨ। ਅੰਟੀ ਕਹਿੰਦੀ ਉਹ ਤਾਂ ਮੇਰੇ ਬੱਚਿਆਂ ਦੇ ਦੋਸਤ ਤੇ ਬਹੁਤ ਹੀ ਇਮਾਨਦਾਰ ਤੇ ਸ਼ਰੀਫ਼ ਸਨ। ਉਹ ਇਹੋ ਜਿਹਾ ਕੰਮ ਕਦੇ ਨਹੀਂ ਕਰ ਸਕਦੇ, ਤੁਹਾਨੂੰ ਭੁਲੇਖਾ ਲੱਗਾ ਹੈ। ਇਸ ਤਰ੍ਹਾਂ ਕਰਕੇ ਸਾਰੇ ਘਰ ਦੇ ਸਾਡੀਆਂ ਸਿਫ਼ਤਾਂ ਕਰਦੇ ਰਹੇ।

ਫਿਰ ਸਾਡੇ ਰਿਸ਼ਤੇਦਾਰ ਨੂੰ ਪੁਲੀਸ ਨੇ ਬਹੁਤ ਮਾਰਿਆ ਤੇ ਉਸ ਨੂੰ ਕਿਹਾ- "ਤੇਰੀ ਸ਼ਾਦੀ ਹੋਣ ਵਾਲੀ ਹੈ, ਤੂੰ ਜੇ ਉਹ ਲੜਕੇ ਹਨ, ਉਹਨਾਂ ਨੂੰ ਫੜਾ ਦੇ, ਅਸੀਂ ਓਸੇ ਵੇਲੇ ਤੈਨੂੰ ਛੱਡ ਦੇਵਾਂਗੇ, ਤੂੰ ਕਿਉਂ ਸਾਡੇ ਤੋਂ ਮਾਰ ਖਾਂਦਾ ਪਿਐਂ, ਜਾ ਕੇ ਵਿਆਹ ਕਰਵਾ।"

ਇਸ ਤਰ੍ਹਾਂ ਕਰਕੇ ਉਸ ਨੂੰ ਉਸਦੇ ਵਿਆਹ ਦਾ ਲਾਲਚ ਤੇ ਟਾਰਚਰ ਦਾ ਡਰ ਦੇ ਕੇ ਸਾਨੂੰ ਫੜਾਉਣ ਲਈ ਮਨਾ ਲਿਆ। ਸਾਡੇ ਉਸ ਰਿਸ਼ਤੇਦਾਰ ਦਾ 15 ਕੁ ਦਿਨਾਂ ਨੂੰ ਵਿਆਹ ਸੀ ਤੇ ਰਿਸ਼ਤਾ ਵੀ ਮੈਂ ਕਰਵਾਇਆ ਸੀ। ਉਸ ਨੇ ਪੁਲੀਸ ਨੂੰ ਕਿਹਾ ਕਿ ਆਪ ਮੈਨੂੰ ਕਾਰ 'ਤੇ ਬਿਠਾ ਕੇ ਕਰੋਲ ਬਾਗ ਬਜ਼ਾਰ ਵਿੱਚ ਘੁਮਾਓ, ਸ਼ਾਇਦ ਉਹ ਮਿਲ ਜਾਣਗੇ, ਕਿਉਂਕਿ ਦਿਨ ਵਿੱਚ ਤਕਰੀਬਨ ਇੱਕ ਵਾਰ ਉਹ ਓਥੇ ਆਉਂਦੇ ਹਨ।

ਇਸ ਤਰ੍ਹਾਂ ਉਹ ਕਾਰ 'ਤੇ ਘੁੰਮ ਰਹੇ ਸਨ ਤੇ ਸਾਡੇ 'ਤੇ ਮੇਰੇ ਰਿਸ਼ਤੇਦਾਰ ਦੀ ਨਜ਼ਰ ਪੈ ਗਈ। ਉਸ ਨੇ ਮੇਰਾ ਜੋ ਨਾਂ ਓਥੇ ਵਿਜੇ ਕੁਮਾਰ ਰੱਖਿਆ ਸੀ, ਪੁਲੀਸ ਨੂੰ ਦੱਸ ਕੇ ਦਿੱਤਾ ਕਿ ਉਹ ਵਿਜੇ ਖਲੋਤਾ ਹੈ।

ਪੁਲੀਸ ਨੇ ਮੈਨੂੰ ਮਾਮੂਲੀ ਡਾਕੂ ਸਮਝ ਕੇ ਹੱਥ ਪਾ ਲਿਆ ਤੇ ਮਥਰਾ ਸਿੰਘ ਨੂੰ ਵੀ ਹੱਥ ਪਾ ਲਿਆ। ਮਥਰਾ ਸਿੰਘ ਤੇ ਦੂਸਰਾ ਦੋਸਤ ਮਹਿੰਦਰ ਸਿੰਘ ਛੁੱਟ ਕੇ ਭੱਜ ਗਏ ਤੇ ਬਚ ਗਏ ਪਰ ਮੈਨੂੰ ਕਾਫ਼ੀ ਪੁਲੀਸ ਵਾਲਿਆਂ ਨੇ ਫੜ ਲਿਆ। ਸਾਡੇ ਕੋਲ ਉਸ ਸਮੇਂ ਕੋਈ ਹਥਿਆਰ ਨਹੀਂ ਸੀ। ਜਦੋਂ ਮੈਂ ਪੁਲੀਸ ਵਾਲਿਆਂ ਤੋਂ ਛੁੱਟਣ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਨੇ ਮੈਨੂੰ ਪਿਸਟਲ ਨਾਲ ਡਰਾਉਣ ਦੀ ਕੋਸ਼ਿਸ਼ ਕੀਤੀ।

ਮੈਂ ਫੁਰਤੀ ਨਾਲ ਇੱਕ ਪੈਂਤੜਾ ਵਰਤ ਕੇ ਉਸ ਅਫ਼ਸਰ ਦੇ ਹੱਥੋਂ ਪਿਸਟਲ ਖੋਹ ਲਿਆ।

ਪੁਲੀਸ ਨੂੰ ਇਸ ਦੀ ਉਮੀਦ ਨਹੀਂ ਸੀ। ਪਰ ਉਸ ਅਫ਼ਸਰ ਦਾ ਇਸ ਖਿੱਚ ਧੂਹ 'ਚ ਪਿਸਟਲ ਦਾ ਮੈਗਜ਼ੀਨ ਨਿਕਲ ਗਿਆ, ਜਿਸ ਕਰ ਕੇ ਪਿਸਟਲ ਚੱਲ ਨਾ ਸਕਿਆ ਤੇ ਮੈਨੂੰ ਪੁਲੀਸ ਨੇ ਹੋਰ ਮਜ਼ਬੂਤੀ ਨਾਲ ਕਾਬੂ ਕਰ ਲਿਆ।

ਮੈਂ ਅਜੇ ਵੀ ਆਪਣੀ ਕੋਸ਼ਿਸ਼ ਨਾ ਛੱਡੀ । ਫਿਰ ਮੈਂ ਓਥੇ ਜੋ ਲੋਕ ਖੜ੍ਹੇ ਹੋ ਕੇ ਵੇਖ ਰਹੇ ਸੀ, ਉਹਨਾਂ ਨੂੰ ਕਿਹਾ- "ਮੁਝੇ ਇਨ ਲੋਗੋਂ ਸੇ ਛੁੜਾਓ, ਯਹ ਗੁੰਡੇ ਲੋਗ ਮੁਝੇ ਉਠਾ ਕਰ ਪੈਸੇ ਬਟੋਰਨੇ ਕੇ ਲੀਏ ਲਿਜਾ ਰਹੇ ਹੈਂ, ਮੁਝੇ ਇਨ ਗੁੰਡੋਂ ਸੇ ਛੁੜਾਓ...।"

ਸਾਰੇ ਲੋਕ ਛੁਡਾਉਣ ਲਈ ਵਧੇ, ਕਿਉਂਕਿ ਪੁਲੀਸ ਵਾਲੇ ਸਿਵਲ ਕੱਪੜਿਆਂ ਵਿੱਚ ਸਨ। ਫਿਰ ਉਹਨਾਂ ਨੇ ਅਡੈਂਟੀ ਕਾਰਡ ਲੋਕਾਂ ਨੂੰ ਵਿਖਾਏ ਤਾਂ ਲੋਕਾਂ ਨੇ ਵੀ ਪੁਲੀਸ ਦੀ ਮਦਦ ਕੀਤੀ।

ਉਸ ਕਾਰ ਵਿੱਚ ਜਿਸ ਵਿੱਚ ਮੇਰਾ ਰਿਸ਼ਤੇਦਾਰ ਫੜਾਉਣ ਵਾਲਾ ਬੈਠਾ ਸੀ, ਮੈਂ ਉਸ ਨੂੰ ਗਾਲ ਕੱਢ ਕੇ ਕਿਹਾ- "ਮੇਰੀ ਮਦਦ ਕਰ...।" ਪਰ ਉਸ ਨੇ ਢਿੱਲਾ ਜਿਹਾ ਮੂੰਹ ਕਰ ਕੇ ਕਿਹਾ-"ਮੇਰੀਆਂ ਲੱਤਾਂ ਟੁੱਟੀਆਂ ਹਨ, ਮੈਂ ਕੁਝ ਨਹੀਂ ਕਰ ਸਕਦਾ।"



ਕਾਫ਼ੀ ਸਮੇਂ ਝੜਪ ਦੇ ਬਾਅਦ ਮੈਨੂੰ ਕਾਰ ਦੇ ਵਿੱਚ ਸੁੱਟ ਕੇ ਕਾਰ ਭਜਾ ਲਈ। ਮੇਰੀਆਂ ਲੱਤਾਂ ਕਾਰ ਦੀਆਂ ਖਿੜਕੀਆਂ ਤੋਂ ਬਾਹਰ ਸਨ ਤੇ ਖਿੜਕੀਆਂ ਖੁੱਲ੍ਹੀਆਂ ਸਨ। ਮੇਰਾ ਗਲਾ ਘੁੱਟਿਆ ਹੋਇਆ ਸੀ। ਜਦੋਂ ਮੈਂ ਬੇਵੱਸ ਹੋ ਗਿਆ ਤਾਂ ਮੈਂ ਉਹਨਾਂ ਨੂੰ ਕਿਹਾ, "ਮੇਰਾ ਗਲਾ ਢਿੱਲਾ ਕਰੋ...", ਪਰ ਉਹਨਾਂ ਨੇ ਗਲੇ ਨੂੰ ਘੁੱਟ ਕੇ ਹੀ ਰੱਖਿਆ ਤੇ ਥਾਣੇ ਇਸੇ ਤਰ੍ਹਾਂ ਹੀ ਲੈ ਗਏ। ਥਾਣੇ ਵਿੱਚ ਜਾਂਦਿਆਂ ਹੀ ਡਾਂਗਾਂ ਨਾਲ ਸਾਰੇ ਜਣੇ ਮੈਨੂੰ ਮਾਰਨ ਲੱਗ ਪਏ। ਮੈਨੂੰ ਕਹਿੰਦੇ- "ਦੱਸ ਤੇਰਾ ਨਾਂ ਕੀ ਹੈ?"

ਮੈਂ ਜਾਂਦਿਆਂ ਹੀ ਆਪਣਾ ਠੀਕ ਨਾਂ ਦੱਸ ਦਿੱਤਾ।

ਮੇਰੇ ਬਾਰੇ ਜਾਣ ਕੇ ਪੁਲੀਸ ਵਾਲੇ ਬੜੇ ਹੀ ਖੁਸ਼ ਹੋਏ ਤੇ ਬਹੁਤ ਸਾਰੀ ਫੋਰਸ ਉਸੇ ਸਮੇਂ ਹੋਰ ਮੰਗਵਾ ਲਈ। ਤੇ ਮੈਨੂੰ ਅੱਖਾਂ ਬੰਨ੍ਹ ਕੇ ਹੋਰ ਜਗ੍ਹਾ ਲੈ ਗਏ। ਫਿਰ ਉਥੇ ਜਾ ਕੇ ਮੇਰੀਆਂ ਲੱਤਾਂ 'ਤੇ ਰੂਲਰ ਫੇਰਿਆ।

ਮੈਂ ਪੁਲੀਸ ਵਾਲਿਆਂ ਨੂੰ ਆਖਿਆ- "ਤੁਸੀਂ ਮੈਨੂੰ ਦੋ ਮਿੰਟ ਨਾ ਮਾਰੋ, ਮੈਂ ਸਭ ਕੁਝ ਦੱਸ ਦਿੰਦਾ ਹਾਂ...।"

ਉਹ ਫਿਰ ਵੀ ਮੈਨੂੰ ਮਾਰਦੇ ਰਹੇ। ਮੈਂ ਕੁਝ ਸਮੇਂ ਲਈ ਉਹਨਾਂ ਤੋਂ ਖਹਿੜਾ ਛੁਡਾਉਣ ਲਈ ਉਹਨਾਂ ਨੂੰ ਕਿਹਾ- "ਤੁਸੀਂ ਮੈਨੂੰ ਕਨਾਟ ਪਲੇਸ ਲੈ ਚੱਲੋ, ਮੈਂ ਤੁਹਾਨੂੰ ਆਪਣੇ ਸਾਰੇ ਸਾਥੀ ਫੜਾ ਦੇਵਾਂਗਾ। ਉਹਨਾਂ ਮੈਨੂੰ 5 ਵਜੇ ਹੋਟਲ ਵਿੱਚ ਮਿਲਣਾ ਹੈ...।"

ਇਸ ਤਰ੍ਹਾਂ ਖੁਸ਼ਫਹਿਮੀ ਵਿੱਚ ਉਹਨਾਂ ਨੇ ਸਮਝਿਆ ਕਿ ਕੁੱਟ ਤੋਂ ਡਰਦਾ ਮੰਨ ਗਿਆ ਹੈ ਤੇ ਉਹ ਮੈਨੂੰ ਫੜ ਕੇ ਚੱਲਣ ਦੀ ਤਿਆਰੀ ਕਰਨ ਲੱਗ ਪਏ। ਫੋਰਸ ਦੀ ਤਿਆਰੀ ਕਰਦਿਆਂ ਉਹਨਾਂ ਨੂੰ ਸਾਢੇ ਪੰਜ ਵੱਜ ਗਏ ਤੇ ਮੈਨੂੰ ਉਥੇ ਲੈ ਗਏ। ਮੇਰੀਆਂ ਲੱਤਾਂ ਉਹਨਾਂ ਨੇ ਰੂਲਰ ਫੇਰ ਕੇ ਸੁੱਜਾ ਦਿੱਤੀਆਂ ਸਨ। ਇਸ ਕਰਕੇ ਉਹ ਮੈਨੂੰ ਉਥੇ ਚੁੱਕੀ ਫਿਰਦੇ ਰਹੇ। ਮੈਂ ਉਹਨਾਂ ਨੂੰ ਬਹਾਨਾ ਬਣਾਉਂਦੇ ਹੋਏ ਕਿਹਾ ਕਿ ਏਥੇ ਹੋਟਲ ਵਿੱਚ ਮਿਲਣਾ ਸੀ, ਤੁਸੀਂ ਲੇਟ ਹੋ ਗਏ ਹੋ ਅਤੇ ਦੂਸਰਾ ਮੇਰੇ ਨਾਲੋਂ ਮਥਰਾ ਸਿੰਘ ਭੱਜ ਗਿਆ ਕਰਕੇ ਉਸ ਨੇ ਇਹਨਾਂ ਨੂੰ ਆ ਕੇ ਦੱਸ ਦਿੱਤਾ ਹੋਣਾ, ਇਸ ਕਰਕੇ ਉਹ ਚਲੇ ਗਏ ਹੋਣੇ। ਮੈਂ ਇਸ ਤਰ੍ਹਾਂ ਝੂਠ ਬੋਲ ਕੇ ਪੁਲੀਸ ਨੂੰ ਕਾਫ਼ੀ ਘੁਮਾਇਆ।

ਫਿਰ ਮੈਂ ਉਹਨਾਂ ਨੂੰ ਇੱਕ ਮਕਾਨ ਵਿੱਚ ਲੈ ਗਿਆ, ਜੋ ਅਸੀਂ ਸਵੇਰੇ ਹੀ ਛੱਡ ਦਿੱਤਾ ਸੀ ਤੇ ਸਾਰਾ ਸਮਾਨ ਚੁੱਕ ਲਿਆ ਸੀ। ਪੁਲੀਸ ਨੂੰ ਮੈਂ ਆਖਿਆ, "ਅਸੀਂ ਕਾਰ ਵੀ ਵੇਚ ਦਿੱਤੀ ਤੇ ਸਾਰੇ ਪੈਸੇ ਲੈ ਕੇ ਪੰਜਾਬ ਆਦਮੀ ਭੇਜ ਦਿੱਤੇ ਤੇ ਬਾਕੀ ਰਹਿੰਦੇ ਅਸੀਂ ਸਾਰੇ ਰਾਤ ਨੂੰ ਪੰਜਾਬ ਜਾਣਾ ਸੀ।"

ਪੁਲੀਸ ਨੇ ਪੁੱਛਿਆ- "ਪੰਜਾਬ ਕਿੱਥੇ ਜਾਣਾ ਸੀ?"

ਮੈਂ ਆਖਿਆ- "ਪੰਜਾਬ ਬਾਰੇ ਮੈਨੂੰ ਕੁਝ ਪਤਾ ਨਹੀਂ, ਕਿੱਥੇ ਜਾਣਾ ਸੀ। ਸਾਰਾ ਮਥਰਾ ਸਿੰਘ ਨੇ ਪੰਜਾਬ ਰਹਿਣ ਦਾ ਇੰਤਜ਼ਾਮ ਕੀਤਾ।"

ਉਸ ਤਰ੍ਹਾਂ ਸਾਡੇ ਸਾਰੇ ਦੋਸਤ ਵੱਡੇ ਸ਼ਹਿਰ ਵਿੱਚ ਹੀ ਸਨ। ਉਹਨਾਂ ਨੂੰ ਤਿੰਨ ਦਿਨ ਤਕ ਮੇਰੇ ਫੜੇ ਜਾਣ ਦਾ ਪਤਾ ਹੀ ਨਹੀਂ ਲੱਗਾ ਸੀ। ਮੈਨੂੰ ਸਾਰਿਆਂ ਬਾਰੇ ਪਤਾ ਸੀ ਕਿ ਕਿੱਥੇ ਹਨ, ਪਰ ਵਾਹਿਗੁਰੂ ਨੇ ਮੇਰੀ ਇੱਜ਼ਤ ਰੱਖ ਲਈ ਤੇ ਝੂਠ ਬੋਲ ਕੇ ਆਪਣੇ ਸਾਰੇ ਵੀਰਾਂ ਦਾ ਬਚਾਅ ਕਰ ਲਿਆ ਅਤੇ ਜਿੰਨੇ ਵੀ ਵੱਡੇ ਸ਼ਹਿਰ ਵਿੱਚ ਸਾਡੀ ਮਦਦ ਕਰਦੇ ਸਨ, ਮੈਂ ਕਿਸੇ ਦਾ ਵੀ ਨਾਂ ਨਹੀਂ ਲਿਆ ਤੇ ਸਾਰਿਆਂ ਦਾ





ਬਚਾਅ ਹੋ ਗਿਆ। ਕਈਆਂ ਬਾਰੇ ਮੇਰੇ ਰਿਸ਼ਤੇਦਾਰ ਨੂੰ ਵੀ ਪਤਾ ਸੀ, ਪਰ ਉਸ ਨੇ ਵੀ ਕਿਸੇ ਬਾਰੇ ਕੁਝ ਨਹੀਂ ਦੱਸਿਆ। ਪੁਲੀਸ ਰੋਜ਼ ਮੈਨੂੰ ਤੇ ਮੇਰੇ ਰਿਸ਼ਤੇਦਾਰ ਨੂੰ ਇੱਕ ਜਗ੍ਹਾ ਤੋਂ ਦੂਸਰੀ ਜਗ੍ਹਾ ਲਿਜਾਂਦੀ ਰਹਿੰਦੀ ਸੀ। ਮੇਰੇ ਰਿਸ਼ਤੇਦਾਰ ਨੇ ਮੈਨੂੰ ਇਸ਼ਾਰਾ ਕਰ ਕੇ ਦੱਸ ਦਿੱਤਾ ਸੀ ਕਿ ਮੈਂ ਕੁਝ ਨਹੀਂ ਕੇਸਾਂ ਬਾਰੇ ਦੱਸਿਆ ਤੇ ਫਿਰ ਪੁਲੀਸ ਨੇ ਸਾਨੂੰ ਵੱਖ ਕਰ ਦਿੱਤਾ। ਪੁਲੀਸ ਨੇ ਮੈਨੂੰ ਕਈ ਦਿਨ ਅੰਡਰ ਗਰਾਊਂਡ ਹੀ ਰੱਖਿਆ ਅਤੇ ਕਈ ਰਾਤਾਂ ਬਿਲਕੁਲ ਸੌਣ ਨਹੀਂ ਦਿੱਤਾ। ਲੱਤਾਂ 'ਤੇ ਰੂਲਰ ਫੇਰੇ, ਪੱਖੇ ਨਾਲ ਪੁੱਠਾ ਲਟਕਾਇਆ ਤੇ ਪੱਖਾ ਘੁਮਾ ਕੇ ਡਾਂਗਾਂ ਨਾਲ ਮਾਰਦੇ। ਗੁਪਤ ਅੰਗਾਂ 'ਤੇ ਬਿਜਲੀ ਦੇ ਕਰੰਟ ਲਾਉਂਦੇ, ਸੂਈਆਂ ਮਾਰਨੀਆਂ, ਪੁੱਠੀਆਂ ਬਾਂਹਾਂ ਬੰਨ੍ਹ ਕੇ ਟੰਗਣਾ, ਹੱਡੀਆਂ 'ਤੇ ਡਾਂਗਾਂ ਮਾਰਨੀਆਂ, ਮਾਸ ਪਾੜ ਕੇ ਨਮਕ ਪਾਉਣਾ, ਸਾਰੀ-ਸਾਰੀ ਰਾਤ ਖੜ੍ਹੇ ਰੱਖਣਾ, ਪੁੱਠੀਆਂ ਹੱਥਕੜੀਆਂ ਹਮੇਸ਼ਾ ਲਾ ਕੇ ਰੱਖਣੀਆਂ, ਕੇਸਾਂ ਨੂੰ ਉੱਪਰ ਬੰਨ੍ਹ ਕੇ ਖੜ੍ਹੇ ਕਰਨਾ ਆਦਿ ਟਾਰਚਰ ਕੀਤੇ, ਪਰ ਵਾਹਿਗੁਰੂ ਦੀ ਕਿਰਪਾ ਨਾਲ ਮੇਰੇ ਤੋਂ ਕੁਝ ਨਾ ਪੁੱਛ ਸਕੇ। ਇੱਥੋਂ ਤਕ ਕਿ ਮੇਰੇ ਕਿਸੇ ਸਾਥੀ ਦਾ ਅਸਲੀ ਨਾਂ ਜਾਂ ਘਰ ਦਾ ਪਤਾ ਵੀ ਨਹੀਂ ਪੁੱਛ ਸਕੇ। ਨਾ ਹੀ ਮੈਂ ਮਥਰਾ ਸਿੰਘ ਦਾ ਅਸਲੀ ਨਾਂ ਦੱਸਿਆ ਤੇ ਬਾਕੀਆਂ ਬਾਰੇ ਮੈਂ ਕਿਹਾ- "ਸਾਰੇ ਮਥਰਾ ਸਿੰਘ ਨੇ ਹੀ ਮਿਲਾਏ ਹਨ ਤੇ ਉਹਨਾਂ ਦੇ ਸਾਰਿਆਂ ਦੇ ਨਾਂ ਗਲਤ ਹੀ ਪਹਿਲਾਂ ਤੋਂ ਰੱਖੇ ਸੀ, ਨਾ ਮੈਂ ਉਹਨਾਂ ਨੂੰ ਪੁੱਛੇ ਤੇ ਨਾ ਜ਼ਰੂਰਤ ਹੀ ਪੁੱਛਣ ਦੀ ਸਮਝੀ....।" ਅਤੇ ਜਿੰਨੇ ਵੀ ਵੱਡੇ ਸ਼ਹਿਰ ਜਾਂ ਦੂਜਿਆਂ ਸੂਬਿਆਂ ਵਿੱਚ ਐਕਸ਼ਨ ਕੀਤੇ ਸੀ, ਕੋਈ ਨਾ ਦੱਸਿਆ। ਵੱਡੇ ਐਕਸ਼ਨ ਲੁਕਾਉਣ ਕਰਕੇ ਮੈਂ ਜਾਂਦਿਆਂ ਹੀ ਛੋਟੀਆਂ ਮੋਟੀਆਂ ਡਕੈਤੀਆਂ ਦੱਸ ਦਿੱਤੀਆਂ ਤਾਂ ਕਿ ਪੁਲੀਸ ਵਾਲੇ ਸਮਝਣ ਕਿ ਇਸ ਨੇ ਸਭ ਕੁਝ ਥੋੜ੍ਹੀ ਕੁੱਟ ਨਾਲ ਹੀ ਦੱਸ ਦਿੱਤਾ ਹੈ ਤੇ ਮੈਂ ਆਪਣੇ ਆਪ ਨੂੰ ਪੁਲੀਸ ਕੋਲ ਬਹੁਤ ਘਟੀਆ ਸ਼ੋਅ ਕੀਤਾ। ਝੂਠੀਆਂ ਹੀ ਸਟੋਰੀਆਂ ਬਣਾ ਕੇ ਦੱਸੀਆਂ ਕਿ ਮੈਂ ਤਾਂ ਅਵਾਰਾ ਜਿਹਾ ਆਦਮੀ ਹਾਂ, ਮੇਰਾ ਧਰਮ ਦੇ ਕੰਮਾਂ ਵਿੱਚ ਕੋਈ ਦਖ਼ਲ ਨਹੀਂ। ਮੈਂ ਤਾਂ ਡਕੈਤੀਆਂ ਕਰ ਕੇ ਐਸ਼ ਕਰਨ ਵਾਲਾ ਆਦਮੀ ਹਾਂ। ਝੂਠੇ ਹੀ ਕਈ ਕੁੜੀਆਂ ਦੇ ਨਾਂ ਦੱਸ ਕੇ ਉਹਨਾਂ ਕੋਲ ਆਪਣੇ ਆਪ ਨੂੰ ਘਟੀਆ ਸ਼ੋਅ ਕੀਤਾ ਤਾਂ ਕਿ ਉਹ ਸ਼ੱਕ ਨਾ ਕਰ ਸਕਣ ਕਿ ਜੋ ਵੱਡੇ ਕੰਮ ਹੋਏ ਉਹ ਇਹਨੇ ਕੀਤੇ ਹਨ।

ਫਿਰ ਮੈਂ ਪੁਲੀਸ ਦੇ ਸਾਮ੍ਹਣੇ ਆਪਣੇ ਆਪ ਨੂੰ ਪਾਗਲ ਸ਼ੋਅ ਕੀਤਾ। ਮੈਂ ਪਹਿਲਾਂ ਖਿਲੌਨਾ ਪਿਕਚਰ ਵੇਖੀ ਸੀ, ਉਸ ਵਿੱਚ ਸੰਜੀਵ ਕੁਮਾਰ ਨੇ ਪਾਗਲ ਦਾ ਰੋਲ ਕੀਤਾ ਸੀ। ਮੈਂ ਵੀ ਉਸ ਹਿਸਾਬ ਨਾਲ ਪਾਗਲ ਦਾ ਰੋਲ ਕਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਤਾਂ ਮੈਂ ਬੋਲਣਾ ਹੀ ਬੰਦ ਕਰ ਦਿੱਤਾ । ਸਾਰੇ ਅਫ਼ਸਰਾਂ ਮੈਨੂੰ ਬੁਲਾਉਣਾ, ਪਰ ਮੈਂ ਅੱਗੋਂ ਬੋਲਾਂ ਹੀ ਨਾ। ਫਿਰ ਮੈਂ ਖ਼ੁਦ ਹੀ ਸੋਚਿਆ ਕਿ ਇਹ ਫਾਰਮੂਲਾ ਕੰਮ ਨਹੀਂ ਦੇਵੇਗਾ, ਕਿਉਂਕਿ ਜਿਵੇਂ ਸੂਈ ਚੁਭਾਉਣ ਨਾਲ ਚੀਕ ਨਿਕਲ ਸਕਦੀ ਜਾਂ ਹੋਰ ਕੁਝ ਕਰ ਸਕਦੇ ਤਾਂ ਇਹਨਾਂ ਨੂੰ ਪਤਾ ਲੱਗ ਜਾਵੇਗਾ ਕਿ ਇਹ ਜਾਣ ਕੇ ਨਹੀਂ ਬੋਲਦਾ।

ਫਿਰ ਮੈਂ ਪਾਗਲਾਂ ਵਾਂਗ ਸਿਰ ਮਾਰਨਾ ਚਾਲੂ ਕਰ ਦਿੱਤਾ ਤਾਂ ਕਿ ਮੈਨੂੰ ਪਾਗਲ ਸਮਝ ਕੇ ਡਰਾਕਲ ਸਮਝਣ ਕਿ ਇਹ ਇੱਕ ਮਾਮੂਲੀ ਆਦਮੀ ਹੋਣ ਕਰਕੇ ਏਨਾ ਵੱਡਾ ਪਕੜੇ ਜਾਣ ਦਾ ਸਦਮਾ ਬਰਦਾਸ਼ਤ ਨਹੀਂ ਕਰ ਸਕਿਆ। ਪਹਿਲਾਂ ਤਾਂ ਉਹਨਾਂ ਕਿੰਨਾ ਚਿਰ ਮੇਰੀ ਐਕਟਿੰਗ ਨੂੰ ਨਾ ਮੰਨਿਆ, ਪਰ ਫਿਰ ਉਹਨਾਂ ਨੇ ਡਾਕਟਰ ਨੂੰ ਲਿਆਂਦਾ ਤਾਂ ਡਾਕਟਰ ਨੂੰ ਵੀ ਮੈਂ ਪਾਗਲ ਦਾ ਰੋਲ ਕਰ ਕੇ ਦਿਖਾਇਆ।



ਉਸ ਨੇ ਪੁਲੀਸ ਵਾਲਿਆਂ ਨੂੰ ਇੰਗਲਿਸ਼ ਵਿੱਚ ਪੁੱਛਿਆ- "ਤੁਸੀਂ ਇਸ ਨੂੰ ਜ਼ਿਆਦਾ ਉਨੀਂਦਰਾ ਤਾਂ ਨਹੀਂ ਦਿੱਤਾ?" ਇੱਕ ਪੁਲੀਸ ਅਫ਼ਸਰ ਨੇ ਆਖਿਆ- "ਨੀਂਦਰਾ ਤਾਂ ਕਾਫ਼ੀ ਦਿੱਤਾ।" ਡਾਕਟਰ ਨੇ ਆਪਣੇ ਸਿਰ ਵੱਲ ਇਸ਼ਾਰਾ ਕਰ ਕੇ ਦੱਸਿਆ ਕਿ ਇਸ ਦੇ ਦਿਮਾਗ ਵਿੱਚ ਫ਼ਰਕ ਪੈ ਗਿਆ। ਇਸ ਤਰ੍ਹਾਂ ਮੇਰੀ ਪਾਗਲ ਵਾਲੀ ਚਾਲ ਕਾਮਯਾਬ ਹੋ ਗਈ।

ਜਦੋਂ ਮੈਂ ਬੋਲਣਾ ਛੱਡਿਆ ਸੀ, ਉਸ ਸਮੇਂ ਮੈਨੂੰ ਜਦੋਂ ਕਾਫ਼ੀ ਅਫ਼ਸਰ ਪਿਆਰ ਨਾਲ ਬੁਲਾ ਰਹੇ ਸਨ ਤਾਂ ਮੈਂ ਉਹਨਾਂ ਨੂੰ ਇਸ਼ਾਰੇ ਨਾਲ ਕਿਹਾ ਕਿ ਆਪ ਮੈਨੂੰ ਕਾਗਜ਼-ਪੈੱਨ ਦਿਓ। ਉਹਨਾਂ ਨੇ ਕਾਗਜ਼ ਪੈੱਨ ਦਿੱਤਾ, ਤਾਂ ਮੈਂ ਉਹਨਾਂ ਨੂੰ ਟੁੱਟੀ-ਫੁੱਟੀ ਹਿੰਦੀ ਵਿੱਚ ਲਿਖ ਕੇ ਕਿਹਾ ਕਿ ਆਪ ਨੇ ਮੇਰੇ ਮਾਂ-ਬਾਪ ਕੋ ਮਾਰ ਦੀਆ ਹੈ ਤੇ ਆਪ ਨੇ ਮੇਰੇ ਬੱਚੇ ਵੀ ਮਾਰ ਦੀਏ ਹੈਂ। ਤਾਂ ਅਫ਼ਸਰਾਂ ਨੇ ਕਿਹਾ ਕਿ ਕੌਣ ਕਹਿੰਦਾ ਹੈ ਤੇਰੇ ਮਾਂ-ਬਾਪ ਤੇ ਬੱਚੇ ਮਾਰ ਦੀਏ ਹੈਂ। ਇੱਕ ਅਫ਼ਸਰ ਨੇ ਕਿਹਾ ਕਿ ਇਸ ਦਾ ਤਾਂ ਵਿਆਹ ਹੀ ਨਹੀਂ ਹੋਇਆ, ਬੱਚੇ ਕਹਾਂ ਸੇ ਆ ਗਏ। ਦੂਸਰੇ ਨੇ ਮੈਨੂੰ ਪਾਗਲ ਦੱਸਿਆ। ਮੈਂ ਇੱਕ ਉਹਨਾਂ ਨਾਲ ਜੋ ਪਹਿਲੀ ਵਾਰ ਅਫ਼ਸਰ ਆਇਆ ਸੀ, ਜੋ ਕਦੇ ਮੈਨੂੰ ਪਹਿਲਾਂ ਨਹੀਂ ਮਿਲਿਆ ਸੀ, ਉਸ ਵੱਲ ਇਸ਼ਾਰਾ ਕਰ ਕੇ ਕਿਹਾ- "ਇਹ ਕਹਿੰਦੇ ਕਿ ਤੇਰੇ ਮਾਂ-ਬਾਪ ਤੇ ਬੱਚੇ ਪੁਲੀਸ ਨੇ ਮਾਰ ਦਿੱਤੇ।"

ਮੇਰੀ ਇਹ ਗੱਲ ਸੁਣ ਕੇ ਸਾਰੇ ਉਸ ਅਫ਼ਸਰ ਵੱਲ ਹੋ ਗਏ ਤੇ ਉਸ ਨੂੰ ਪੁੱਛਣ ਲੱਗੇ ਕਿ ਤੂੰ ਇਸ ਨੂੰ ਇਸ ਤਰ੍ਹਾਂ ਕਿਉਂ ਕਿਹਾ। ਉਹ ਅਫ਼ਸਰ ਘਬਰਾ ਗਿਆ। ਉਸ ਨੇ ਕਿਹਾ- "ਜਨਾਬ ਮੈਂ ਤਾਂ ਪਹਿਲੀ ਵਾਰ ਹੀ ਤੁਹਾਡੇ ਸਾਮ੍ਹਣੇ ਆਇਆਂ, ਪਹਿਲਾਂ ਤਾਂ ਮੈਂ ਇਸ ਨੂੰ ਵੇਖਿਆ ਵੀ ਨਹੀਂ।" ਮੈਂ ਉਸ ਨੂੰ ਕਿਹਾ, "ਤੂੰ ਸਵੇਰੇ ਆਲੂ ਵਾਲੇ ਪਰੌਂਠੇ ਤੇ ਚਾਹ ਲੈ ਕੇ ਆਇਆ ਸੀ, ਉਸ ਵੇਲੇ ਕਿਹਾ।"

ਉਹ ਅਫ਼ਸਰ ਡੌਰ ਭੌਰਾ ਜਿਹਾ ਹੋ ਗਿਆ, ਮੈਨੂੰ ਮਨ 'ਚ ਹਾਸਾ ਵੀ ਆਇਆ ਤੇ ਉਸ 'ਤੇ ਤਰਸ ਵੀ, ਪਰ ਅਫ਼ਸਰਾਂ ਨੇ ਹੋਰ ਸਿਪਾਹੀਆਂ ਨੂੰ ਜੋ ਮੇਰੇ ਨਾਲ ਡਿਊਟੀ 'ਤੇ ਸਨ, ਉਹਨਾਂ ਨੂੰ ਪੁੱਛਿਆ ਕਿ ਕੀ ਸਵੇਰੇ ਇਹ ਆਇਆ ਸੀ? ਉਸ ਨੇ ਕਿਹਾ ਕਿ "ਨਾ ਕੋਈ ਇੱਥੇ ਆਇਆ, ਨਾ ਹੀ ਇਸ ਨੇ ਸਵੇਰ ਦਾ ਕੁਝ ਖਾਧਾ।" ਇਸ ਤਰ੍ਹਾਂ ਕਰਕੇ ਮੈਂ ਕਈ ਤਰ੍ਹਾਂ ਦੀਆਂ ਪਾਗਲਾਂ ਦੀ ਐਕਟਿੰਗ ਕਰਕੇ ਪੁਲੀਸ ਨੂੰ ਆਪਣਾ ਆਪ ਪਾਗਲ ਸ਼ੋਅ ਕੀਤਾ। ਫਿਰ ਜਦੋਂ ਸਭ ਤੋਂ ਵੱਡਾ ਅਫ਼ਸਰ ਆਇਆ ਤਾਂ ਮੈਂ ਉਸ ਨੂੰ ਕਿਹਾ ਕਿ ਮੈਂ ਤੁਹਾਨੂੰ ਵਧੀਆ ਗੱਲਾਂ ਦੱਸਦਾਂ।

ਉਸ ਨੇ ਕਿਹਾ, "ਦੱਸ ।" ਤਾਂ ਮੈਂ ਕਿਹਾ ਕਿ ਇੰਦਰਾ ਗਾਂਧੀ ਤੇ ਲੌਂਗੋਵਾਲ ਨੂੰ ਵੀ ਮੈਂ ਮਾਰਿਆ ਸੀ। ਅਫ਼ਸਰਾਂ ਨੇ ਕਿਹਾ, "ਉਸ ਨੂੰ ਤਾਂ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਮਾਰਿਆ।" ਮੈਂ ਆਖਿਆ ਕਿ ਉਹਨਾਂ ਦਾ ਤਾਂ ਝੂਠਾ ਹੀ ਨਾਂ ਲੱਗਾ, ਉਸ ਨੂੰ ਤਾਂ ਮੈਂ ਮਾਰਿਆ। ਤੇ ਇਸ ਗੱਲ ਨੇ ਵੀ ਮੇਰਾ ਪਾਗਲਪੁਣਾ ਕਾਫ਼ੀ ਸ਼ੋਅ ਕੀਤਾ। ਨਾਲੇ ਮੈਨੂੰ ਪਾਗਲ ਬਣ ਕੇ ਬਹਾਨਾ ਵੀ ਮਿਲ ਗਿਆ। ਪਾਗਲ ਬਣਨ ਕਰ ਕੇ ਜਿਹੜਾ ਵੀ ਅਫ਼ਸਰ ਮੇਰੇ ਨਾਲ ਬੁਰਾ ਸਲੂਕ ਕਰਦਾ ਸੀ, ਮੈਂ ਉਸ ਨੂੰ ਗਾਲ੍ਹਾਂ ਕੱਢਦਾ ਤੇ ਨਾਲੇ ਆਖਦਾ- "ਤੁਹਾਡੇ ਬੱਚੇ ਮਾਰਾਂਗੇ, ਅਸੀਂ ਸੌਂਹਾਂ ਖਾਧੀਆਂ ਕਿ ਜੋ ਸਾਨੂੰ ਟਾਰਚਰ ਕਰੇਗਾ, ਅਸੀਂ ਉਸ ਦਾ ਸਾਰਾ ਪਰਿਵਾਰ ਮਾਰ ਦੇਵਾਂਗੇ।"

ਫਿਰ ਮੈਂ ਰਿਮਾਂਡ ਵਿੱਚ ਬਹੁਤ ਹੀ ਬਿਮਾਰ ਹੋ ਗਿਆ। ਥਾਣੇ ਵਿੱਚ ਹੀ ਮੈਜਿਸਟਰੇਟ ਦੇ ਸਾਮ੍ਹਣੇ ਪੇਸ਼ ਕੀਤਾ। ਮੈਂ ਮੈਜਿਸਟਰੇਟ ਨੂੰ ਦੱਸਿਆ ਕਿ ਮੈਨੂੰ





ਕਿੰਨੇ ਦਿਨਾਂ ਤੋਂ ਫੜਿਆ ਹੈ ਅਤੇ ਮੈਨੂੰ ਪੁਲੀਸ ਨੇ ਬੜਾ ਜ਼ਿਆਦਾ ਟਾਰਚਰ ਵੀ ਕੀਤਾ, ਪਰ ਮੈਜਿਸਟਰੇਟ ਮੇਰੀ ਗੱਲ ਵੱਲ ਬਿਲਕੁਲ ਧਿਆਨ ਨਹੀਂ ਦਿੱਤਾ ਤੇ ਜਿੰਨਾ ਰਿਮਾਂਡ ਮੰਗਿਆ ਗਿਆ, ਓਨਾ ਹੀ ਪੁਲੀਸ ਨੂੰ ਦੇ ਦਿੱਤਾ ਗਿਆ।

ਓਥੇ ਥਾਣੇ ਵਿੱਚ ਹੀ ਸਾਰੇ ਗਵਾਹਾਂ ਨੂੰ ਮੈਨੂੰ ਵਿਖਾਇਆ ਗਿਆ, ਪਰ ਕਿਸੇ ਨੇ ਵੀ ਮੈਨੂੰ ਨਾ ਪਛਾਣਿਆ, ਕਿਉਂਕਿ (ਐਕਸ਼ਨ ਕਰਨ ਵੇਲੇ) ਅਸੀਂ ਥੋੜ੍ਹਾ ਬਹੁਤਾ ਹੁਲੀਆ ਵੀ ਬਦਲ ਲੈਂਦੇ ਸੀ। ਕੁਝ ਅੰਟੀ ਹੋਰਾਂ ਨੇ ਵੀ ਸਾਡੀਆਂ ਬੜੀਆਂ ਗਰੰਟੀਆਂ ਦਿੱਤੀਆਂ ਕਿ ਇਹ ਉਸ ਦਿਨ ਘਰ ਸਨ। ਉਹਨਾਂ ਨੇ ਸਾਡੇ ਨਾਲ ਪਿਆਰ ਹੋਣ ਕਰਕੇ ਸਾਡੇ ਲਈ ਕਾਫ਼ੀ ਝੂਠ ਪੁਲੀਸ ਕੋਲ ਬੋਲਿਆ। ਪੁਲੀਸ ਵਾਲੇ ਮੈਨੂੰ ਕਹਿੰਦੇ ਕਿ ਤੂੰ ਤੇ ਸਾਡੇ ਵੰਦੀਆਂ ਮਾਰ-ਮਾਰ ਕੇ ਜ਼ਖ਼ਮ ਕਰ ਦਿੱਤੇ ਤੇ ਨਾਲੇ ਸਾਡੇ ਕੱਪੜੇ ਪਾੜ ਦਿੱਤੇ। ਮੈਂ ਕਿਹਾ, "ਮੇਰੇ ਪਾਸ ਹਥਿਆਰ ਹੁੰਦਾ ਤਾਂ ਮੈਂ ਆਪ ਸਭ ਨੂੰ ਮਾਰ ਦਿੰਦਾ, ਜੇਕਰ ਮੇਰੇ ਕੋਲੋਂ ਨਿਕਲਿਆ ਨਾ ਜਾਂਦਾ ਤਾਂ ਆਪਣੇ ਗੋਲੀਆਂ ਮਾਰ ਲੈਂਦਾ, ਪਰ ਜਿਊਂਦਾ-ਜੀਅ ਤੁਹਾਡੇ ਹੱਥ ਨਾ ਆਉਂਦਾ।"

ਪੁਲੀਸ ਵਾਲੇ ਕਹਿੰਦੇ- "ਜੇਕਰ ਸਾਨੂੰ ਪਤਾ ਹੁੰਦਾ ਤੂੰ 'ਜਿੰਦਾ' ਹੈਂ ਤਾਂ ਅਸੀਂ ਤੈਨੂੰ ਹੱਥ ਨਹੀਂ ਸੀ ਪਾਉਂਦੇ, ਓਥੇ ਹੀ ਗੋਲੀਆਂ ਨਾਲ ਭੁੰਨ ਦਿੰਦੇ, ਤੇਰੀ ਕਿਸਮਤ ਵੀ ਚੰਗੀ, ਤੂੰ ਵੀ ਬਚ ਗਿਆ ਤੇ ਅਸੀਂ ਵੀ ਬਚ ਗਏ।"

ਕਈ ਪੁਲੀਸ ਵਾਲੇ ਮੇਰੇ ਨਾਲ ਚੰਗਾ ਸਲੂਕ ਵੀ ਕਰਦੇ ਸਨ।

ਇੱਕ ਰਾਤ ਮੇਰਾ ਰਿਸ਼ਤੇਦਾਰ ਬੱਬੂ ਤੇ ਮੈਂ ਇੱਕ ਹੀ ਥਾਣੇ ਅਸ਼ੋਕ ਨਗਰ ਵਿੱਚ ਸੀ। ਓਥੇ ਅਸੀਂ ਅੰਡਰਗਰਾਊਂਡ ਹਵਾਲਾਤ ਵਿੱਚ ਸੀ, ਓਥੇ ਉਸ ਨੂੰ ਰਾਤ ਬਹੁਤ ਠੰਢ ਲੱਗੀ ਤਾਂ ਉਹ ਜ਼ੋਰ-ਜ਼ੋਰ ਨਾਲ ਰੌਲਾ ਪਾ ਰਿਹਾ ਸੀ- "ਮੇਰੇ ਕੋ ਕਾਂਬਾ ਛਿੜ ਰਿਹਾ ਹੈ, ਮੇਰੇ ਕੋ ਰਜ਼ਾਈ ਦੋ।" ਮੈਨੂੰ ਵੀ ਠੰਢ ਲੱਗ ਰਹੀ ਸੀ, ਪਰ ਮੈਂ ਉਸ ਨੂੰ ਆਪਣੀ ਰਜ਼ਾਈ ਭੇਜ ਦਿੱਤੀ। ਉਸ ਤੋਂ ਬਾਅਦ ਉਹ ਮੈਨੂੰ ਨਹੀਂ ਮਿਲਿਆ। ਫਿਰ ਮੈਨੂੰ ਰਿਮਾਂਡ ਖ਼ਤਮ ਹੋਣ ਤੋਂ 2 ਦਿਨ ਪਹਿਲਾਂ ਹੀ ਮੈਜਿਸਟਰੇਟ ਦੇ ਪੇਸ਼ ਕਰ ਦਿੱਤਾ ਤੇ ਜੇਲ੍ਹ ਭੇਜ ਦਿੱਤਾ।

ਜੇਲ੍ਹ ਵਿੱਚ ਕੁਝ ਮਿੰਟਾਂ ਲਈ ਚੜ੍ਹਦੀ ਕਲਾ ਵਾਲੇ ਸਿੰਘ ਨਾਰੰਗ ਸਾਹਿਬ ਮਿਲੇ। ਉਹਨਾਂ ਨੂੰ ਫ਼ਤਹਿ ਗਜਾਈ ਤੇ ਆਪਣੇ ਬਾਰੇ ਦੱਸਿਆ। ਉਹਨਾਂ ਨੇ ਮੇਰੇ ਰਿਸ਼ਤੇਦਾਰ ਬਾਰੇ ਪੁੱਛਿਆ ਕਿ ਉਸ ਦੀ ਮੌਤ ਕਿਵੇਂ ਹੋ ਗਈ।

ਮੈਂ ਇਹ ਸੁਣ ਕੇ ਹੈਰਾਨ ਰਹਿ ਗਿਆ।

ਮੈਂ ਕਿਹਾ- "ਨਹੀਂ, ਉਹ ਤਾਂ ਠੀਕ-ਠਾਕ ਹੈ...।" ਉਹ ਹੈਰਾਨ ਹੋ ਕੇ ਕਹਿੰਦੇ- "ਤੈਨੂੰ ਪੁਲੀਸ ਨੇ ਦੱਸਿਆ ਨਹੀਂ ਕਿ ਉਸ ਦੀ ਪੁਲੀਸ ਕਸਟੱਡੀ ਵਿੱਚ ਟਾਰਚਰ ਨਾਲ ਮੌਤ ਹੋ ਗਈ?"

ਮੈਂ ਆਖਿਆ- "ਮੈਨੂੰ ਤੇ ਤੁਹਾਥੋਂ ਤੋਂ ਹੀ ਪਤਾ ਲੱਗਾ।" ਮੈਂ ਇਹ ਖ਼ਬਰ ਸੁਣ ਕੇ ਬੜਾ ਦੁੱਖ ਮਨਾਇਆ, ਪਰ ਵਾਹਿਗੁਰੂ ਦਾ ਭਾਣਾ ਸਮਝ ਕੇ ਮਿੱਠਾ ਮੰਨਿਆ । ਫਿਰ ਉਹ ਸਿੰਘ ਮੇਰੇ ਲਈ ਕੁਝ ਖਾਣ-ਪੀਣ ਲਈ ਲਿਆ ਰਹੇ ਸਨ। ਮੈਂ ਵੀ ਨਾਂਹ ਕੀਤੀ ਤੇ ਜੇਲ੍ਹ ਵਾਲਿਆਂ ਵੀ ਨਾ ਲੈਣ ਦਿੱਤਾ ਤੇ ਮੈਨੂੰ 'ਕੱਲੇ ਨੂੰ ਫਾਂਸੀ ਚੱਕੀ ਵਿੱਚ ਰੱਖਿਆ ਗਿਆ, ਜਿੱਥੇ ਤਕਰੀਬਨ ਬੰਦ ਹੀ ਰੱਖਦੇ ਸਨ। ਦੋ ਜਣੇ ਫਾਂਸੀ ਵਾਲੇ ਸਨ, ਉਹ ਬੜਾ ਪਿਆਰ ਕਰਦੇ ਸਨ। ਫਿਰ ਮੈਨੂੰ ਬਾਹਰਲੇ ਅਹਿਮਦਾਬਾਦ ਸੂਬੇ ਵਾਲੀ ਪੁਲੀਸ ਜਿਨ੍ਹਾਂ ਰਲ ਕੇ ਨਾਲ ਫੜਿਆ ਸੀ, ਉਹ ਲੈ ਗਈ।



ਅਹਿਮਦਾਬਾਦ ਪੁਲੀਸ ਨੇ ਮੇਰੇ ਨਾਲ ਬੜਾ ਚੰਗਾ ਸਲੂਕ ਕੀਤਾ। ਮੈਨੂੰ ਓਥੇ ਲਿਜਾ ਕੇ ਇੱਕ ਦਿਨ ਜੇਲ੍ਹ ਵਿੱਚ ਰੱਖਿਆ ਤੇ ਅਗਲੇ ਦਿਨ ਮੈਜਿਸਟਰੇਟ ਦੇ ਪੇਸ਼ ਕੀਤਾ। ਮੈਜਿਸਟਰੇਟ ਕੋਲੋਂ ਪੁਲੀਸ ਨੇ 15 ਦਿਨ ਦਾ ਰਿਮਾਂਡ ਮੰਗਿਆ ਤੇ ਮੈਜਿਸਟਰੇਟ ਨੇ ਮੇਰੇ ਤੋਂ ਪੁੱਛਿਆ ਕਿ ਤੂੰ ਰਿਮਾਂਡ ਬਾਰੇ ਕੁਝ ਕਹਿਣਾ ? ਤਾਂ ਮੈਂ ਆਖਿਆ, "ਜਿੰਨਾ ਪੁਲੀਸ ਮੰਗਦੀ, ਓਨਾ ਹੀ ਦੇ ਦਿਓ" ਤਾਂ ਮੈਜਿਸਟਰੇਟ ਬੜਾ ਖੁਸ਼ ਹੋਇਆ ਤਾਂ ਆਖਣ ਲੱਗਾ ਕਿ ਮੈਂ ਜ਼ਿੰਦਗੀ ਵਿੱਚ ਪਹਿਲਾ ਸ਼ਖਸ (ਆਦਮੀ) ਵੇਖਿਆ, ਜਿਸ ਨੇ ਇਸ ਤਰ੍ਹਾਂ ਕਿਹਾ, ਜਿੰਨਾ ਮੰਗਦੇ ਦੇ ਦਿਓ। ਫਿਰ ਇਸ ਤੋਂ ਪਹਿਲਾਂ ਮੇਰੀ ਸ਼ਨਾਖਤ ਕਰਾਈ ਗਈ ਤਾਂ ਮੈਂ ਦੂਸਰੇ ਮੈਜਿਸਟਰੇਟ ਨੂੰ ਕਿਹਾ ਕਿ ਮੈਂ ਸ਼ਨਾਖਤ ਨਹੀਂ ਕਰਾਉਣੀ, ਕਿਉਂਕਿ ਪੁਲੀਸ ਨੇ ਬੱਚਿਆਂ, ਬਜ਼ੁਰਗਾਂ ਅਤੇ ਔਰਤਾਂ ਆਦਿ ਹਰ ਤਰ੍ਹਾਂ ਦੇ ਆਦਮੀਆਂ ਨੂੰ ਵਿਖਾਇਆ ਹੈ, ਇਸ ਲਈ ਮੈਂ ਸ਼ਨਾਖਤ ਨਹੀਂ ਕਰਾਉਣੀ । ਪਰ ਮੈਜਿਸਟਰੇਟ ਨੇ ਕਿਹਾ, "ਸ਼ਨਾਖਤ ਕਰਾਉਣੀ ਜ਼ਰੂਰੀ ਹੈ। ਜਿਨ੍ਹਾਂ ਤੈਨੂੰ ਵੇਖਿਆ ਹੈ, ਕੀ ਤੂੰ ਉਹਨਾਂ ਨੂੰ ਪਛਾਣ ਸਕਦਾ ਹੈਂ ? ਤਾਂ ਮੈਂ ਨਾਂਹ ਕਰ ਦਿੱਤੀ, ਪਰ ਫਿਰ ਵੀ ਮੇਰੀ ਸ਼ਨਾਖਤ ਕਰਾਈ ਗਈ। ਮੇਰੇ ਨੇੜੇ ਲੂਲੇ ਲੰਗੜੇ ਖੜ੍ਹੇ ਕਰ ਦਿੱਤੇ ਗਏ ਤੇ ਸਨਾਖਤ ਕਰਾ ਦਿੱਤੀ ਗਈ। ਇਸ ਤਰ੍ਹਾਂ ਉਹਨਾਂ ਨੇ ਮੈਨੂੰ ਪਛਾਣ ਲਿਆ।

ਫਿਰ ਮੈਨੂੰ ਸੀ.ਪੀ. ਦੇ ਆਫ਼ਿਸ ਅਹਿਮਦਾਬਾਦ ਵਿਖੇ ਲਿਜਾਇਆ ਗਿਆ। ਸੀ.ਪੀ. ਨੇ ਮੇਰੇ ਨਾਲ ਬੜਾ ਚੰਗਾ ਸਲੂਕ ਕੀਤਾ। ਉਸ ਨੇ ਬਾਕੀ ਸਾਰਿਆਂ ਨੂੰ ਕਮਰੇ ਵਿੱਚੋਂ ਬਾਹਰ ਕੱਢ ਦਿੱਤਾ ਤੇ ਮੈਂ ਤੇ ਇੰਸਪੈਕਟਰ ਹੀ ਉਸ ਨਾਲ ਕਮਰੇ ਵਿੱਚ ਸੀ। ਉਸ ਨੇ ਮੈਨੂੰ ਪੁੱਛਿਆ- "ਕੀ ਪੀਓਗੇ, ਠੰਢਾ ਜਾਂ ਗਰਮ?" ਮੈਂ ਕਿਹਾ- "ਬਸ ਸਾਹਿਬ, ਕੁਝ ਨਹੀਂ, ਮਿਹਰਬਾਨੀ।"

ਪਰ ਉਸ ਨੇ ਕਿਹਾ- "ਚਾਹ ਪੀ ਲੈਂਦੇ ਹਾਂ।" ਤੇ ਉਸ ਨੇ ਘੰਟੀ ਦੇ ਕੇ 3 ਕੱਪ ਚਾਹ ਮੰਗਵਾਈ। ਅਸੀਂ ਚਾਹ ਪੀਤੀ ਤੇ ਮੈਨੂੰ ਉਹਨਾਂ ਨੇ ਸਾਰਾ ਕੁਝ ਦੱਸਣ ਲਈ ਕਿਹਾ ਕਿ ਤੁਸੀਂ ਪਾਕਿਸਤਾਨ ਤੋਂ ਕੀ-ਕੀ ਲਿਆਏ ਹੋ ਤੇ ਕੀ ਟਰੇਨਿੰਗ ਲਈ ਹੈ।

ਮੈਂ ਕਿਹਾ- "ਜਨਾਬ ਪਾਕਿਸਤਾਨ ਤੋਂ ਕੋਈ ਟਰੇਨਿੰਗ ਨਹੀਂ ਲਈ ਤੇ ਨਾ ਹੀ ਹਥਿਆਰ ਲਿਆਏ ਹਾਂ। ਦਿੱਲੀ ਪੁਲੀਸ ਮੇਰੇ ਪਾਕਿਸਤਾਨ ਬਾਰੇ ਸਾਰਾ ਜਾਣਦੀ ਸੀ ਤੇ ਕਿਉਂਕਿ ਉਸ ਪੁਲੀਸ ਨੇ ਜੋ ਪਹਿਲਾਂ ਆਦਮੀ ਫੜੇ ਸੀ, ਉਹਨਾਂ ਨੇ ਮੇਰੇ ਬਾਰੇ ਤੇ ਸਾਥੀਆਂ ਬਾਰੇ ਦੱਸਿਆ ਸੀ।"

ਹਾਲਾਂਕਿ ਜਿੱਥੇ-ਜਿੱਥੇ ਅਸੀਂ ਰਹੇ, ਉਹ ਵੀ ਪਤਾ ਜੋ ਫ਼ੋਟੋਆਂ ਮੈਨੂੰ ਵਿਖਾਈਆਂ ਗਈਆਂ। ਉਹ ਵੀ ਮੈਂ ਪਛਾਣਦਾ ਸੀ, ਪਰ ਮੈਂ ਪਛਾਣੀਆਂ ਹੀ ਨਹੀਂ।

ਉਹਨਾਂ ਨੂੰ ਕਾਫ਼ੀ ਉਦਾਹਰਨਾਂ ਦੇ ਕੇ ਯਕੀਨ ਦਿਵਾਇਆ ਕਿ ਅਸੀਂ ਕੁਝ ਨਹੀਂ ਲਿਆਏ। ਮੈਂ ਕਿਹਾ- "ਜੇ ਅਸੀਂ ਪਾਕਿਸਤਾਨ ਤੋਂ ਕੁਝ ਲਿਆਏ ਹੁੰਦੇ ਤਾਂ ਮੈਂ ਆਪ ਨੂੰ ਦੱਸ ਵੀ ਦਿੰਦਾ ਤਾਂ ਮੇਰਾ ਕੀ ਨੁਕਸਾਨ ਸੀ, ਮੈਂ ਬੋਲ ਦਿੰਦਾ ਕਿ ਮਥਰਾ ਸਿੰਘ ਦੇ ਕੋਲ ਹੈ ਤੇ ਓਥੇ ਅਸੀਂ ਟਰੇਨਿੰਗ ਲਈ ਸੀ, ਪਰ ਝੂਠ ਬੋਲਾਂਗਾ ਤਾਂ ਆਪ ਸੱਚ ਮੰਨੋਗੇ, ਹੁਣ ਸੱਚ ਬੋਲਦਾ ਤਾਂ ਤੁਸੀਂ ਝੂਠ ਮੰਨ ਰਹੇ ਹੋ।"

ਓਥੇ ਜੋ ਇੰਸਪੈਕਟਰ ਸੀ, ਉਹ ਮੁਸਲਮਾਨ ਸੀ, ਉਹ ਮੇਰੇ ਨਾਲ ਬੜਾ ਪਿਆਰ ਕਰਦਾ ਸੀ ਤੇ ਜੋ ਓਥੇ ਐਸ.ਪੀ. ਸੀ, ਉਹ ਵੀ ਮੁਸਲਮਾਨ ਸੀ। ਉਹ ਵੀ ਮੁੰਡਾ ਜਿਹਾ ਸੀ ਤੇ ਉਹ ਵੀ ਮੇਰੇ ਨਾਲ ਬੜਾ ਪਿਆਰ ਕਰਦਾ ਸੀ।





ਜਦੋਂ ਮੈਨੂੰ ਬੈਂਕ ਵਿੱਚ ਮੌਕਾ ਵੇਖਣ ਲਈ ਲੈ ਕੇ ਗਏ ਤਾਂ ਮੈਂ ਬੈਂਕ ਵਾਲਿਆਂ ਨੂੰ ਪੁੱਛਿਆ ਕਿ ਜਦੋਂ ਅਸੀਂ ਬੈਂਕ ਡਕੈਤੀ ਕੀਤੀ ਸੀ ਤਾਂ ਤੁਹਾਡੇ ਨਾਲ ਕੋਈ ਮਾੜਾ ਸਲੂਕ ਕੀਤਾ? ਜਾਂ ਕਿਸੇ ਦੀ ਕੋਈ ਘੜੀ ਜਾਂ ਹੋਰ ਚੀਜ਼ ਕੋਈ ਲਈ ? ਇੱਥੋਂ ਤਕ ਮੈਂ ਤੁਹਾਡੇ ਹੱਥ ਵੀ ਨੀਵੇਂ ਕਰਾਏ? ਔਰਤਾਂ ਤੇ ਬਜ਼ੁਰਗਾਂ ਦੇ ਹੱਥ ਬਿਲਕੁਲ ਥੱਲੇ ਕਰਾ ਕੇ ਕਿਹਾ ਤੁਸੀਂ ਥੱਕ ਨਾ ਜਾਓ। ਜਾਂਦੇ ਸਮੇਂ ਅਸੀਂ ਤੁਹਾਡੇ ਤੋਂ ਮਾਫ਼ੀ ਮੰਗੀ ਸੀ ਕਿ ਤੁਹਾਨੂੰ ਸਾਡੇ ਕਾਰਨ ਤਕਲੀਫ਼ ਆਈ....।

ਉਹ ਸਾਰੇ ਮੇਰੀ ਗੱਲ ਦਾ ਹੁੰਗਾਰਾ ਦੇ ਰਹੇ ਸਨ ਕਿ ਆਪ ਠੀਕ ਬੋਲ ਰਹੇ ਹੋ। ਮੈਂ ਕਿਹਾ- "ਫਿਰ ਆਪ ਨੇ ਮੇਰੀ ਸ਼ਨਾਖਤ ਕਿਉਂ ਕੀਤੀ?" ਸਾਰੇ ਚੁੱਪ ਹੋ ਗਏ। ਮੈਂ ਕਿਹਾ- "ਅੱਗੇ ਤੋਂ ਕੇਸ ਸਟਾਰਟ ਹੋਣ ਦੇ ਸਮੇਂ ਆਪ ਗਵਾਹੀ ਦੇਣ ਆਏ ਤਾਂ ਅਸੀਂ ਤੁਹਾਨੂੰ ਜਿਊਂਦੇ ਨਹੀਂ ਛੱਡਾਂਗੇ।" ਮੈਂ ਏਨਾ ਹੀ ਕਹਿ ਰਿਹਾ ਸੀ ਕਿ ਇੰਸਪੈਕਟਰ ਹੱਸਦੇ-ਹੱਸਦੇ ਮੈਨੂੰ ਫਟਾਫਟ ਬੈਂਕ ਤੋਂ ਬਾਹਰ ਲੈ ਗਿਆ।

ਮੈਨੂੰ ਜਦੋਂ ਵੀ ਥਾਣੇ ਸਵੇਰੇ ਲਿਆਉਂਦੇ ਤਾਂ ਮੈਨੂੰ ਓਥੋਂ ਦੇ ਲੋਕ ਬੜੇ ਮਿਲਣ ਆਉਂਦੇ ਤੇ ਬੜੇ ਪਿਆਰ ਨਾਲ ਮਿਲਦੇ। ਪੁਲੀਸ ਵਾਲੇ ਵੀ ਉਹਨਾਂ ਨੂੰ ਮਿਲਣ ਦਿੰਦੇ ਸੀ। ਕਈ ਤਾਂ ਪੁਲੀਸ ਵਾਲਿਆਂ ਨੂੰ ਪੁੱਛ ਕੇ ਮੇਰੇ ਨਾਲ ਹੱਥ ਮਿਲਾ ਕੇ ਬੜੇ ਖੁਸ਼ ਹੁੰਦੇ। ਮੈਨੂੰ ਰਿਮਾਂਡ ਦੇ ਸਮੇਂ ਵਿੱਚ ਓਥੋਂ ਦੇ ਲੋਕ ਹੀ ਰੋਟੀ ਖਿਲਾਉਂਦੇ ਰਹੇ। ਮੈਨੂੰ ਰੋਜ਼ ਸ਼ਾਮ ਨੂੰ ਓਥੇ ਕੋਈ ਹਵੇਲੀ ਸੀ, ਓਥੇ ਲੈ ਜਾਂਦੇ ਸੀ। ਸਵੇਰੇ ਓਥੋਂ ਥਾਣੇ ਲੈ ਆਉਂਦੇ ਸੀ। ਜਦੋਂ ਮੈਨੂੰ ਹਵੇਲੀ ਤੋਂ ਲੈ ਕੇ ਚੱਲਦੇ ਸੀ ਤਾਂ ਓਥੇ ਪੁਲੀਸ ਵਾਲੇ ਰਹਿੰਦੇ ਸਨ, ਉਹਨਾਂ ਦੇ ਘਰ ਦੇ ਤੇ ਬੱਚੇ ਸਾਰੇ ਮੈਨੂੰ ਮਿਲਣ ਲਈ ਆ ਜਾਂਦੇ ਸਨ ਤੇ ਮੈਨੂੰ ਆਪਣੇ ਬੱਚਿਆਂ ਨੂੰ ਗੋਦੀ 'ਚ ਚੁੱਕਣ ਲਈ ਆਖਦੇ। ਮੈਂ ਉਹਨਾਂ ਦੇ ਬੱਚਿਆਂ ਨੂੰ ਪਿਆਰ ਨਾਲ ਖਿਡਾਉਂਦਾ ਸੀ ਤਾਂ ਉਹ ਬੱਚਿਆਂ ਨੂੰ ਕਹਿੰਦੇ- "ਤੂੰ ਹੁਣ ਡਾਕੂ ਬਣੇਂਗਾ।"

ਪੁਲੀਸ ਅਫ਼ਸਰਾਂ ਦੇ ਘਰ ਵਾਲੇ ਤੇ ਉਹਨਾਂ ਦੀਆਂ ਪਤਨੀਆਂ ਦੇ ਜ਼ਿਦ ਕਰਨ 'ਤੇ ਉਹ ਵੀ ਮੈਨੂੰ ਥਾਣੇ ਵਿੱਚ ਆਪਣੇ ਬੱਚਿਆਂ ਨਾਲ ਮਿਲਣ ਆਈਆਂ ਤੇ ਮੈਂ ਉਹਨਾਂ ਦੇ ਬੱਚਿਆਂ ਨੂੰ ਖਿਡਾਇਆ ਤੇ ਉਹਨਾਂ ਨੇ ਮੇਰੇ ਨਾਲ ਫ਼ੋਟੋਆਂ ਉਤਰਵਾਈਆਂ। ਇੱਕ ਅਪਾਹਜ ਲੜਕਾ ਜੋ ਤੁਰ ਨਹੀਂ ਸੀ ਸਕਦਾ, ਉਸ ਨੇ ਵੀ ਮੇਰੇ ਓਥੇ ਵਾਲੇ ਪੇਪਰ ਵਿੱਚ ਜਦੋਂ ਮੈਜਿਸਟਰੇਟ ਦੇ ਪੇਸ਼ ਕੀਤਾ ਓਦੋਂ ਫ਼ੋਟੋ ਪੇਪਰ ਵਿੱਚ ਆਈ ਵੇਖ ਕੇ ਰੋਜ਼ ਆਪਣੀ ਮਾਤਾ ਨੂੰ ਤੰਗ ਕਰਨਾ। ਉਸ ਦੀ ਮਾਂ ਮੈਨੂੰ ਮਿਲਾਉਣ ਲਈ ਰਿਕਸ਼ੇ ਵਿੱਚ ਲਿਆਈ ਤੇ ਨਾਲੇ ਉਹ ਮੇਰੇ ਲਈ ਘਰੋਂ ਖਾਣਾ ਬਣਾ ਕੇ ਲਿਆਈ। ਮੈਂ ਉਸ ਬੱਚੇ ਨਾਲ ਬੜਾ ਪਿਆਰ ਕੀਤਾ ਤੇ ਫ਼ੋਟੋ ਉਤਰਵਾਈ। ਓਥੋਂ ਦੇ ਲੋਕ ਮੈਨੂੰ ਇਸ ਕਰਕੇ ਵੀ ਬੜਾ ਚੰਗਾ ਸਮਝਦੇ ਸਨ ਕਿ ਪੇਪਰ ਵਿੱਚ ਆਇਆ ਸੀ ਕਿ ਇਹਨਾਂ ਨੇ ਬੈਂਕ ਡਕੈਤੀ ਵਿੱਚ ਸਾਰਿਆਂ ਨੂੰ ਪਿਆਰ ਕੀਤਾ ਤੇ ਕਿਹਾ ਕਿ ਸਾਡੀ ਸਰਕਾਰ ਨਾਲ ਦੁਸ਼ਮਣੀ ਹੈ, ਅਸੀਂ ਸਰਕਾਰੀ ਖ਼ਜ਼ਾਨਾ ਲੁੱਟਦੇ ਹਾਂ, ਪਬਲਿਕ ਨੂੰ ਨਹੀਂ ਲੁੱਟਦੇ। ....ਤੇ ਨਾਲੇ ਪੇਪਰ ਵਿੱਚ ਆਇਆ ਸੀ ਕਿ ਇਹ 10 ਹਜ਼ਾਰ ਰੁਪਏ ਗਰੀਬਾਂ ਲਈ ਸੁੱਟ ਗਏ ਸਨ।

ਓਥੋਂ ਦੇ ਪੁਲੀਸ ਵਾਲੇ ਵੀ ਆਪਣਾ ਟੌਹਰ ਬਣਾਉਣ ਲਈ ਮੈਨੂੰ ਬਹੁਤ ਵੱਡਾ ਆਦਮੀ ਦੱਸ ਕੇ ਮੇਰੀ ਤਾਰੀਫ਼ ਕਰਦੇ ਸਨ ਕਿ ਇਹ ਗਰੀਬਾਂ ਦਾ ਬੜਾ ਹਮਾਇਤੀ ਹੈ। ਓਥੇ ਲੋਕ ਜਿਹੜੀ ਮੈਂ ਹਵੇਲੀ ਵਿੱਚ ਰਹਿੰਦਾ ਸੀ, ਓਥੇ ਵੀ ਆਉਂਦੇ ਸਨ ਤੇ ਰਾਤ ਨੂੰ ਐਸ.ਆਰ.ਪੀ. ਵਾਲੇ ਵੀ ਮੇਰੇ ਨਾਲ ਰਾਤ ਨੂੰ ਪਿਆਰ ਨਾਲ ਗੱਲਾਂ ਕਰਦੇ ਰਹਿੰਦੇ ਤੇ ਮੈਨੂੰ ਕੁਝ ਖਾਣ ਪੀਣ ਲਈ ਦਿੰਦੇ ਰਹਿੰਦੇ।



ਓਥੇ ਇੱਕ ਸਰਦਾਰ ਦਾ ਹੋਟਲ ਸੀ, ਜਿਸ ਨੂੰ ਪੁਲੀਸ ਨੇ ਦੰਗਿਆਂ ਵਿੱਚ ਬਚਾਇਆ ਸੀ, ਉਸ ਨਾਲ ਪੁਲੀਸ ਦੀ ਵੀ ਕਾਫ਼ੀ ਗੱਲਬਾਤ ਸੀ। ਅਸੀਂ ਜਦੋਂ ਵੀ ਉਸ ਸੜਕ ਤੋਂ ਲੰਘਦੇ ਤਾਂ ਉਹ ਸਾਨੂੰ ਸਾਰਿਆਂ ਨੂੰ ਚਾਹ ਪਿਲਾਉਂਦਾ ਸੀ, ਓਥੇ ਵੀ ਸਾਰੀ ਮਾਰਕੀਟ ਵਾਲੇ ਮੇਰੇ ਨਾਲ ਗੱਲਾਂ ਕਰਦੇ ਰਹਿੰਦੇ ਸਨ।

ਇੱਕ ਵਾਰ ਮੈਨੂੰ ਥਾਣੇ ਵਿੱਚ ਰੱਖਿਆ ਸੀ ਤਾਂ ਓਥੇ ਇੱਕ ਦੋ ਆਦਮੀ ਕਾਰ 'ਤੇ ਆਏ। ਇੱਕ ਨੇ ਛੋਟੀ ਦਾੜ੍ਹੀ ਰੱਖੀ ਸੀ। ਜਦੋਂ ਉਹ ਓਥੋਂ ਚਲੇ ਗਏ ਤਾਂ ਮੈਂ ਕਿਹਾ- "ਇਹ ਮਥਰਾ ਸਿੰਘ ਸੀ।" ਇਹ ਸੁਣ ਕੇ ਸਾਰੇ ਪੁਲੀਸ ਵਾਲੇ ਘਬਰਾ ਗਏ। ਉਹਨਾਂ ਦਾ ਵੱਡਾ ਅਫ਼ਸਰ ਮੈਨੂੰ ਇੱਕ ਪਾਸੇ ਲਿਜਾ ਕੇ ਕਹਿੰਦਾ- "ਕੀ ਉਹ ਮਥਰਾ ਸਿੰਘ ਸੀ?" ਮੈਂ ਕਿਹਾ- "ਹਾਂ ਉਹ ਮਥਰਾ ਸਿੰਘ ਸੀ। ਮੈਂ ਆਪ ਨੂੰ ਹੋਰ ਵੀ ਕੁਝ ਦੱਸਦਾ ਹਾਂ, ਆਪ 'ਤੇ ਮੈਨੂੰ ਯਕੀਨ ਹੈ ਕਿ ਤੁਸੀਂ ਕਿਸੇ ਨਾਲ ਗੱਲ ਨਹੀਂ ਕਰੋਗੇ।" ਉਸ ਪੁਲੀਸ ਵਾਲੇ ਨੂੰ ਪੱਕੀ ਕਰ ਦਿੱਤੀ ਕਿ ਤੁਸੀਂ ਕਿਸੇ ਨਾਲ ਗੱਲ ਨਾ ਕਰਿਓ। ਉਹ ਕਹਿੰਦਾ ਮੈਂ ਕਿਸੇ ਨਾਲ ਗੱਲ ਨਹੀਂ ਕਰਾਂਗਾ। ਮੈਂ ਉਸ ਨੂੰ ਕਿਹਾ ਕਿ ਮਥਰਾ ਸਿੰਘ ਮੈਨੂੰ ਕਿੰਨੀ ਵਾਰ ਦੂਰ ਤੋਂ ਹੀ ਮਿਲ ਕੇ ਗਿਆ ਹੈ। ਉਹ ਹਵੇਲੀ ਵਿੱਚ ਵੀ ਆਇਆ ਸੀ, ਉਸ ਨੇ ਦੂਰੋਂ ਹੀ ਇਸ਼ਾਰੇ ਨਾਲ ਗਰਨੇਡ ਵਿਖਾਇਆ ਸੀ ਤੇ ਉਸ ਦਾ ਕਹਿਣ ਦਾ ਮਤਲਬ ਸੀ ਕਿ ਅਸੀਂ ਤੈਨੂੰ ਛੁਡਾ ਕੇ ਲੈ ਜਾਂਦੇ ਹਾਂ, ਪਰ ਮੈਂ ਇਸ਼ਾਰੇ ਨਾਲ ਮਥਰਾ ਸਿੰਘ ਨੂੰ ਹੱਥ ਜੋੜ ਕੇ ਕਹਿ ਦਿੱਤਾ ਕਿ ਮੈਂ ਨਹੀਂ ਜਾਣਾ ਚਾਹੁੰਦਾ।

ਏਨੀ ਕੁ ਗੱਲ ਸੁਣ ਕੇ ਪੁਲੀਸ ਵਾਲਾ ਬੇਚੈਨ ਹੋ ਗਿਆ, ਘਬਰਾ ਜਿਹਾ ਗਿਆ। ਮੈਂ ਪੁਲੀਸ ਵਾਲੇ ਨੂੰ ਕਿਹਾ ਕਿ ਮੈਂ ਇਸ ਲਈ ਨਹੀਂ ਜਾਣਾ ਚਾਹੁੰਦਾ ਸੀ, ਕਿਉਂਕਿ ਮੈਨੂੰ ਪਤਾ ਸੀ ਕਿ ਮੇਰੇ ਆਦਮੀ ਮੈਨੂੰ ਜਦੋਂ ਲੈਣ ਆਉਣਗੇ ਤਾਂ ਕਈ ਸ਼ਰੀਫ਼ ਆਦਮੀ ਤੁਹਾਡੀ ਫੋਰਸ ਦੇ ਮਾਰੇ ਜਾ ਸਕਦੇ ਹਨ। ਨਾਲੇ ਮੇਰੇ 'ਤੇ ਕੋਈ ਖਾਸ ਕੇਸ ਨਹੀਂ, ਮੈਂ ਤਾਂ ਕੇਸ ਦਾ ਨਿਬਟਾਰਾ ਕਰ ਕੇ ਤੁਹਾਡੇ ਸੂਬੇ ਵਿੱਚ ਹੀ ਰਹਾਂਗਾ, ਕਿਉਂਕਿ ਪੰਜਾਬ ਪੁਲੀਸ ਮੈਨੂੰ ਓਥੇ ਅੱਤਵਾਦੀ ਬਣਾ ਕੇ ਛੱਡੇਗੀ। ਇੱਥੋਂ ਦੀ ਪੁਲੀਸ ਬੜੀ ਚੰਗੀ ਹੈ, ਝੂਠੇ ਕੇਸ ਨਹੀਂ ਬਣਾਉਂਦੀ ਤੇ ਪਿਆਰ ਨਾਲ ਰੱਖਦੀ ਹੈ, ਇੱਥੋਂ ਦੇ ਲੋਕ ਵੀ ਬੜੇ ਸ਼ਰੀਫ਼ ਹਨ। ਇਸ ਲਈ ਮੈਂ ਇੱਥੇ ਹੀ ਜ਼ਿੰਦਗੀ ਬਿਤਾਵਾਂਗਾ।"

ਇਸ ਤਰ੍ਹਾਂ ਮੈਂ ਉਹਨਾਂ ਨਾਲ ਕਾਫ਼ੀ ਪ੍ਰੇਮ ਪਾ ਲਿਆ । ਉਸ ਪੁਲੀਸ ਵਾਲੇ ਨੇ ਜਿਵੇਂ ਮੈਂ ਸੋਚਿਆ ਸੀ ਸਾਰਿਆਂ ਅਫ਼ਸਰਾਂ ਤਕ ਗੱਲ ਪਹੁੰਚਾ ਦਿੱਤੀ ਕਿ ਮਥਰਾ ਸਿੰਘ ਤੇ ਇਸ ਦੇ ਬਾਕੀ ਸਾਥੀ ਵੀ ਇੱਥੇ ਹੀ ਹਨ ਤੇ ਉਹ ਇਸ ਨੂੰ ਇਸ਼ਾਰੇ ਨਾਲ ਛੁਡਾਉਣ ਦੀ ਗੱਲ ਕਰਦੇ ਸੀ, ਪਰ ਇਸ ਨੇ ਜਵਾਬ ਦੇ ਦਿੱਤਾ। ਪਰ ਪੁਲੀਸ ਅਫ਼ਸਰਾਂ ਨੇ ਮੈਨੂੰ ਬਿਲਕੁਲ ਹੀ ਸ਼ੱਕ ਨਹੀਂ ਹੋਣ ਦਿੱਤਾ ਕਿ ਸਾਨੂੰ ਮਥਰਾ ਸਿੰਘ ਬਾਰੇ ਪਤਾ ਹੈ। ਫਿਰ ਮੈਨੂੰ ਜਦੋਂ ਥਾਣੇ ਰੱਖਦੇ ਜਾਂ ਹਵੇਲੀ ਲਿਜਾਂਦੇ ਤਾਂ ਕੋਈ ਵੀ ਵੱਡਾ ਅਫ਼ਸਰ ਮੇਰੇ ਨਾਲ ਨਾ ਜਾਂਦਾ, ਛੋਟੇ ਜਾਂਦੇ ਸੀ, ਉਹ ਮੈਨੂੰ ਗੱਲਾਂ-ਬਾਤਾਂ ਵਿੱਚ ਆਪਣੇ ਆਪ ਨੂੰ ਤਰਸ ਦੇ ਪਾਤਰ ਬਣਾ ਕੇ ਪੇਸ਼ ਕਰਦੇ। ਕੋਈ ਕਹਿੰਦਾ- "ਮੇਰੀਆਂ ਚਾਰ ਕੁੜੀਆਂ ਹਨ, ਜੇ ਮੈਨੂੰ ਕੁਝ ਹੋ ਗਿਆ ਤੂੰ ਹੀ ਉਹਨਾਂ ਦੀ ਸ਼ਾਦੀ ਕਰੇਂਗਾ।" ਸਾਰੇ ਹੀ ਬੜੇ ਡਰੇ ਹੋਏ ਸਨ। ਪਰ ਇੱਕ ਅਫ਼ਸਰ ਨੇ ਮੈਨੂੰ ਸਾਰੀ ਗੱਲ ਦੱਸ ਦਿੱਤੀ ਕਿ "ਹਰ ਕੋਈ ਬਚਣਾ ਚਾਹੁੰਦਾ ਤੇ ਸਾਨੂੰ ਮਰਨ ਨੂੰ ਅੱਗੇ ਕਰ ਦਿੱਤਾ ਹੈ।" ਕਈ ਤਾਂ ਉਸ ਸਮੇਂ ਛੁੱਟੀ 'ਤੇ ਹੀ ਚਲੇ ਗਏ।





ਇਸ ਤੋਂ ਬਾਅਦ ਮੈਨੂੰ ਮੈਜਿਸਟਰੇਟ ਦੇ ਪੇਸ਼ ਕੀਤਾ ਗਿਆ ਤਾਂ ਪੁਲੀਸ ਨੇ 15 ਦਿਨ ਦਾ ਹੋਰ ਰਿਮਾਂਡ ਮੰਗਿਆ। ਮੈਜਿਸਟਰੇਟ ਨੇ ਮੈਨੂੰ ਪੁੱਛਿਆ "ਤੂੰ ਰਿਮਾਂਡ ਬਾਰੇ ਕੁਝ ਆਖਣਾ ਹੈ?"

ਮੈਂ ਕਿਹਾ, "ਜਿੰਨਾ ਮੰਗਦੇ ਨੇ ਦੇ ਦਿਓ।" ਮੈਜਿਸਟਰੇਟ ਨੇ ਕਿਹਾ- "ਮੈਂ 15 ਕੁ ਦਿਨਾਂ ਦਾ ਦੇ ਸਕਦਾ ਸੀ, 14 ਦਿਨਾਂ ਦਾ ਦੇ ਚੁੱਕਾ ਹਾਂ। ਇੱਕ ਦਿਨ ਦਾ ਹੋਰ ਦੇ ਸਕਦਾ ਹਾਂ, ਇਸ ਤੋਂ ਵੱਧ ਨਹੀਂ।"

ਫਿਰ ਮੈਨੂੰ ਪੁਲੀਸ ਵਾਲੇ ਜੇਲ੍ਹ ਵਿੱਚ ਲੈ ਗਏ, ਸਾਰੇ ਪੁਲੀਸ ਵਾਲੇ ਬੜੇ ਪਿਆਰ ਨਾਲ ਮਿਲੇ। ਇੰਸਪੈਕਟਰ ਵੀ ਹੱਥ ਮਿਲਾ ਕੇ ਜੱਫੀ ਪਾ ਕੇ ਮਿਲਿਆ ਤੇ ਫਰੂਟ ਵਗੈਰਾ ਲੈ ਕੇ ਜੇਲ੍ਹ ਵਿੱਚ ਛੱਡ ਆਏ।

ਜੇਲ੍ਹ ਵਿੱਚ ਮੈਨੂੰ ਓਥੇ ਰੱਖਿਆ ਗਿਆ, ਜਿੱਥੇ ਜੇਲ੍ਹ ਵਿੱਚ ਕੋਈ ਖਰਾਬੀ ਜਾਂ ਝਗੜਾ ਕਰਨ ਵਾਲੇ ਨੂੰ ਰੱਖਿਆ ਜਾਂਦਾ ਹੈ।

ਓਥੇ ਮੇਰੇ ਨਾਲ ਤਿੰਨ ਚਾਰ ਆਦਮੀ ਸਨ। ਜੇਲ੍ਹ ਵਾਲੀ ਗਾਰਡ ਬੱਚਿਆਂ ਦੀ ਗਾਰਡ ਸੀ, ਉਹਨਾਂ ਬੱਚਿਆਂ ਨਾਲ ਵੀ ਸਾਡਾ ਕਾਫ਼ੀ ਪ੍ਰੇਮ ਸੀ। ਉਹਨਾਂ ਦੀ ਬੋਲੀ ਦੂਜੀ ਹੋਣ ਕਰਕੇ ਮੈਨੂੰ ਉਹਨਾਂ ਦੀ ਗੱਲ ਵੀ ਸਮਝ ਨਹੀਂ ਸੀ ਲੱਗਦੀ। ਮੈਂ ਓਥੇ ਜਾ ਕੇ ਉਹਨਾਂ ਦੀ ਬੋਲੀ ਥੋੜ੍ਹੀ ਜਿਹੀ ਬੋਲਣੀ ਤੇ ਲਿਖਣੀ ਸਿੱਖੀ। ਸਾਰਾ ਜੇਲ੍ਹ ਦਾ ਹਾਲ ਪਤਾ ਕੀਤਾ। ਫਿਰ ਜੇਲ੍ਹ ਦੇ ਅੰਦਰ ਮੈਂ ਥੋੜ੍ਹੇ ਬਹੁਤ ਪੈਸਿਆਂ ਨਾਲ ਚਿੱਠੀਆਂ ਬਾਹਰ ਭੇਜਣੀਆਂ ਤੇ ਬਾਹਰ ਹਸਪਤਾਲ ਹਫ਼ਤੇ ਵਿੱਚ ਇੱਕ ਵਾਰ ਜਾਣਾ ਤਾਂ ਕਿ ਸਾਰੇ ਹਾਲਾਤ ਦਾ ਪਤਾ ਲੱਗ ਸਕੇ ਘਰਦਿਆਂ ਰਾਹੀਂ।

ਮੈਂ ਆਪਣੇ ਵੀਰ ਨੂੰ ਮੁਲਾਕਾਤ 'ਤੇ ਸੱਦਿਆ ਤੇ ਉਹਨਾਂ ਨੂੰ ਸਾਰਾ ਸਮਝਾਇਆ ਕਿ ਮੈਂ ਇੱਥੋਂ ਸੌਖਾ ਹੀ ਭੱਜ ਸਕਦਾ ਹਾਂ, ਆਪ ਮੇਰੇ ਸਾਥੀਆਂ ਨੂੰ ਸਾਰੇ ਹਾਲਾਤ ਦੱਸ ਦਿਓ। ਮੈਨੂੰ ਜਦੋਂ ਮੈਂ ਜੇਲ੍ਹ ਵਿੱਚ ਗਿਆ ਸੀ ਤਾਂ ਓਸੇ ਸਮੇਂ ਹੀ ਯਕੀਨ ਹੋ ਗਿਆ ਸੀ ਕਿ ਮੈਂ ਜੇਲ੍ਹ ਵਿੱਚ ਨਹੀਂ ਰਹਾਂਗਾ।

ਮੈਨੂੰ ਜੇਲ੍ਹ ਵਿੱਚ ਤਕਰੀਬਨ ਬੰਦ ਹੀ ਰੱਖਦੇ ਸੀ। ਵੈਸੇ ਉਸ ਜੇਲ੍ਹ ਦੀ ਰੋਟੀ ਬੜੀ ਚੰਗੀ ਸੀ। ਮੈਂ ਓਥੇ ਬੜੀਆਂ ਰੋਟੀਆਂ ਤੇ ਚਾਵਲ ਖਾਂਦਾ ਸੀ। ਮੈਂ ਜ਼ਿੰਦਗੀ ਵਿੱਚ ਓਨੀਆਂ ਰੋਟੀਆਂ ਕਦੇ ਨਹੀਂ ਸੀ ਖਾਧੀਆਂ, ਜਿੰਨੀਆਂ ਮੈਂ ਓਥੇ ਖਾਂਦਾ ਸੀ। ਮੈਂ ਦੂਸਰਿਆਂ ਦੇ ਚੌਲ ਵੀ ਖਾ ਲੈਂਦਾ ਸੀ ਅਤੇ ਕਈਆਂ ਨੂੰ ਓਥੋਂ ਦਾ ਮਾਹੌਲ ਵੇਖ ਕੇ ਖੁਸ਼ੀ-ਖੁਸ਼ੀ ਵਿੱਚ ਦੱਸ ਵੀ ਦਿੰਦਾ ਸੀ ਕਿ ਮੈਂ ਭੱਜ ਜਾਵਾਂਗਾ, ਜੇਲ੍ਹ ਵਿੱਚ ਨਹੀਂ ਰਹਾਂਗਾ।

ਮੈਂ ਓਥੋਂ ਦੇ ਸੁਪਰਡੈਂਟ ਅੱਗੇ ਬੇਨਤੀ ਕੀਤੀ ਕਿ ਮੈਨੂੰ ਸਾਰਾ ਦਿਨ ਬੰਦ ਰੱਖਿਆ ਜਾਂਦਾ, ਨਾਲੇ ਜਿੱਥੇ ਮੈਨੂੰ ਰੱਖਿਆ ਹੈ, ਇੱਥੇ ਜੇ ਕੋਈ ਜੇਲ੍ਹ ਵਿੱਚ ਕਸੂਰ ਕਰੇ, ਉਸ ਨੂੰ ਰੱਖਿਆ ਜਾਂਦਾ ਹੈ, ਮੈਂ ਜੇਲ੍ਹ ਤੋਂ ਬਾਹਰ ਕਸੂਰ ਕੀਤਾ, ਇਸ ਲਈ ਮੈਨੂੰ ਜੇਲ੍ਹ ਵਿੱਚ ਭੇਜਿਆ ਗਿਆ। ਜਦੋਂ ਮੈਂ ਜੇਲ੍ਹ ਵਿੱਚ ਕਸੂਰ ਕਰਾਂਗਾ, ਉਸ ਸਮੇਂ ਆਪ ਮੈਨੂੰ ਇੱਥੇ ਰੱਖ ਸਕਦੇ ਹੋ ਪਹਿਲਾਂ ਕਿਉਂ ਰੱਖਿਆ ਹੈ?

ਉਸ ਨੇ ਕਿਹਾ- "ਅਸੀਂ ਤੈਨੂੰ ਨਾ ਜ਼ਿਆਦਾ ਖੋਲ੍ਹ ਸਕਦੇ ਹਾਂ, ਨਾ ਨਿਕਾਲਾਂਗੇ ਹੀ, ਕਿਉਂਕਿ ਤੇਰੇ ਬਾਰੇ ਪਿੱਛੋਂ ਲਿਖਿਆ ਆਇਆ ਕਿ ਇਸ ਨੂੰ ਇਸ ਤਰ੍ਹਾਂ ਰੱਖੋ।" ਫਿਰ ਮੈਂ ਸੁਪਰਡੈਂਟ ਨੂੰ ਬੁਰਾ ਭਲਾ ਕਿਹਾ ਤੇ ਨਾਲੇ ਕਿਹਾ- "ਮੈਂ ਦੇਖੂੰਗਾ, ਮੈਨੂੰ ਕਿੰਨਾ ਚਿਰ ਤੁਸੀਂ ਜੇਲ੍ਹ ਵਿੱਚ ਰੱਖ ਸਕਦੇ ਹੋ। ਮੈਨੂੰ ਤੰਗ ਕਰੋਗੇ ਤਾਂ ਤੁਸੀਂ ਵੀ ਤੰਗ ਹੋਵੋਗੇ।"



ਮੈਂ ਇਸ ਤਰ੍ਹਾਂ ਕਰਕੇ ਕਾਫ਼ੀ ਕੁਝ ਕਿਹਾ। ਫਿਰ ਮੇਰੀ ਮੁਲਾਕਾਤ ਮਾਸੀ ਦੇ ਲੜਕੇ ਨੇ ਕੀਤੀ ਤੇ ਮੈਨੂੰ ਦੱਸਿਆ ਕਿ ਤੂੰ ਤਿਆਰ ਹੋ ਜਾ, ਅਗਲੀ ਤਰੀਕ 'ਤੇ ਤੈਨੂੰ ਤੇਰੇ ਸਾਥੀ ਲੈ ਜਾਣਗੇ, ਸਾਰਾ ਇੰਤਜਾਮ ਹੋ ਗਿਆ ਹੈ। ਮੈਂ ਉਹਨਾਂ ਨੂੰ ਕਿਹਾ ਕਿ ਆਪਾਂ ਕੋਸ਼ਿਸ਼ ਕਰਨੀ ਕਿ ਜਿੰਨਾ ਘੱਟ ਤੋਂ ਘੱਟ ਨੁਕਸਾਨ ਨਾਲ ਸਾਡਾ ਕੰਮ ਬਣੇ।

ਮੈਂ ਇੱਕ ਹੋਟਲ ਵਿੱਚ ਜਿੱਥੇ ਅਸੀਂ ਰਿਮਾਂਡ ਦੇ ਸਮੇਂ ਚਾਹ ਮੁਫ਼ਤ (ਪੰਜਾਬੀ ਸਰਦਾਰ ਦਾ ਹੋਟਲ) ਪੀਂਦੇ ਸੀ, ਓਥੇ ਇਹਨਾਂ ਨੂੰ ਪੈਸੇ 2 ਹਜ਼ਾਰ ਰੁਪਏ ਜਮ੍ਹਾਂ ਕਰਾਉਣ ਨੂੰ ਕਿਹਾ, ਕਿਉਂਕਿ ਉਹ ਹੋਟਲ ਕੋਰਟ ਤੇ ਜੇਲ੍ਹ ਵਾਲੀ ਸੜਕ 'ਤੇ ਸੀ। ਮੇਰੀ ਸਲਾਹ ਸੀ ਕਿ ਮੈਂ ਪੁਲੀਸ ਵਾਲਿਆਂ ਨੂੰ ਖਾਣੇ ਦਾ ਲਾਲਚ ਤੇ ਪੈਸਿਆਂ ਦਾ ਲਾਲਚ ਦੇ ਕੇ ਓਥੇ ਲੈ ਜਾਵਾਂਗਾ, ਓਥੋਂ ਤੁਸੀਂ ਮੈਨੂੰ ਪੁਲੀਸ ਤੋਂ ਛੁੜਵਾ ਲਿਓ, ਕਿਉਂਕਿ ਕੋਰਟ ਵਿੱਚ ਪੁਲੀਸ ਦਾ ਜ਼ਿਆਦਾ ਨੁਕਸਾਨ ਹੋਵੇਗਾ, ਕਿਉਂਕਿ ਓਥੇ ਪੁਲੀਸ ਬਹੁਤ ਜ਼ਿਆਦਾ ਹੁੰਦੀ ਹੈ।

ਮੈਨੂੰ ਜਦੋਂ ਵੀ ਕੋਰਟ ਜਾਂ ਹਸਪਤਾਲ ਲਿਜਾਂਦੇ ਸੀ, ਰੱਸਿਆਂ ਨਾਲ ਬੰਨ੍ਹ ਕੇ ਤੇ ਹੱਥਕੜੀ ਪਿੱਛੇ ਲਾ ਕੇ ਖੜਦੇ ਸੀ, ਵੱਖਰੀ ਗੱਡੀ (ਟਰੱਕ) ਵਿੱਚ ਖੜਦੇ ਸੀ। 20-25 ਆਦਮੀ ਪੁਲੀਸ ਵਾਲੇ ਕੋਰਟ ਲੈ ਕੇ ਜਾਂਦੇ ਸੀ।

ਮੈਂ ਜਦੋਂ ਫੜਿਆ ਗਿਆ ਸੀ, ਉਸੇ ਸਮੇਂ ਹੀ ਕੇਸ-ਦਾੜ੍ਹਾ ਰੱਖ ਲਿਆ ਸੀ। ਓਥੋਂ ਦੇ ਲੋਕ ਇੰਨੇ ਗਰੀਬ ਸਨ ਕਿ ਇੱਕ ਵਾਰ ਦੀ ਗੱਲ ਮੇਰੇ ਨਾਲ ਜੋ ਰਿਮਾਂਡ 'ਤੇ ਹੌਲਦਾਰ ਡਿਊਟੀ ਦਿੰਦਾ ਸੀ, ਉਸ ਨੇ ਇੱਕ ਬੜੀ ਰੌਚਕ ਗੱਲ ਸੁਣਾਈ । ਉਸ ਨੇ ਦੱਸਿਆ ਕਿ ਇੱਕ ਵਾਰ 20 ਸਾਲ ਦੀ ਕੈਦ ਵਾਲਾ ਕੈਦੀ ਗੱਡੀ (ਟਰੇਨ) ਵਿੱਚ ਲਿਆ ਰਿਹਾ ਸੀ। ਇੱਕ ਪੁਲੀਸ ਵਾਲਾ ਮੇਰੇ ਨਾਲ ਹੋਰ ਸੀ। ਉਹ ਵੀ ਤੇ ਮੈਂ ਵੀ ਤੇ ਕੈਦੀ ਤਿੰਨੇ ਜਣਿਆਂ ਨੂੰ ਗੱਡੀ ਵਿੱਚ ਨੀਂਦ ਆ ਗਈ ਤੇ ਕੈਦੀ ਠੰਢ ਨਾਲ ਮੇਰੀ ਸੀਟ ਦੇ ਥੱਲੇ ਵੜ ਗਿਆ। ਜਦੋਂ ਮੈਨੂੰ ਜਾਗ ਆਈ ਤਾਂ ਮੈਂ ਵੇਖਿਆ ਕਿ ਕੈਦੀ ਕਿੱਥੇ ਗਿਆ ਤਾਂ ਮੈਂ ਬੌਂਦਲੇ ਨੇ ਦੂਸਰੇ ਸਿਪਾਹੀ ਨੂੰ ਜਗਾਇਆ। ਗੱਡੀ ਖੜ੍ਹੀ ਸੀ। ਅਸੀਂ ਗੱਡੀ ਤੋਂ ਉੱਤਰ ਕੇ ਉਸ ਨੂੰ ਵੇਖਣ ਲੱਗੇ ਪਰ ਉਹ ਨਾ ਲੱਭਾ। ਜਦੋਂ ਉਸ ਕੈਦੀ ਦੀ ਨੀਂਦ ਖੁੱਲ੍ਹੀ ਤਾਂ ਉਸ ਨੇ ਵੇਖਿਆ ਕਿ ਹੌਲਦਾਰ ਤੇ ਸਿਪਾਹੀ ਕਿੱਥੇ ਗਏ ਤਾਂ ਉਹ ਉੱਠ ਕੇ ਸਾਨੂੰ ਲੱਭਣ ਲੱਗਾ ਅਸੀਂ ਉਹਨੂੰ ਵੀ ਨਾ ਲੱਭੇ। ਫਿਰ ਇਹ ਵੀ ਲੱਭਦਾ-ਲੱਭਦਾ ਰੇਲਵੇ ਪੁਲੀਸ ਨੂੰ ਆਖਣ ਲੱਗਾ ਕਿ ਮੈਨੂੰ ਦੋ ਹੌਲਦਾਰ ਲੈ ਕੇ ਆ ਰਹੇ ਸਨ, ਪਤਾ ਨਹੀਂ ਕਿੱਥੇ ਚਲੇ ਗਏ। ਓਨੇ ਚਿਰ ਨੂੰ ਅਸੀਂ ਵੀ ਰੇਲਵੇ ਪੁਲੀਸ ਨੂੰ ਦੱਸਣ ਆ ਰਹੇ ਸੀ ਤੇ ਆਪਸ ਵਿੱਚ ਮਿਲੇ ਤੇ ਜਾਨ ਵਿੱਚ ਜਾਨ ਆਈ।

ਓਥੇ ਕਈ ਲੋਕ ਬਰਸਾਤਾਂ ਦੇ ਦਿਨਾਂ ਵਿੱਚ ਰੋਟੀ ਖਾਣ ਤੇ ਬਰਸਾਤਾਂ ਤੋਂ ਬਚਾਓ ਲਈ ਜੇਲ੍ਹ ਵਿੱਚ ਚਲੇ ਜਾਂਦੇ ਹਨ। ਪੁਲੀਸ ਨੂੰ ਉਹ ਕਹਿੰਦੇ ਹਨ ਕਿ ਸਾਡੇ 'ਤੇ ਚੋਰੀ ਦਾ ਕੇਸ ਪਾ ਦਿਓ ਤੇ ਪੁਲੀਸ ਚੋਰੀ ਦਾ ਕੇਸ ਪਾ ਦਿੰਦੀ ਹੈ ਤੇ ਜੱਜ ਦੇ ਪੇਸ਼ ਕਰਦੀ ਹੈ । ਚੋਰ ਕੇਸ ਕਬੂਲ ਕਰ ਲੈਂਦਾ ਹੈ ਤਾਂ ਜੱਜ ਉਸ ਨੂੰ ਸਜ਼ਾ ਨਹੀਂ ਦਿੰਦਾ ਕਿ ਤੂੰ ਝੂਠ ਬੋਲ ਰਿਹਾ ਹੈਂ, ਕਿਉਂਕਿ ਤੂੰ ਜੇਲ੍ਹ ਵਿੱਚ ਰੋਟੀ ਖਾਣ ਕਰਕੇ ਹੀ ਜਾ ਰਿਹਾ ਹੈਂ ਜਾਂ ਫਿਰ ਬੜੀ ਹੱਦ ਜੱਜ 1-2 ਮਹੀਨੇ ਦੀ ਸਜ਼ਾ ਦੇ ਦਿੰਦਾ ਹੈ। ਉਸ ਜੇਲ੍ਹ ਵਿੱਚ ਰੋਟੀ ਬਹੁਤ ਚੰਗੀ ਮਿਲਦੀ ਹੈ।

ਉਸ ਸੂਬੇ ਵਿੱਚ ਜੋ ਛੋਟੀਆਂ ਜੇਲ੍ਹਾਂ ਹਨ, ਉਹਨਾਂ ਜੇਲ੍ਹਾਂ ਵਿੱਚ ਤਾਂ ਕੈਦੀ ਦਿਨ ਵਿੱਚ ਬਜ਼ਾਰਾਂ ਵਿੱਚ ਹੀ ਫਿਰਦੇ ਰਹਿੰਦੇ ਹਨ ਤੇ ਸ਼ਾਮ ਨੂੰ ਪੂਰੇ ਸਮੇਂ 'ਤੇ ਸਾਰੇ ਕੈਦੀ ਜੇਲ੍ਹ ਵਿੱਚ ਆ ਜਾਂਦੇ ਹਨ, ਕਿਉਂਕਿ ਜੇ ਨਾ ਆਉਣ ਤਾਂ ਉਹਨਾਂ ਨੂੰ





ਬਾਅਦ ਵਿੱਚ ਨਾ ਮਾਫ਼ੀ ਮਿਲਦੀ ਤੇ ਨਾਲੇ ਸੈਂਟਰਲ ਜੇਲ੍ਹ ਵਿੱਚ ਭੇਜ ਦਿੱਤਾ ਜਾਂਦਾ, ਜਿੱਥੇ ਉਹਨਾਂ ਨੂੰ ਉਸ ਜੇਲ੍ਹ ਨਾਲੋਂ ਮੁਸ਼ਕਲ ਹੁੰਦੀ ਤੇ ਘੁੰਮ ਫਿਰ ਨਹੀਂ ਸਕਦੇ।

ਓਥੇ ਹੀ ਉਹ ਦਿਨ ਆ ਗਿਆ ਜਦੋਂ ਕੈਦੀਆਂ ਨੂੰ ਕੋਰਟ ਵਿੱਚ ਪੇਸ਼ ਕਰਨ ਖੜਨ ਲੱਗੇ ਤਾਂ ਜੋ ਡਿਊਟੀ ਲਗਾਂਦੇ ਸੀ, ਉਹਨਾਂ ਨੂੰ ਮੇਰੇ ਬਾਰੇ ਪਤਾ ਲਾ ਚਲਿਆ ਕਿ ਮੈਂ ਹੀ ਉਹ ਪੰਜਾਬੀ ਹਾਂ । ਉਹਨਾਂ ਨੇ ਮੈਨੂੰ ਆਮ ਕੈਦੀਆਂ ਦੇ ਨਾਲ ਹੀ ਇੱਕ ਬੱਸ ਵਿੱਚ ਭੇਜ ਦਿੱਤਾ ਤੇ ਨਾ ਹੀ ਰੱਸਾ ਪਾਇਆ। ਫਿਰ ਕੋਰਟ ਦੇ ਰਸਤੇ ਵਿੱਚ ਵੀ ਮੇਰਾ ਕੋਈ ਧਿਆਨ ਭੱਜਣ ਦਾ ਨਹੀਂ ਸੀ, ਕਿਉਂਕਿ ਅਗਲੀ ਤਰੀਕ 'ਤੇ ਮੇਰੇ ਸਾਥੀ ਮੈਨੂੰ ਭਜਾਉਣ ਲਈ ਆ ਰਹੇ ਸਨ, ਪਰ...."।

ਸ਼ੇਰਾਂ ਦੇ ਭਾਗਾਂ ਵਿੱਚ ਪਿੰਜਰੇ, ਬਾਜ਼ਾਂ ਦੇ ਲਈ ਫਾਹੀਆਂ
ਗਿੱਦੜ ਕਿਸੇ ਨਾ ਫੜੇ ਕਦੇ, ਕੈਦਾਂ ਕਾਂਵਾਂ ਨੂੰ ਨਾ ਪਾਈਆਂ
ਭਾਗਾਂ ਦੀ ਵੰਡ ਹੋਣ ਲੱਗੀ ਜਦ, ਕਾਇਰਾਂ ਨੂੰ ਸੁਖ ਲੱਭੇ
ਸਿੰਘ ਸੂਰਮਿਆਂ ਦੇ ਹਿੱਸੇ, ਕੈਦਾਂ ਫਾਂਸੀਆਂ ਆਈਆਂ ।

ਸ਼ੇਰਾਂ ਦੇ ਪੁੱਤ ਪਿੰਜਰੀਂ ਪੈ ਕੇ, ਰੋਣ ਨਹੀਂ ਲੱਗ ਜਾਏ
ਅੱਖਾਂ ਜੇ ਸੀਸ ਦੇਣ ਤਾਂ ਵੀ, ਬਾਜ਼ ਨਹੀਂ ਕੁਰਲਾਏ
ਸੂਰਮਿਆਂ ਦੇ ਪਰਖਣ ਲਈ ਹੈ, ਬਿਪਤਾ ਇੱਕ ਕਸੌਟੀ
ਭੀੜ ਪਵੇ ਤਾਂ ਡਰਕੇ ਮੁੜਦੇ, ਨਹੀਂ ਪੁੱਤ ਸੂਰਮਿਆਂ ਦੇ ।

ਅਮਰ ਸਿੰਘ ਮਨਸੂਰ



# ਗੁਜਰਾਤ ਪੁਲੀਸ ਦੀ ਹਿਰਾਸਤ 'ਚੋਂ ਫ਼ਰਾਰ ਹੋਣ ਦੀ ਕਹਾਣੀ

### ਭਾਈ ਜਿੰਦੇ ਦੀ ਜ਼ੁਬਾਨੀ

ਜਦੋਂ ਮੈਂ ਦਿੱਲੀ ਪਹਿਲੀ ਵਾਰ ਫੜਿਆ ਗਿਆ 17 ਨਵੰਬਰ 1985 ਨੂੰ ਤਾਂ ਉਸ ਸਮੇਂ ਗੁਜਰਾਤ ਪੁਲੀਸ ਵੀ ਦਿੱਲੀ ਪੁਲੀਸ ਦੇ ਨਾਲ ਸੀ। ਗੁਜਰਾਤ ਪੁਲੀਸ ਨੂੰ ਹੀ ਸਾਡੇ ਤਕ ਪਹੁੰਚਣ ਦਾ ਸੁਰਾਗ ਮਿਲਿਆ ਸੀ। ਜਿਹੜਾ ਸਰਕਾਰੀ ਖਜ਼ਾਨਾ ਅਸੀਂ ਗੁਜਰਾਤ ਵਿੱਚ ਸਾਫ਼ ਕੀਤਾ ਸੀ ਉਸ ਵਿੱਚ ਜੋ ਸਕੂਟਰ ਵਰਤਿਆ ਸੀ, ਉਹ ਮੇਰੇ ਦਿੱਲੀ ਵਾਲੇ ਰਿਸ਼ਤੇਦਾਰ ਦਲਜੀਤ ਸਿੰਘ ਬੰਬੂ ਨੇ ਫ਼ਰਜ਼ੀ ਨਾਂ 'ਤੇ ਖਰੀਦਿਆ ਸੀ। ਉਸ ਸਕੂਟਰ ਤੋਂ ਹੀ ਕਿਸੇ ਨਾ ਕਿਸੇ ਤਰ੍ਹਾਂ ਮੇਰੇ ਰਿਸ਼ਤੇਦਾਰ ਤਕ ਪੁਲੀਸ ਪਹੁੰਚ ਗਈ ਸੀ ਤੇ ਰਿਸ਼ਤੇਦਾਰ ਤੋਂ ਮੇਰੇ ਤਕ।

ਜਿਸ ਦਿਨ ਮੈਂ ਫੜਿਆ ਗਿਆ, ਉਸ ਦਿਨ ਸ਼ਾਮ ਦੀਆਂ ਬੰਬੇ ਲਈ ਟਰੇਨ ਦੀਆਂ ਟਿਕਟਾਂ ਸਾਡੀਆਂ ਬੁੱਕ ਸੀ, ਪਰ ਮੈਂ ਸਵੇਰੇ ਹੀ ਫੜਿਆ ਗਿਆ। ਤਿੰਨ-ਚਾਰ ਦਿਨ ਅੰਡਰ-ਗਰਾਊਂਡ ਹੀ ਰੱਖਿਆ ਗਿਆ ਤੇ ਰੱਜ ਕੇ ਤਸ਼ੱਦਦ ਕੀਤਾ ਗਿਆ, ਪਰ ਪ੍ਰਮਾਤਮਾ ਦੀ ਅਪਾਰ ਕਿਰਪਾ ਰਹੀ।

ਕੁਝ ਦਿਨ ਪੁਲੀਸ ਰਿਮਾਂਡ ਤੋਂ ਬਾਅਦ ਤਿਹਾੜ ਜੇਲ੍ਹ (ਦਿੱਲੀ) ਭੇਜ ਦਿੱਤਾ। ਪੰਦਰਾਂ-ਵੀਹਾਂ ਦਿਨਾਂ ਬਾਅਦ ਗੁਜਰਾਤ ਪੁਲੀਸ ਅਹਿਮਦਾਬਾਦ ਲੈ ਗਈ। ਜੱਜ ਦੇ ਪੇਸ਼ ਕੀਤਾ ਗਿਆ ਤੇ ਪੰਦਰਾਂ ਦਿਨਾਂ ਦਾ ਰੀਮਾਂਡ ਪੁਲੀਸ ਨੇ ਮੰਗਿਆ। ਜੱਜ ਨੇ ਮੈਨੂੰ ਪੁੱਛਿਆ, "ਤੂੰ ਰਿਮਾਂਡ ਬਾਰੇ ਕੁਛ ਕਹਿਣੈ...?"

ਮੈਂ ਕਿਹਾ, "ਜਿੰਨਾ ਪੁਲੀਸ ਮੰਗਦੀ ਹੈ, ਦੇ ਦਿਓ....।"

ਜੱਜ ਹੱਸ ਕੇ ਕਹਿੰਦਾ- "ਤੂੰ ਪਹਿਲਾ ਆਦਮੀ ਹੈਂ, ਜਿਸ ਨੇ ਇਸ ਤਰ੍ਹਾਂ ਕਿਹਾ।"

ਬਾਅਦ ਵਿੱਚ ਮੈਨੂੰ ਪੁਲੀਸ ਕਮਿਸ਼ਨਰ ਦੇ ਪੇਸ਼ ਕੀਤਾ ਗਿਆ। ਪੁਲੀਸ ਕਮਿਸ਼ਨਰ ਨੇ ਮੈਨੂੰ ਕੁਰਸੀ 'ਤੇ ਬਿਠਾ ਲਿਆ। ਚਾਹ ਵਗੈਰਾ ਵੀ ਮੰਗਵਾਈ ਤੇ ਥੋੜ੍ਹੀ-ਬਹੁਤ ਪੁੱਛਗਿੱਛ ਵੀ ਕੀਤੀ।

ਪੁਲੀਸ ਰਿਮਾਂਡ ਦੇ ਦੌਰਾਨ ਮੇਰੇ ਵੱਡੇ ਵੀਰ ਨਿਰਭੈਲ ਸਿੰਘ ਤੇ ਭਾਅ ਜੀ ਇੰਦਰਜੀਤ ਸਿੰਘ (ਜੀਜਾ ਜੀ) ਜੱਜ ਦੀ ਪ੍ਰਮੀਸ਼ਨ ਨਾਲ ਮਿਲਣ ਆਏ। ਮੈਨੂੰ ਗੁਜਰਾਤ ਪੁਲੀਸ ਨੇ ਕੁਛ ਨਹੀਂ ਕਿਹਾ। ਫਿਰ ਮੈਨੂੰ ਸਾਬਰਮਤੀ, ਅਹਿਮਦਾਬਾਦ ਜੇਲ੍ਹ ਭੇਜ ਦਿੱਤਾ ਗਿਆ।



ਸਾਬਰਮਤੀ ਜੇਲ੍ਹ ਗੁਜਰਾਤ, ਜਿੱਥੋਂ ਭਾਈ ਜਿੰਦਾ ਫ਼ਰਾਰ ਹੋਇਆ

ਘਰ ਦੇ ਮੁਲਾਕਾਤ 'ਤੇ ਆਏ, ਜਿਨ੍ਹਾਂ ਵਿੱਚ ਇੱਕ ਮੇਰਾ ਰਿਸ਼ਤੇਦਾਰ ਨਿਰਮਲ ਸਿੰਘ ਸੀ। ਮੈਂ ਵੀਰ ਨਿਰਮਲ ਸਿੰਘ ਰਾਹੀਂ ਆਪਣੇ ਦੋਸਤਾਂ ਕੋਲ ਸੁਨੇਹੇ ਭੇਜੇ ਕਿ ਮੈਂ ਕਿਸੇ ਵੀ ਜਗ੍ਹਾ ਬਾਰੇ ਤੇ ਹੋਰ ਵੀ ਕੁਛ ਪੁਲੀਸ ਨੂੰ ਨਹੀਂ ਦੱਸਿਆ। ਕੁਝ ਜਗ੍ਹਾ ਦੇ ਐਡਰੈਸ, ਜੋ ਦਿੱਲੀ ਵਿੱਚ ਸੀ; ਵੀਰ ਨਿਰਮਲ ਸਿੰਘ ਨੂੰ ਦਿੱਤੇ ਕਿਉਂਕਿ ਮੈਂ





ਸੋਚਿਆ ਕਿ ਪਤਾ ਨਹੀਂ ਨਿਰਮਲ ਸਿੰਘ ਨੂੰ ਮੇਰੇ ਸਾਥੀ ਮਿਲਣ ਕਿ ਨਾ। ਉਸ ਮਕਾਨ ਵਿੱਚ ਜਾਣਾ ਜ਼ਰੂਰੀ ਸੀ ਕਿਉਂਕਿ ਉਹ ਮਕਾਨ ਅਸੀਂ ਕਿਰਾਏ 'ਤੇ ਲਿਆ ਸੀ ਤੇ ਉਥੇ ਸਾਡੇ ਸਾਰੇ ਹਥਿਆਰ ਪਏ ਸੀ, ਜਿਨ੍ਹਾਂ ਨਾਲ ਅਸੀਂ ਦਿੱਲੀ ਵਾਲੇ ਦੁਸ਼ਟ ਸੋਧਣੇ ਸੀ।

ਜੇਲ੍ਹ ਵਿੱਚੋਂ ਮੈਨੂੰ ਇੱਕ ਬੱਸ ਵਿੱਚ ਵੀਹ-ਤੀਹ ਪੁਲੀਸ ਵਾਲੇ ਅਦਾਲਤ ਵਿੱਚ ਪੇਸ਼ ਕਰਨ ਲਈ ਲੈ ਕੇ ਜਾਂਦੇ ਸੀ। ਅਦਾਲਤ ਵਿੱਚ ਹੀ ਮੇਰੇ ਵੱਡੇ ਵੀਰ ਨਿਰਭੈਲ ਸਿੰਘ ਜੀ ਤੇ ਭਾਅ ਜੀ ਇੰਦਰਜੀਤ ਸਿੰਘ ਇੱਕ ਦਿਨ ਮਿਲਣ ਆਏ। ਮੈਂ ਉਹਨਾਂ ਨੂੰ ਦੱਸਿਆ ਕਿ ਇੱਥੇ ਪੁਲੀਸ ਰਾਈਫਲਾਂ ਵਿੱਚ ਗੋਲੀਆਂ ਨਹੀਂ ਪਾ ਕੇ ਰੱਖਦੀ, ਮੈਨੂੰ ਥੋੜ੍ਹੀ ਜਿਹੀ ਮਦਦ ਮਿਲੇ ਤਾਂ ਮੈਂ ਨਿਕਲ ਸਕਦਾ ਹਾਂ, ਜਾਂ ਫਿਰ ਮੈਂ ਹਸਪਤਾਲ ਵਿੱਚ ਦਾਖਲ ਹੋ ਜਾਵਾਂਗਾ, ਓਥੋਂ ਮੇਰੇ ਸਾਥੀ ਮੈਨੂੰ ਲੈ ਜਾਣ, ਕਿਉਂਕਿ ਓਥੇ ਸਿਰਫ਼ ਇੱਕ-ਦੋ ਹੀ ਡਿਊਟੀ 'ਤੇ ਗਾਰਡ ਹਨ।

ਮੈਂ ਕਿਸੇ ਤਰੀਕੇ ਸਾਰੇ ਸੁਨੇਹੇ ਆਪਣੇ ਸਾਥੀਆਂ ਨੂੰ ਵੀ ਭੇਜ ਦਿੱਤੇ।

ਨਿਰਮਲ ਸਿੰਘ ਵੀਰ ਨੂੰ ਵੀ ਮੈਂ ਪੱਕੀ ਕਰ ਦਿੱਤੀ ਸੀ ਕਿ ਅਗਰ ਕੋਈ ਨਾ ਮਿਲੇ ਤਾਂ ਤੂੰ ਸਕੂਟਰ ਤੇ ਹਥਿਆਰ ਲੈ ਕੇ ਆ ਜਾਵੀਂ। ਮੇਰੇ ਸਾਥੀਆਂ ਸੁਖਦੇਵ ਸਿੰਘ, ਮਥਰਾ ਸਿੰਘ, ਦਲਜੀਤ ਸਿੰਘ, ਸੰਧੂ, ਗਿੱਲ, ਸੁਖਵਿੰਦਰ ਸਿੰਘ ਸਿੱਧੂ, ਬਲਜਿੰਦਰ ਸਿੰਘ ਰਾਜੂ ਨੂੰ ਜਦੋਂ ਮੇਰਾ ਸੁਨੇਹਾ ਮਿਲਿਆ ਤਾਂ ਸਾਰੇ ਵੀਰਾਂ ਨੇ ਸਾਰੇ ਕੰਮ ਛੱਡ, ਮੈਨੂੰ ਛੁਡਾਉਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਉਧਰ ਮੈਂ ਵੀ ਜੇਲ੍ਹ ਵਿੱਚ ਸਾਰੀਆਂ ਸਕੀਮਾਂ ਸੋਚਣ ਲੱਗਾ। ਕਈ ਵਾਰ ਜੇਲ੍ਹ ਦੇ ਡਾਕਟਰ ਨੂੰ ਪੈਸੇ ਦੇ ਕੇ ਸ਼ਹਿਰ ਵਾਲੇ ਹਸਪਤਾਲ ਵਿੱਚ ਵੀ ਗਿਆ ਤੇ ਮੈਨੂੰ ਪੂਰੀ ਆਸ ਹੋ ਗਈ ਸੀ ਮੈਂ ਫਰਾਰ ਹੋ ਜਾਵਾਂਗਾ ਕਿਉਂਕਿ ਮੇਰੇ ਵੱਲ ਕੋਈ ਖਾਸ ਧਿਆਨ ਨਹੀਂ ਸੀ ਦੇ ਰਿਹਾ ਤੇ ਦਿਨੋਂ-ਦਿਨ ਸਕਿਓਰਟੀ ਵੀ ਘਟਦੀ ਜਾ ਰਹੀ ਸੀ।

ਮੈਂ ਨਿਰਮਲ ਸਿੰਘ ਦੀ ਬੜੀ ਉਡੀਕ ਕਰ ਰਿਹਾ ਸੀ।

ਫਿਰ ਇੱਕ ਦਿਨ ਮੈਨੂੰ ਅਦਾਲਤ ਵਿੱਚ ਪੇਸ਼ ਕਰਨ ਲਈ ਲੈ ਕੇ ਜਾਣ ਲੱਗੇ। ਉਸ ਦਿਨ ਸਿਰਫ਼ ਇੱਕ ਠਾਣੇਦਾਰ, ਇੱਕ ਹੌਲਦਾਰ ਤੇ ਦੋ ਸਿਪਾਹੀ ਹੀ ਮੈਨੂੰ ਅਦਾਲਤ ਲਿਜਾਣ ਲਈ ਆਏ। ਮੈਨੂੰ ਦੂਜੇ ਕੈਦੀਆਂ ਵਾਲੀ ਆਮ ਬੱਸ ਵਿੱਚ ਹੀ ਚੜ੍ਹਾ ਲਿਆ।

ਇਹ ਸਭ ਵੇਖ ਕੇ ਮੈਂ ਬੜਾ ਹੈਰਾਨ ਹੋਇਆ ਕਿ ਹਮੇਸ਼ਾ ਹੀ ਮੇਰੇ ਲਈ ਵੱਖਰੀ ਬੱਸ ਤੇ 25-30 ਪੁਲੀਸ ਵਾਲੇ ਹਥਿਆਰਾਂ ਨਾਲ ਲੈਸ ਹੁੰਦੇ ਸੀ, ਅੱਜ ਐਨੀ ਥੋੜ੍ਹੀ ਸਕਿਓਰਟੀ ਕਿਉਂ?

ਬੱਸ ਵਿੱਚ ਬੈਠਾ ਮੈਂ ਦੂਜੇ ਕੈਦੀਆਂ ਨਾਲ ਗੱਪਾਂ ਮਾਰਦਾ ਅਦਾਲਤ ਵਿੱਚ ਪਹੁੰਚਿਆ। ਜਾਂਦਿਆਂ ਹੀ ਮੈਨੂੰ ਜੱਜ ਦੇ ਪੇਸ਼ ਕੀਤਾ ਗਿਆ। ਇਹ ਜੱਜ ਉਹੋ ਸੀ, ਜਿਸ ਨੇ ਮੇਰਾ ਪੁਲੀਸ ਰਿਮਾਂਡ ਦਿੱਤਾ ਸੀ। ਮੈਨੂੰ ਜਦੋਂ ਵੀ ਜੱਜ ਦੇ ਪੇਸ਼ ਕਰਦੇ ਸੀ ਤਾਂ ਜੱਜ ਸਾਹਿਬ ਮੇਰਾ ਹਾਲ-ਚਾਲ ਪੁੱਛਦੇ ਤੇ ਕਾਫੀ ਖੁਸ਼ ਹੋ ਕੇ ਮਿਲਦੇ, ਮੇਰੇ ਕਹਿਣ ਮੁਤਾਬਕ ਤਰੀਕ ਵੀ ਜਲਦੀ-ਜਲਦੀ ਪਾ ਦਿੰਦੇ।

ਜੱਜ ਦੇ ਪੇਸ਼ ਕਰ ਕੇ ਮੈਨੂੰ ਫਿਰ ਉਸੇ ਬੱਸ ਵਿੱਚ ਬਿਠਾ ਦਿੱਤਾ ਗਿਆ। ਕੁਝ ਚਿਰ ਮੇਰੇ ਲਾਗੇ ਇੱਕ ਹੌਲਦਾਰ ਤੇ ਇੱਕ ਸਿਪਾਹੀ ਬੈਠੇ ਰਹੇ। ਦੂਸਰੇ ਦੋ ਹੋਰ ਪੁਲੀਸ ਵਾਲਿਆਂ ਨਾਲ ਬੱਸ ਦੇ ਹੇਠਾਂ ਗੱਪਾਂ ਮਾਰ ਰਹੇ ਸਨ। ਫਿਰ ਮੇਰੇ ਕੋਲ ਬੈਠੇ ਦੋਵੇਂ ਸਿਪਾਹੀ ਵੀ ਉਹਨਾਂ ਕੋਲ ਜਾ ਖੜ੍ਹੇ ਹੋਏ। ਹੁਣ ਬੱਸ ਵਿੱਚ ਸਿਰਫ਼ ਮੈਂ ਜਾਂ ਇੱਕ ਦੋ ਕੈਦੀ ਹੋਰ ਹੋਣਗੇ।



ਮੈਂ ਇਹ ਸਭ ਕੁਝ ਵੇਖ ਕੇ ਬੜਾ ਹੈਰਾਨ ਹੋ ਰਿਹਾ ਸੀ ਤੇ ਸੋਚ ਰਿਹਾ ਸੀ ਕਿ ਇਸ ਵਿੱਚ ਕੋਈ ਪੁਲੀਸ ਦੀ ਚਾਲ ਨਾ ਹੋਵੇ। ਜੇ ਮੈਨੂੰ ਇੱਥੇ ਹੀ ਕੋਈ ਥੋੜ੍ਹੀ ਜਿਹੀ ਮਦਦ ਦੇਂਦਾ ਤਾਂ ਮੈਂ ਨਿਕਲ ਸਕਦਾ ਸੀ। ਵੈਸੇ ਜੇਲ੍ਹ ਦੇ ਵਿ... ਮੈਨੂੰ ਦੂਸਰੇ ਕੈਦੀ ਦੱਸਦੇ ਹੁੰਦੇ ਸੀ ਕਿ ਇੱਥੋਂ ਦੀ ਪੁਲੀਸ ਬਹੁਤ ਲਾਲਚੀ ਹੈ... ਉਹ ਮੈਨੂੰ ਭੱਜਣ ਦੀਆਂ ਸਕੀਮਾਂ ਵੀ ਦੱਸਦੇ ਹੁੰਦੇ ਸੀ।

ਬੱਸ ਵਿੱਚ ਬੈਠਿਆਂ-ਬੈਠਿਆਂ ਕਈ ਵਾਰ ਮੇਰਾ ਦਿਲ ਕੀਤਾ ਕਿ ਭੱਜ ਜਾਵਾਂ, ਪਰ ਫਿ... ਇਹ ਸੋਚ ਕੇ ਕਿ (ਜੇ ਇਸ ਦਿਲ ਵਧੀ ਨਾਲ ਸਫਲਤਾ ਨਾ ਮਿਲੀ ਤਾਂ) ਬਾਅਦ ਵਿੱਚ ਵੀ ਭੱਜਣ... ਮੁਸ਼ਕਲ ਹੋ ਜਾਵੇਗਾ; ਇਸ ਕਰ ਕੇ ਸਬਰ ਤੋਂ ਕੰਮ ਲੈਣਾ ਚਾਹੀਦਾ ਹੈ।

ਮੈਂ ਇਹਨਾਂ ਸੋਚਾਂ 'ਚ ਹੀ ਸਾਂ ਕਿ ਅਚਾਨਕ ਹੇਠਾਂ ਖਲੋਤੇ ਥਾਣੇਦਾਰ ਨੇ ਮੈਨੂੰ ਅਵਾਜ਼ ਮਾਰੀ। ਮੈਂ ਬੱਸ 'ਚੋਂ ਉੱਤਰ ਕੇ ਉਹਨਾਂ ਕੋਲ ਹੀ ਚਲਾ ਗਿਆ। ਉਹ ਮੈਨੂੰ ਪੁੱਛਣ ਲੱਗੇ- "ਤੇਰੇ 'ਤੇ ਕਿਹੜਾ ਕੇਸ ਹੈ?"

ਮੈਂ ਹੈਰਾਨ ਹੋਇਆ ਕਿ ਇਹਨਾਂ ਨੂੰ ਇਹ ਵੀ ਨਹੀਂ ਪਤਾ ਕਿ ਮੈਂ ਕੌਣ ਹਾਂ। ਉਸ ਤਰ੍ਹਾਂ ਉਹ ਮੈਨੂੰ ਜਾਣਦੇ ਸੀ ਪਰ ਉਹਨਾਂ ਨੂੰ ਇਹ ਨਹੀਂ ਸੀ ਪਤਾ ਕਿ ਮੈਂ ਉਹ ਬੈਂਕ ਡਕੈਤੀ ਵਾਲਾ ਹਾਂ। ਮੈਂ ਤੇਜ਼ੀ ਨਾਲ ਸੋਚਦੇ ਹੋਏ ਕਿਹਾ- "ਮੈਂ ਦਿੱਲੀ ਤੋਂ ਹਾਂ।"

ਤੇ ਮੈਂ ਜਿਵੇਂ ਇਹ ਦੱਸ ਕੇ ਧਮਾਕਾ ਕਰ ਦਿੱਤਾ ਸੀ। ਉਹ ਇਕਦਮ ਚੌਕੰਨੇ ਹੋ ਗਏ ਤੇ ਮੇਰੇ ਹੱਥਕੜੀਆਂ ਲਾ ਲਈਆਂ।

ਮੈਂ ਆਪਣੇ ਜਵਾਬ 'ਤੇ ਪਛਤਾਇਆ, ਪਰ ਫਿਰ ਵੀ ਮੈਂ ਇਕਦਮ ਪੈਂਤੜਾ ਬਦਲ ਲਿਆ।

ਮੈਂ ਆਖਿਆ- "ਤੁਸੀਂ ਜਿਹੜਾ ਆਦਮੀ ਸਮਝਦੇ ਹੋ, ਮੈਂ ਉਹ ਨਹੀਂ, ਮੈਂ ਉਸ ਦੀ ਮਾਸੀ ਦਾ ਲੜਕਾ ਹਾਂ ਤੇ ਮੈਂ ਉਸ ਨੂੰ ਪਨਾਹ ਦੇਣ ਦੇ ਦੋਸ਼ ਵਿੱਚ ਫੜਿਆ ਹਾਂ। ਮੇਰੀ ਤਾਂ ਬਸ ਅਗਲੇ ਹਫਤੇ ਤਕ ਜ਼ਮਾਨਤ ਹੋ ਜਾਣੀ ਹੈ...।"

ਇਹ ਸੁਣ ਕੇ ਉਹ ਫਿਰ ਢਿੱਲੇ ਪੈ ਗਏ। ਮੇਰਾ ਹਨੇਰੇ 'ਚ ਛੱਡਿਆ ਇਹ ਤੀਰ ਟਿਕਾਣੇ 'ਤੇ ਜਾ ਲੱਗਾ ਸੀ। ਥਾਣੇਦਾਰ ਨੇ ਮੈਨੂੰ ਪੁੱਛਿਆ- "ਇੱਥੇ ਤੇਰਾ ਕੋਈ ਵਾਕਫੀਅਤ ਵਾਲਾ ਨਹੀਂ?"

ਮੈਨੂੰ ਗੱਲ ਲੀਹ 'ਤੇ ਆਉਂਦੀ ਜਾਪੀ।

ਮੈਂ ਕਿਹਾ, "ਜੇਲ੍ਹ ਨੂੰ ਜਾਂਦਿਆਂ ਜੋ ਰਸਤੇ ਵਿੱਚ ਹੋਟਲ ਆਉਂਦਾ ਹੈ, ਉਹ ਸਾਡੇ ਵਾਕਫੀਅਤ ਵਾਲਿਆਂ ਦਾ ਹੈ।"

ਉਹ ਹੋਟਲ ਸਰਦਾਰਾਂ ਦਾ ਸੀ। ਜਦੋਂ ਮੈਨੂੰ ਪੁਲੀਸ ਰਿਮਾਂਡ ਵਿੱਚ ਰੱਖਿਆ ਸੀ ਤਾਂ ਪੁਲੀਸ ਨੇ ਹੀ ਉਹਨਾਂ ਸਰਦਾਰਾਂ ਨਾਲ ਵਾਕਫੀਅਤ ਕਰਵਾਈ ਸੀ। ਉਹ ਵੀ ਮੇਰੀ ਬਹੁਤ ਇੱਜ਼ਤ ਕਰਦੇ ਸੀ। ਭਾਅ ਜੀ ਇੰਦਰਜੀਤ ਸਿੰਘ ਤੇ ਮੇਰਾ ਵੀਰ ਨਿਰਭੈਲ ਸਿੰਘ ਜਦੋਂ ਮੈਨੂੰ ਮਿਲਣ ਆਉਂਦੇ ਸੀ ਤਾਂ ਉਸੇ ਹੋਟਲ ਵਿੱਚ ਠਹਿਰਦੇ ਸੀ। ਉਸੇ ਹੋਟਲ ਵਿੱਚ ਉਹ ਮੇਰੇ ਕਹਿਣ ਕਰ ਕੇ ਹਜ਼ਾਰ ਰੁਪਏ ਵੀ ਜਮ੍ਹਾਂ ਕਰਵਾ ਗਏ ਸੀ ਤਾਂ ਕਿ ਜਦੋਂ ਅਦਾਲਤ ਵਿੱਚ ਪੁਲੀਸ ਵਾਲੇ ਲੈ ਕੇ ਆਉਣ ਤਾਂ ਮੈਂ ਉਹਨਾਂ ਨੂੰ ਹੋਟਲ ਵਿੱਚੋਂ ਖਾਣਾ ਖਵਾ ਸਕਾਂ ਕਿਉਂਕਿ ਹੋਟਲ ਵਿੱਚੋਂ ਖਾਣਾ ਖਾਣ ਦੇ ਸਮੇਂ ਵੀ ਮੇਰੇ ਸਾਥੀ ਮੈਨੂੰ ਭਜਾ ਸਕਦੇ ਸੀ।

ਮੈਂ ਪੁਲੀਸ ਵਾਲਿਆਂ ਦਾ ਮੂਡ ਸਮਝ ਗਿਆ ਕਿ ਉਹ ਕੋਈ ਅਸਾਮੀ ਘੇਰ ਕੇ ਕਿਤੋਂ ਵਧੀਆ ਰੋਟੀ ਖਾਣ ਦੀ ਤਾਕ 'ਚ ਸਨ।

ਮੈਨੂੰ ਇਹ ਸੁਨਹਿਰੀ ਮੌਕਾ ਜਾਪਿਆ। ਮੈਂ ਪੁਲੀਸ ਵਾਲਿਆਂ ਨੂੰ ਥੋੜ੍ਹਾ





ਜ਼ੋਰ ਦੇ ਕੇ ਤੇ ਗੱਲਾਂਬਾਤਾਂ ਵਿੱਚ ਲੈ ਕੇ ਕਿਹਾ, "ਚੱਲੋ, ਆਪਾਂ ਨਾਲੇ ਉੱਥੋਂ ਖਾਣਾ ਖਾ ਲਵਾਂਗੇ ਤੇ ਨਾਲੇ ਉੱਥੋਂ ਹੀ ਟੈਕਸੀ ਲੈ ਕੇ ਜੇਲ੍ਹ ਵਿੱਚ ਚਲੇ ਜਾਵਾਂਗੇ।"

ਉਹ ਛੇਤੀ ਹੀ ਮੰਨ ਗਏ। ਪਰ ਉਹਨਾਂ ਕਿਹਾ ਕਿ ਰੋਟੀ ਖਾ ਕੇ ਫਿਰ ਇੱਥੇ ਵਾਪਸ ਆਉਣਾ ਹੈ। ਤੁਰਨ ਲੱਗਿਆਂ ਪੁਲੀਸ ਵਾਲਿਆਂ ਮੈਨੂੰ ਇਹ ਵੀ ਪੱਕੀ ਕੀਤੀ ਕਿ ਕਿਸੇ ਨੂੰ ਪਤਾ ਨਹੀਂ ਚੱਲਣਾ ਚਾਹੀਦਾ ਕਿ ਆਪਾਂ ਹੋਟਲ ਵਿੱਚ ਖਾਣਾ ਖਾਣ ਗਏ ਸੀ।

ਮੈਂ ਉਹਨਾਂ ਦੀ ਹਰ ਹਦਾਇਤ ਨੂੰ ਸਹਿਮਤੀ ਵਿੱਚ ਸਿਰ ਹਿਲਾ ਕੇ ਮੰਨ ਰਿਹਾ ਸੀ।

ਮੈਨੂੰ ਫਰਾਰ ਹੋਣ ਦਾ ਮੌਕਾ ਨੇੜੇ ਆਉਂਦਾ ਲੱਗਾ।

ਫਿਰ ਅਸੀਂ ਇੱਕ ਥ੍ਰੀ-ਵ੍ਹੀਲਰ ਵਿੱਚ ਬੈਠ ਕੇ ਹੋਟਲ ਵਿੱਚ ਪਹੁੰਚ ਗਏ। ਜਾਂਦਿਆਂ ਹੀ ਹੋਟਲ ਦੇ ਆਸ-ਪਾਸ ਵਾਲੀਆਂ ਦੁਕਾਨਾਂ ਵਾਲੇ ਮੈਨੂੰ ਵੇਖ ਕੇ ਸਾਰੇ ਹੀ ਮਿਲਣ ਆ ਗਏ।

ਮੈਂ ਸੋਚਿਆ, "ਇਹ ਮਰਵਾਉਣਗੇ, ਕਿਉਂਕਿ ਹੁਣ ਪੁਲੀਸ ਵਾਲਿਆਂ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਉਹ ਬੈਂਕ ਵਾਲਾ.......!"

ਇਸੇ ਲਈ ਕਾਹਲੀ-ਕਾਹਲੀ ਪੁਲੀਸ ਵਾਲਿਆਂ ਨੂੰ ਮੈਂ ਟੇਬਲਾਂ 'ਤੇ ਬਿਠਾ ਦਿੱਤਾ ਤੇ ਵੇਟਰ ਨੂੰ ਕਿਹਾ, "ਜੋ ਵੀ ਇਹਨਾਂ (ਪੁਲੀਸ ਵਾਲਿਆਂ) ਨੂੰ ਚਾਹੀਦਾ ਹੈ, ਸਭ ਕੁਝ ਹਾਜ਼ਰ ਕਰ..।"

ਮੈਂ ਆਪ ਸਰਦਾਰ ਕੋਲ ਕਾਊਂਟਰ 'ਤੇ ਚਲਾ ਗਿਆ ਤੇ ਆਸ-ਪਾਸ ਵਾਲਿਆਂ ਨੂੰ ਮਿਲਣ ਲੱਗਾ। ਸਾਰੇ ਹੈਰਾਨ ਸੀ ਕਿ ਅੱਗੇ ਏਨਾ ਇੰਤਜ਼ਾਮ ਹੁੰਦਾ ਸੀ ਤੇ ਅੱਜ ਚਾਰ ਜਣੇ ਹੀ ਲਈ ਫਿਰਦੇ ਆ। ਸਾਰੇ ਹੈਰਾਨੀ ਨਾਲ ਪੁੱਛਣ, "ਅੱਜ ਇਹ ਚਾਰ ਜਣੇ ਹੀ ਲਈ ਫਿਰਦੇ....?"

ਮੈਂ ਕਿਹਾ- "ਮੇਰੀ ਤਾਂ ਅਗਲੇ ਹਫ਼ਤੇ ਜ਼ਮਾਨਤ ਹੋ ਰਹੀ ਆ....ਗ੍ਰਹਿ ਮੰਤਰੀ ਬੂਟਾ ਸਿੰਘ ਕਾਫ਼ੀ ਮਦਦ ਕਰ ਰਿਹਾ ਹੈ....।"

ਇਸ ਤਰ੍ਹਾਂ ਕਾਫ਼ੀ ਝੂਠ-ਸੱਚ ਬੋਲ ਕੇ ਖਹਿੜਾ ਛੁਡਵਾਇਆ। ਪੁਲੀਸ ਵਾਲਿਆਂ ਦਾ ਸਾਡੇ ਵਿੱਚ ਬਿਲਕੁਲ ਧਿਆਨ ਨਹੀਂ ਸੀ, ਪਰ ਮੇਰਾ ਸਾਰਾ ਧਿਆਨ ਭੱਜਣ ਲਈ ਮੌਕਾ ਤਾੜਨ 'ਚ....।

ਰੋਟੀ ਲੱਗ ਗਈ ਤਾਂ ਪੁਲੀਸ ਵਾਲੇ ਮਟਨ ਖਾਣ ਵਿੱਚ ਮਸਤ ਹੋ ਗਏ। ਜਦੋਂ ਅਸੀਂ ਹੋਟਲ ਵਿੱਚ ਪਹੁੰਚੇ ਸੀ, ਉਸ ਵੇਲੇ ਉਹ ਜ਼ਰੂਰ ਮੇਰੇ ਵੱਲ ਥੋੜ੍ਹਾ ਧਿਆਨ ਦੇ ਰਹੇ ਸੀ, ਪਰ ਹੁਣ ਨਹੀਂ।

ਮੈਂ ਉਹਨਾਂ ਕੋਲ ਗਿਆ। ਮੈਂ ਉਹਨਾਂ ਨੂੰ ਕਿਹਾ, "ਤੁਹਾਨੂੰ ਜੋ ਵੀ ਚਾਹੀਦਾ ਹੋਵੇ, ਲੈ ਲੈਣਾ ਬਿਲਕੁਲ ਆਪਣਾ ਹੀ ਹੋਟਲ ਸਮਝਣਾ।"

ਇਹ ਹੋਟਲ ਮੇਨ ਸੜਕ 'ਤੇ ਸੀ। ਹੋਟਲ ਦੇ ਸਾਮ੍ਹਣੇ ਫਰੂਟ ਦੀਆਂ ਰੇਹੜੀਆਂ ਲੱਗੀਆਂ ਸਨ। ਮੈਂ ਪੁਲੀਸ ਵਾਲਿਆਂ ਨੂੰ ਪੁੱਛਿਆ, "ਫਰੂਟ ਖਾਓਗੇ..?"

ਉਹ ਇੱਕ-ਦੂਜੇ ਵੱਲ ਵੇਖਣ ਲੱਗੇ। ਫਿਰ ਉਹਨਾਂ 'ਚੋਂ ਇੱਕ ਜਣਾ ਥੋੜ੍ਹਾ ਜਿਹਾ ਸ਼ਰਮਾ ਕੇ ਕਹਿੰਦਾ, "ਮੰਗਵਾ ਲਓ.....।"

ਮੈਨੂੰ ਗੱਲ ਲੀਹ 'ਤੇ ਆਉਂਦੀ ਜਾਪੀ। ਮੈਂ ਪਹਿਲਾਂ ਕਾਊਂਟਰ 'ਤੇ ਗਿਆ ਤੇ ਉਸ ਤੋਂ ਪੈਸੇ ਲੈ ਕੇ ਉੱਡਦੀ ਜਿਹੀ ਨਜ਼ਰ ਪੁਲੀਸ ਵਾਲਿਆਂ 'ਤੇ ਮਾਰਦਾ ਹੋਇਆ ਖ਼ੁਦ ਹੀ ਸੜਕ ਦੇ ਪਾਰਲੇ ਪਾਸਿਓਂ ਫਲ ਲੈਣ ਤੁਰ ਪਿਆ।

ਉਹ ਥੋੜ੍ਹਾ ਜਿਹਾ ਚੌਕੰਨੇ ਹੋ ਗਏ ਤੇ ਮੇਰੇ ਵੱਲ ਲਗਾਤਾਰ ਵੇਖਣ ਲੱਗੇ, ਪਰ ਮੈਂ ਆਪਣੇ ਅੰਦਾਜ਼ ਤੋਂ ਉਹਨਾਂ ਨੂੰ ਕੋਈ ਵੀ ਸ਼ੱਕ ਨਾ ਹੋਣ ਦਿੱਤਾ।



ਬਾਕੀ ਦੁਕਾਨਾਂ ਵਾਲੇ ਵੀ ਬੜੀ ਹੈਰਾਨੀ ਨਾਲ ਵੇਖ ਰਹੇ ਸੀ। ਸ਼ਾਇਦ ਇਹ ਸੋਚ ਰਹੇ ਹੋਣਗੇ ਕਿ ਅੱਜ ਕਿਸ ਤਰ੍ਹਾਂ ਘੁੰਮ ਰਿਹੈ, ਪਹਿਲਾਂ ਤਾਂ ਰੱਸਿਆਂ ਨਾਲ ਬੱਧਾ ਹੁੰਦਾ ਸੀ। ਪਰ ਮੈਂ ਕਿਸੇ ਵੱਲ ਜਿਆਦਾ ਧਿਆਨ ਨਾ ਦਿੱਤਾ ਤੇ ਜਾ ਕੇ ਰੇਹੜੀ ਤੋਂ ਕੇਲੇ-ਸੰਤਰੇ ਇਸ ਤਰ੍ਹਾਂ ਖਰੀਦਣ ਲੱਗ ਪਿਆ, ਜਿਵੇਂ ਮੈਂ ਭੱਜਣ ਬਾਰੇ ਸੋਚਿਆ ਵੀ ਨਾ ਹੋਵੇ।

ਮੈਂ ਚੌਕੰਨਾ ਹੋ ਕੇ ਸਮਾਨ ਖਰੀਦਦੇ-ਖਰੀਦਦੇ ਕੋਲ ਖੜ੍ਹੇ ਥ੍ਰੀ-ਵ੍ਹੀਲਰ ਵਾਲੇ ਨੂੰ ਪੁੱਛਿਆ, "ਸਟੇਸ਼ਨ ਚੱਲਣੈ...?"

ਉਹ ਅੱਗੋਂ ਹੱਸ ਕੇ ਕਹਿੰਦਾ- "ਬੈਠੋ....!"

ਪਰ ਮੈਂ ਜਦੋਂ ਧਿਆਨ ਨਾਲ ਦੇਖਿਆ ਤਾਂ ਇਹ ਉਹੋ ਹੀ ਥ੍ਰੀ-ਵ੍ਹੀਲਰ ਵਾਲਾ ਸੀ, ਜੋ ਸਾਨੂੰ ਅਦਾਲਤ ਵਿੱਚੋਂ ਲੈ ਕੇ ਆਇਆ ਸੀ। ਤਾਂਹੀਓਂ ਹੀ ਉਹ ਹੱਸ ਪਿਆ ਸੀ। ਫੇਰ ਮੈਂ ਵੀ ਹੱਸ ਕੇ ਗੱਲ ਟਾਲ ਦਿੱਤੀ, ਜਿਵੇਂ ਮੈਂ ਮਜ਼ਾਕ ਹੀ ਕਰ ਰਿਹਾ ਹੋਵਾਂ। ਏਨੇ ਚਿਰ ਨੂੰ ਥ੍ਰੀ-ਵ੍ਹੀਲਰ ਵਾਲੇ ਨੂੰ ਸਵਾਰੀ ਮਿਲ ਗਈ ਤੇ ਉਹ ਚਲਾ ਗਿਆ।

ਮੈਂ ਭੱਜਣ ਦਾ ਕੋਈ ਮੌਕਾ ਤਾੜ ਰਿਹਾ ਸੀ। ਉੱਧਰੋਂ ਫਰੂਟ ਵਾਲਾ ਕਹਿੰਦਾ, "ਹੋ ਗਿਆ....।"

ਮੈਨੂੰ ਕਾਹਲੀ-ਕਾਹਲੀ ਕੁਝ ਨਹੀਂ ਸੀ ਸੁੱਝ ਰਿਹਾ। ਮੈਂ ਆਖਿਆ, "ਸੰਤਰੇ ਦਰਜਨ ਹੋਰ ਕਰ ਦੇ...।"

ਐਨ ਉਸੇ ਵੇਲੇ ਸੜਕ ਦੇ ਵਿਚਕਾਰ ਟਰੱਕ ਆ ਕੇ ਰੁਕ ਗਿਆ। ਹੁਣ ਮੈਂ ਟਰੱਕ ਦੇ ਓਹਲੇ ਸੀ, ਪੁਲੀਸ ਵਾਲਿਆਂ ਦੀਆਂ ਨਜ਼ਰਾਂ ਤੋਂ ਓਹਲੇ।

ਇਸ ਤੋਂ ਵਧੀਆ ਮੌਕਾ ਨਹੀਂ ਸੀ ਮਿਲਣਾ।

ਮੈਂ ਇਕਦਮ ਤੇਜ਼ੀ ਨਾਲ ਪੁਲਾਂਘਾਂ ਪੁੱਟ ਕੇ ਇੱਕ ਮਕਾਨ ਦੇ ਪਿੱਛੇ ਗਿਆ ਤੇ ਫਿਰ ਜ਼ੋਰ ਨਾਲ ਭੱਜ ਪਿਆ।

ਹੁਣ ਮੈਂ ਕਿਸੇ ਨੂੰ ਵੀ ਨਜ਼ਰ ਨਹੀਂ ਸੀ ਆਉਂਦਾ। ਥੋੜ੍ਹਾ ਅੱਗੇ ਜਾ ਕੇ ਖੇਤ ਹੀ ਖੇਤ ਸਨ। ਜੇ ਥੋੜ੍ਹਾ ਜਿਹਾ ਅੱਗੇ ਹੋ ਕੇ ਦੇਖਿਆ ਜਾਂਦਾ ਤਾਂ ਮੈਂ ਬਹੁਤ ਦੂਰੋਂ ਨਜ਼ਰ ਆ ਸਕਦਾ ਸੀ।

ਪੁਲੀਸ ਟਾਰਚਰ ਕਰ ਕੇ ਮੇਰੇ ਤੋਂ ਭੱਜਿਆ ਵੀ ਨਹੀਂ ਸੀ ਜਾ ਰਿਹਾ, ਪਰ ਮੈਂ ਪੂਰਾ ਤਾਣ ਲਾ ਕੇ ਭੱਜੀ ਗਿਆ, ਭੱਜੀ ਗਿਆ....।

ਤਿੰਨ-ਚਾਰ ਕਿਲੋਮੀਟਰ ਖੇਤਾਂ ਦੀਆਂ ਵੱਟਾਂ 'ਤੇ ਭੱਜਦਾ-ਭੱਜਦਾ ਮੈਂ ਬਹੁਤ ਬੁਰੀ ਤਰ੍ਹਾਂ ਥੱਕ ਗਿਆ। ਕਈ ਵਾਰ ਵੱਟਾਂ 'ਤੇ ਮੂੰਹ ਪਰਨੇ ਡਿੱਗਾ। ਮੇਰੇ ਸਾਰੇ ਕੱਪੜੇ ਵੀ ਵਾਰ-ਵਾਰ ਡਿੱਗਣ ਕਰਕੇ ਖਰਾਬ ਹੋ ਗਏ।

ਇਸ ਤਰ੍ਹਾਂ ਹੀ ਮੈਂ ਸ਼ਹਿਰ ਵਿੱਚ ਦਾਖ਼ਲ ਹੋ ਗਿਆ। ਸ਼ਹਿਰ ਦੇ ਅਰੰਭ ਵਿੱਚ ਇੱਕ ਨਦੀ ਸੀ, ਉਸ ਵਿੱਚ ਪਾਣੀ ਥੋੜ੍ਹਾ ਸੀ। ਨਦੀ ਦੇ ਕੰਢੇ ਖਰਬੂਜੇ ਬੀਜੇ ਹੋਏ ਸਨ। ਇਹਨਾਂ ਖਰਬੂਜਿਆਂ ਵਿੱਚ ਮੈਨੂੰ ਇੱਕ ਝੌਂਪੜੀ ਜਿਹੀ ਨਜ਼ਰ ਆਈ।

ਮੈਂ ਕਾਹਲੀ ਨਾਲ ਉਸ ਝੌਂਪੜੀ ਵਿੱਚ ਚਲਾ ਗਿਆ। ਝੌਂਪੜੀ ਅੰਦਰ ਇੱਕ ਔਰਤ ਤੇ ਇੱਕ ਆਦਮੀ ਬੈਠੇ ਸੀ।

ਉਹਨਾਂ ਨੇ ਥੋੜ੍ਹੀ ਜਿਹੀ ਹੈਰਾਨੀ ਨਾਲ ਮੇਰੇ ਵੱਲ ਵੇਖਿਆ।

ਮੈਂ ਕਾਹਲੀ ਨਾਲ ਆਪਣੇ ਮਨ ਵਿੱਚ ਇੱਕ ਕਹਾਣੀ ਤਿਆਰ ਕਰ





ਲਈ।

ਫਿਰ ਮੈਂ ਉਹਨਾਂ ਨੂੰ ਕਿਹਾ, "ਮੈਂ ਕਿਸੇ ਸਰਦਾਰ ਦੀ ਗੱਡੀ 'ਤੇ ਕੰਡਕਟਰ ਸੀ....ਉਸ ਦੀ ਗੱਡੀ ਦਾ ਟਾਇਰ ਰਸਤੇ ਵਿੱਚ ਕਿਤੇ ਡਿੱਗ ਗਿਆ ਤੇ ਉਸ ਸਰਦਾਰ ਨੇ ਮੈਨੂੰ ਬਹੁਤ ਹੀ ਮਾਰਿਆ ਹੈ ਤੇ ਕਿਰਪਾਨ ਨਾਲ ਮੈਨੂੰ ਵੱਢ ਦੇਣ ਲੱਗਾ ਸੀ, ਬੜੀ ਮੁਸ਼ਕਲ ਨਾਲ ਛੁੱਟ ਕੇ ਭੱਜਿਆ ਹਾਂ....ਤੁਸੀਂ ਮੈਨੂੰ ਕੋਈ ਪੁਰਾਣੀ ਜਿਹੀ, ਪਾਟੀ ਹੀ ਕੋਈ ਪੈਂਟ-ਕਮੀਜ਼ ਦੇ ਦਿਓ ਤੇ ਮੇਰਾ ਨਵਾਂ ਸੂਟ ਲੈ ਲਓ, ਕਿਉਂਕਿ ਮੈਨੂੰ ਇਸ ਸੂਟ ਵਿੱਚ ਉਸ ਸਰਦਾਰ ਨੇ ਲੱਭ ਲੈਣਾ ਹੈ ਤੇ ਮੈਨੂੰ ਮਾਰ ਦੇਵੇਗਾ....।"

ਮੈਂ ਇਸ ਤਰ੍ਹਾਂ ਗੱਲ ਕਰ ਰਿਹਾ ਸੀ, ਜਿਵੇਂ ਬਹੁਤ ਹੀ ਡਰਿਆ ਹੋਵਾਂ। ਹੋਰ ਵੀ ਕਾਫ਼ੀ ਗੱਲਾਂ ਕਰ ਕੇ ਮੈਂ ਆਪਣੀਆਂ ਗੱਲਾਂ ਵਿੱਚ ਉਹਨਾਂ ਨੂੰ ਲੈ ਆਂਦਾ ਤੇ ਉਹਨਾਂ ਇੱਕ ਟੁੱਟਾ ਜਿਹਾ ਟਰੰਕ ਮੇਰੇ ਅੱਗੇ ਖੋਲ੍ਹ ਦਿੱਤਾ, ਜਿਸ ਵਿੱਚ ਕਾਫ਼ੀ ਪੁਰਾਣੇ ਕੱਪੜੇ ਸੀ। ਜਿਹੜੀ ਸਭ ਤੋਂ ਮਾੜੀ ਤੇ ਪਾਟੀ ਹੋਈ ਪੈਂਟ ਕਮੀਜ਼ ਸੀ, ਮੈਂ ਉਹ ਲੈ ਲਈ ਤੇ ਆਪਣਾ ਨਵਾਂ ਸੂਟ ਉਹਨਾਂ ਨੂੰ ਦੇ ਦਿੱਤਾ। ਪਹਿਲਾਂ ਔਰਤ ਨਹੀਂ ਸੀ ਮੰਨ ਰਹੀ ਕੱਪੜੇ ਦੇਣ ਲਈ, ਪਰ ਉਹ ਆਦਮੀ ਛੇਤੀ ਹੀ ਮੇਰੀਆਂ ਗੱਲਾਂ ਵਿੱਚ ਆ ਗਿਆ ਤੇ ਉਸ ਨੇ ਔਰਤ ਨੂੰ ਵੀ ਮਨਾ ਲਿਆ। ਮੈਂ ਫਿਰ ਉਹ ਕੱਪੜੇ ਪਾ ਕੇ, ਉਹਨਾਂ ਦਾ ਧੰਨਵਾਦ ਕੀਤਾ ਤੇ ਓਥੋਂ ਤੁਰ ਪਿਆ।

ਇਸੇ ਹੀ ਤਰ੍ਹਾਂ ਚੌਕੰਨਾ ਹੋ ਕੇ ਪੰਧ ਮਾਰਦਾ ਮੈਂ ਬੜੌਦਾ ਪਹੁੰਚ ਗਿਆ।

ਬੜੌਦਾ ਅਹਿਮਦਾਬਾਦ ਤੋਂ ਸੌ ਕਿਲੋਮੀਟਰ 'ਤੇ ਹੈ। ਬੜੌਦੇ ਸਾਡੇ ਬਹੁਤ ਹੀ ਦੂਰ ਦੇ ਰਿਸ਼ਤੇਦਾਰ ਵੀ ਰਹਿੰਦੇ ਸੀ। ਮੈਂ ਸੋਚਿਆ, 'ਉਹਨਾਂ ਕੋਲੋਂ ਕਿਰਾਇਆ ਲੈ ਕੇ ਦਿੱਲੀ ਪਹੁੰਚ ਜਾਵਾਂਗਾ।'

ਜਦੋਂ ਅਸੀਂ ਅਹਿਮਦਾਬਾਦ ਵਾਲਾ ਸਰਕਾਰੀ ਖਜ਼ਾਨਾ (ਬੈਂਕ) ਸਾਫ਼ ਕੀਤਾ ਸੀ, ਉਸ ਰਾਤ ਅਸੀਂ ਬੜੌਦੇ ਵਾਲੇ ਇਹਨਾਂ ਰਿਸ਼ਤੇਦਾਰਾਂ ਕੋਲ ਹੀ ਠਹਿਰੇ ਸੀ। ਪਰ ਓਦੋਂ ਇਹਨਾਂ ਨੂੰ ਕੁਝ ਪਤਾ ਨਹੀਂ ਸੀ ਕਿ ਅਸੀਂ ਸਰਕਾਰੀ ਖਜ਼ਾਨਾ ਸਾਫ਼ ਕਰ ਕੇ ਆਏ ਹਾਂ ਤੇ ਇਸੇ ਲਈ ਇਹਨਾਂ ਨੇ ਸਾਡੀ ਉਸ ਸਮੇਂ ਕਾਫ਼ੀ ਸੇਵਾ ਵੀ ਕੀਤੀ ਸੀ।

ਪਰ ਅੱਜ ਜਦੋਂ ਮੈਂ ਆਪਣੇ ਰਿਸ਼ਤੇਦਾਰਾਂ ਕੋਲ ਬੜੌਦੇ ਪਹੁੰਚਿਆ ਤਾਂ ਤੇਵਰ ਬਦਲੇ ਹੋਏ ਸਨ। ਇੱਕ ਦੋ ਚੱਕਰ ਘਰ ਦੇ ਸਾਮ੍ਹਣੇ ਲਾਏ ਤੇ ਉਹਨਾਂ ਦੀ ਲੜਕੀ ਜੋ ਦਰਵਾਜ਼ੇ ਵਿੱਚ ਖੜ੍ਹੀ ਸੀ, ਉਸ ਨੂੰ ਆਪਣੀ ਹਾਲਤ 'ਤੇ ਕੋਈ ਕਹਾਣੀ ਬਣਾ ਕੇ ਤੇ ਕਾਹਲੀ ਹੋਣ ਦਾ ਬਹਾਨਾ ਬਣਾ ਕੇ ਮੈਂ ਕਿਹਾ, "ਮੈਨੂੰ ਸੌ ਰੁਪਏ ਦੇ ਦਿਓ ਕਿਰਾਏ ਲਈ....।"

ਉਹ ਕਹਿਣ ਲੱਗੀ- "ਭਰਾਵਾ, ਚਲਾ ਜਾਹ, ਸਾਡੇ ਪੁਲੀਸ ਆਉਣ ਵਾਲੀ ਆ..।"

ਮੈਂ ਸਮਝ ਗਿਆ ਕਿ ਇਹਨਾਂ ਨੂੰ ਸਭ ਕੁਝ ਪਤਾ ਲੱਗ ਚੁੱਕਾ ਹੈ। ਮੈਂ ਵਾਪਸ ਤੁਰ ਪਿਆ। ਕੁਝ ਸੋਚ ਕੇ ਮੈਂ ਫਿਰ ਵਾਪਸ ਆਇਆ। ਓਨੇ ਚਿਰ ਨੂੰ ਉਸ ਦੀ ਮਾਂ ਵੀ ਆ ਗਈ ਸੀ। ਉਸ ਵੇਲੇ ਮੈਨੂੰ ਠੰਢ ਬਹੁਤ ਲੱਗ ਰਹੀ ਸੀ ਤੇ ਬੁਖਾਰ ਵੀ ਕਾਫ਼ੀ ਸੀ। ਜਦੋਂ ਮੈਂ ਲਾਗੇ ਆਇਆ ਤਾਂ ਉਹ ਦੋਵੇਂ ਮੇਰੇ ਕੁਝ ਬੋਲਣ ਤੋਂ ਪਹਿਲਾਂ ਹੀ ਬੋਲ ਪਈਆਂ, "ਚਲਾ ਜਾਹ ਪੁਲੀਸ ਆਉਣ ਵਾਲੀ ਹੈ, ਸਾਨੂੰ ਕਿਉਂ ਮਰਵਾਉਣਾ ਈ...?"

ਮੈਂ ਆਖਿਆ- "ਜੇ ਤੁਸੀਂ 100 ਰੁਪਏ ਨਹੀਂ ਦੇਣੇ ਤਾਂ ਕੋਈ ਪਾਟੀ-ਪੁਰਾਣੀ ਚਾਦਰ ਹੀ ਦੇ ਦਿਓ, ਮੈਨੂੰ ਠੰਢ ਬੜੀ ਲੱਗ ਰਹੀ ਆ....।"

ਪਰ ਉਹਨਾਂ ਕੁਝ ਨਹੀਂ ਦਿੱਤਾ। ਹੱਥ ਜੋੜ ਕੇ ਇਹੋ ਹੀ ਆਖੀ ਜਾਣ, "ਤੂੰ



ਚਲਾ ਜਾਹ...।"

ਮੈਂ ਸਮਝ ਗਿਆ ਕਿ ਵਿਚਾਰੇ ਜ਼ਿਆਦਾ ਡਰ ਗਏ ਹਨ ਕਿ ਬਾਅਦ ਵਿੱਚ ਪੁਲੀਸ ਨੂੰ ਪਤਾ ਲਗ ਗਿਆ ਤਾਂ ਪ੍ਰੇਸ਼ਾਨ ਕਰੇਗੀ।

ਫਿਰ ਮੈਂ ਹੋਰ ਸਮਾਂ ਖਰਾਬ ਨਾ ਕੀਤਾ ਤੇ ਤੁਰੰਤ ਓਥੋਂ ਤੁਰ ਪਿਆ। ਜੀ.ਟੀ. ਰੋਡ 'ਤੇ ਇੱਕ ਢਾਬੇ 'ਤੇ ਟਰੱਕ ਖਲੋਤੇ ਵੇਖੇ ਤਾਂ ਮੈਂ ਸਿੱਧਾ ਢਾਬੇ 'ਤੇ ਚਲਾ ਗਿਆ।

ਮੈਂ ਪੂਰੇ ਆਤਮ-ਵਿਸ਼ਵਾਸ ਨਾਲ ਇੱਕ ਕਹਾਣੀ ਬਣਾ ਕੇ ਇੱਕ ਟਰੱਕ ਵਾਲੇ ਨਾਲ ਗੱਲ ਕੀਤੀ। ਮੈਂ ਕਿਹਾ, "ਮੈਂ ਦਿੱਲੀ ਜਾਣੈ ਪਰ ਮੇਰੇ ਕੋਲ ਕੋਈ ਪੈਸਾ ਨਹੀਂ, ਪਰ ਦਿੱਲੀ ਜਾ ਕੇ ਮੈਂ ਹਜ਼ਾਰ ਰੁਪਏ ਵੀ ਦੇ ਸਕਦੈਂ...।"

ਉਹ ਧਿਆਨ ਨਾਲ ਮੇਰੀ ਗੱਲ ਸੁਣਦਾ ਰਿਹਾ ਤੇ ਮੇਰਾ ਚਿਹਰਾ ਪੜ੍ਹਦਾ ਰਿਹਾ। ਮੇਰੀ ਗੱਲ ਸੁਣਨ ਤੋਂ ਬਾਅਦ ਉਹ ਕਹਿਣ ਲੱਗਾ- "ਅਸੀਂ ਤਾਂ ਇੱਥੋਂ ਦੇ ਹੀ ਰਹਿਣ ਵਾਲੇ ਹਾਂ ਤੇ ਜੂਨਾਗੜ੍ਹ ਸ਼ਹਿਰ ਜਾ ਰਹੇ ਹਾਂ।"

ਫਿਰ ਵੀ ਮੈਂ ਆਪਣੀਆਂ ਗੱਲਾਂ ਨਾਲ ਦੋਸਤਾਨਾ ਮਾਹੌਲ ਪੈਦਾ ਕਰ ਲਿਆ। ਇਸ ਮਾਹੌਲ ਵਿੱਚ ਗੱਲ ਕਰਦਿਆਂ ਉਹਨਾਂ ਕੋਲ ਮੈਂ ਕਾਫ਼ੀ ਝੂਠ-ਸੱਚ ਬੋਲ ਕੇ ਤੇ ਇੱਧਰ-ਉਧਰ ਦੀਆਂ ਮਾਰ ਕੇ ਆਪਣੇ ਲਈ ਹਮਦਰਦੀ ਪੈਦਾ ਕਰ ਲਈ।

ਮੈਂ ਆਖਿਆ- "ਮੇਰਾ ਭਰਾ ਮੈਨੂੰ ਅਹਿਮਦਾਬਾਦ ਛੱਡ ਕੇ ਚਲਾ ਗਿਆ, ਕਿਉਂਕਿ ਮੈਂ ਫ਼ਿਲਮ ਵੇਖਣ ਗਿਆ ਸੀ। ਉਹ ਬਾਕੀ ਟਰੱਕਾਂ ਵਾਲਿਆਂ ਨੂੰ ਵੀ ਕਹਿ ਗਿਆ ਹੈ ਕਿ ਇਸ ਨੂੰ ਕੋਈ ਨਾ ਲੈ ਕੇ ਆਵੇ। ਫਿਰ ਮੈਂ ਬੜੌਦੇ ਆ ਗਿਆਂ ਕਿਉਂਕਿ ਇੱਥੇ ਸਾਡੇ ਰਿਸ਼ਤੇਦਾਰ ਸੀ, ਪਰ ਉਹ ਵੀ ਦਿੱਲੀ ਗਏ ਹਨ ਤੇ ਘਰ ਬੰਦ ਹੈ।"

ਉਹ ਟਰੱਕ ਵਾਲਾ ਮਾਰਵਾੜੀ ਸੀ। ਉਹ ਮੇਰੀਆਂ ਗੱਲਾਂ ਤੋਂ ਕਾਫ਼ੀ ਪ੍ਰਭਾਵਿਤ ਹੋ ਗਿਆ। ਫਿਰ ਉਹ ਕਹਿੰਦਾ, "ਫ਼ਿਕਰ ਨਾ ਕਰ, ਅਸੀਂ ਤੇਰਾ ਦਿੱਲੀ ਜਾਣ ਇੰਤਜ਼ਾਮ ਕਰ ਦੇਵਾਂਗੇ।"

ਉਸ ਨੇ ਇੱਧਰ-ਉਧਰ ਵੇਖਿਆ ਤੇ ਫਿਰ ਮੈਨੂੰ ਪੁੱਛਣ ਲੱਗਾ, "ਦਿੱਲੀ ਲਈ ਟਰੇਨ ਦਾ ਕਿਰਾਇਆ ਕਿੰਨਾ ਹੈ?"

ਮੈਂ ਆਖਿਆ- "ਮੈਨੂੰ ਕਿਰਾਇਆ ਨਹੀਂ ਚਾਹੀਦਾ.... ਤੁਸੀਂ ਕਿਸੇ ਟਰੱਕ ਵਾਲੇ ਨੂੰ ਕਹਿ ਦਿਓ, ਮੈਂ ਉਸ ਨੂੰ ਦਿੱਲੀ ਜਾ ਕੇ ਕਿਰਾਇਆ ਦੇ ਦਿਆਂਗਾ।"

ਹੁਣ ਉਹ ਮੇਰੇ ਨਾਲ ਦੋਸਤਾਂ ਵਾਂਗ ਵਿਹਾਰ ਕਰਨ ਲੱਗ ਪਿਆ। ਉਹ ਕਹਿਣ ਲੱਗਾ- "ਪਹਿਲਾਂ ਤੂੰ ਖਾਣਾ ਖਾ ਤੇ ਅਸੀਂ ਕਿਸੇ ਟਰੱਕ ਵਾਲੇ ਨੂੰ ਪੁੱਛਦੇ ਹਾਂ ਦਿੱਲੀ ਲਈ।"

ਮੈਨੂੰ ਉਹਨਾਂ ਖਾਣਾ ਖਵਾਇਆ ਤੇ ਸੌ ਰੁਪਏ ਵੀ ਦਿੱਤੇ। ਮੈਂ ਉੱਤੋਂ-ਉੱਤੋਂ ਨਾਂਹ ਕਰਦਾ ਰਿਹਾ ਪਰ ਉਸ ਤਰ੍ਹਾਂ ਸੋਚਦਾ ਸੀ ਕਿ ਲੈ ਲਵਾਂ, ਕਿਉਂਕਿ ਮੈਨੂੰ ਜ਼ਰੂਰਤ ਪੈ ਸਕਦੀ ਸੀ। ਪੈਸੇ ਤਾਂ ਮੈਂ ਲੈ ਲਏ ਪਰ ਨਾਲ ਹੀ ਉਹਨਾਂ ਦਾ ਐਡਰੈੱਸ ਵੀ ਨੋਟ ਕਰ ਲਿਆ ਤਾਂ ਕਿ ਮੈਂ ਦਿੱਲੀ ਪਹੁੰਚ ਕੇ ਮਨੀਆਰਡਰ ਕਰ ਸਕਾਂ।

ਉਸ ਮਾਰਵਾੜੀ ਨੇ ਮੈਨੂੰ ਇੱਕ ਟਰੱਕ 'ਤੇ ਚੜ੍ਹਾ ਦਿੱਤਾ, ਜੋ ਉਦੇਪੁਰ ਤਕ ਜਾ ਰਿਹਾ ਸੀ। ਮੈਂ ਪਰਮਾਤਮਾ ਦਾ ਲੱਖ-ਲੱਖ ਸ਼ੁਕਰ ਕੀਤਾ। ਕਿਉਂਕਿ ਕੋਈ ਕਿਸੇ ਨੂੰ ਪੰਜ ਰੁਪਏ ਨਹੀਂ ਦਿੰਦਾ ਤੇ ਮੈਨੂੰ ਪਾਟੇ ਕੱਪੜੇ ਹੋਣ ਦੇ ਬਾਵਜੂਦ ਵੀ ਸੌ





ਰੁਪਏ ਮਿਲ ਗਏ, ਜਿਸ ਬਾਰੇ ਸੋਚਿਆ ਵੀ ਨਹੀਂ ਸੀ ਜਾ ਸਕਦਾ।

ਟਰੱਕ ਵਿੱਚ ਵੀ ਮੈਂ ਚੇਤੰਨਾ ਹੋ ਕੇ ਬੈਠਾ ਸੀ, ਕਿਉਂਕਿ ਮੈਨੂੰ ਪਤਾ ਸੀ ਕਿ ਪੁਲੀਸ ਹਿਰਾਸਤ ਵਿੱਚੋਂ ਝਕਾਨੀ ਦੇ ਕੇ ਭੱਜ ਨਿਕਲਣਾ, ਫ਼ਰਾਰ ਹੋਣ ਦੇ ਕੰਮ ਦਾ ਸਿਰਫ਼ ਦਸਵਾਂ ਹਿੱਸਾ ਹੀ ਹੁੰਦਾ ਹੈ, ਫ਼ਰਾਰੀ ਸੰਪੂਰਨ ਤਦ ਹੀ ਮੰਨੀ ਜਾਂਦੀ ਹੈ, ਜਦੋਂ ਭੱਜਣ ਪਿੱਛੋਂ ਥਾਂ-ਥਾਂ ਲੱਗਣ ਵਾਲੇ ਨਾਕੇ 'ਤੇ ਹੋਣ ਵਾਲੀ ਚੈਕਿੰਗ ਨੂੰ ਵੀ ਸਫਲਤਾ ਨਾਲ ਪਾਰ ਕੀਤਾ ਜਾਵੇ।

ਉਦੇਪੁਰ ਜਾ ਕੇ ਉਸ ਟਰੱਕ ਵਾਲੇ ਨੂੰ ਕਿਰਾਇਆ ਦਿੱਤਾ ਤੇ ਗੱਡੀ ਚੜ੍ਹਨ ਲਈ ਸਟੇਸ਼ਨ 'ਤੇ ਚਲਾ ਗਿਆ।

ਮੈਨੂੰ ਪਤਾ ਸੀ ਕਿ ਕਿਸੇ ਦੇ ਫ਼ਰਾਰ ਹੋਣ ਤੋਂ ਬਾਅਦ ਸਭ ਤੋਂ ਵੱਧ ਚੈਕਿੰਗ ਰੇਲਵੇ ਸਟੇਸ਼ਨਾਂ ਤੇ ਬੱਸ-ਅੱਡਿਆਂ 'ਤੇ ਹੁੰਦੀ ਹੈ, ਪਰ ਖਤਰਾ ਤਾਂ ਉਠਾਉਣਾ ਹੀ ਪੈਣਾ ਸੀ।

ਸਾਵਧਾਨੀ ਨਾਲ ਗੱਡੀ ਦੀ ਟਿਕਟ ਲੈ ਕੇ ਮੈਂ ਸਟੇਸ਼ਨ ਤੋਂ ਬਾਹਰ ਆ ਗਿਆ, ਕਿਉਂਕਿ ਮੈਂ ਸੋਚਿਆ ਇੱਥੇ ਕੋਈ ਸੀ.ਆਈ.ਡੀ. ਹੋ ਸਕਦੀ ਹੈ।

ਜਦੋਂ ਗੱਡੀ ਤੁਰਨ ਦਾ ਸਮਾਂ ਹੋਇਆ ਤਾਂ ਮੈਂ ਟਰੇਨ ਵਿੱਚ ਚੜ੍ਹ ਕੇ ਉੱਪਰਲੀ ਸੀਟ 'ਤੇ ਬੈਠ ਗਿਆ। ਗੱਡੀ ਚੱਲ ਪਈ। ਕੁਝ ਦੇਰ ਮੈਂ ਲੰਮਾ ਪਿਆ ਰਿਹਾ, ਫਿਰ ਮੈਂ ਪਾਣੀ ਪੀਣ ਲਈ ਹੇਠਾਂ ਉੱਤਰਨ ਲੱਗਾ ਤਾਂ ਮੈਨੂੰ ਇਕਦਮ ਝਟਕਾ ਲੱਗਾ।

ਹੇਠਲੀ ਸੀਟ 'ਤੇ ਬੈਠਾ ਇੱਕ ਬੰਦਾ ਅਖ਼ਬਾਰ ਪੜ੍ਹ ਰਿਹਾ ਸੀ। ਅਖ਼ਬਾਰ ਵਿੱਚ ਮੇਰੀ ਫ਼ਰਾਰੀ ਦੀ ਖ਼ਬਰ ਤੇ ਮੇਰੀ ਵੱਡੀ ਫ਼ੋਟੋ ਵੀ ਲੱਗੀ ਹੋਈ ਸੀ। ਮੈਂ ਓਥੇ ਹੀ ਸੀਟ 'ਤੇ ਦੜ੍ਹ ਵੱਟ ਲਈ ਤੇ ਲੰਮਾ ਪੈ ਗਿਆ।

ਨਵੀਂ ਦਿੱਲੀ ਦੇ ਮੁੱਖ ਰੇਲਵੇ ਸਟੇਸ਼ਨ ਤੋਂ ਮੈਂ ਇੱਕ-ਦੋ ਸਟੇਸ਼ਨ ਪਹਿਲਾਂ ਹੀ ਉੱਤਰ ਗਿਆ ਕਿਉਂਕਿ ਮੇਰੇ ਲਈ ਦਿੱਲੀ ਸਟੇਸ਼ਨ 'ਤੇ ਪੁਲੀਸ ਦਾ ਇੰਤਜ਼ਾਮ ਹੋ ਸਕਦਾ ਸੀ।

ਦਿੱਲੀ ਆ ਕੇ ਮੈਂ ਆਪਣੇ ਰਿਸ਼ਤੇਦਾਰ ਕੋਲ ਗੋਬਿੰਦਪੁਰੀ ਪਹੁੰਚ ਗਿਆ, ਜਿਨ੍ਹਾਂ ਕੋਲ ਅਸੀਂ ਬਹੁਤ ਸਮਾਂ ਰਹੇ ਸੀ ਤੇ ਜਿਨ੍ਹਾਂ ਨੇ ਰੱਜ ਕੇ ਪਿਆਰ ਦਿੱਤਾ ਸੀ, ਪਰ ਮੇਰੇ ਫੜੇ ਜਾਣ 'ਤੇ ਵੀ ਦਿੱਲੀ ਪੁਲੀਸ ਨੂੰ ਉਸ ਠਾਹਰ ਬਾਰੇ ਪਤਾ ਨਹੀਂ ਸੀ ਲੱਗਾ।

ਉਧਰੋਂ ਨਿਰਮਲ ਵੀਰ ਮੇਰੀ ਮੁਲਾਕਾਤ ਲਈ ਅਹਿਮਦਾਬਾਦ ਜੇਲ੍ਹ ਜਾ ਪਹੁੰਚਿਆ, ਪਰ ਓਥੋਂ ਉਸ ਨੂੰ ਕਿਸੇ ਕੋਲੋਂ ਪਤਾ ਲੱਗ ਗਿਆ ਕਿ ਮੈਂ ਭੱਜ ਗਿਆ ਹਾਂ ਤਾਂ ਨਿਰਮਲ ਸਿੰਘ ਵੀਰ ਵੀ ਗੋਬਿੰਦਪੁਰੀ ਪਹੁੰਚ ਗਿਆ।

ਅਸੀਂ ਓਥੋਂ 100 ਰੁਪਇਆ ਦੇਣ ਵਾਲੇ ਨੂੰ ਮਨੀ ਆਰਡਰ ਕਰਨ ਪਿੱਛੋਂ ਰਾਤ ਨੂੰ ਬੱਸ ਵਿੱਚ ਬੈਠ ਕੇ ਸਵੇਰੇ ਅੰਮ੍ਰਿਤਸਰ ਪਹੁੰਚ ਗਏ ਤੇ ਆਪਣੇ ਦਿਲ-ਜਾਨ ਵੀਰ ਮਥਰਾ ਸਿੰਘ (ਸ਼ਹੀਦ) ਨੂੰ ਮਿਲੇ।

ਮਥਰਾ ਸਿੰਘ ਵੀਰ ਨੇ ਘੁੱਟ ਕੇ ਆਪਣੇ ਦਿਲ ਨਾਲ ਲਾਇਆ। ਉਸ ਸਮੇਂ ਵੀਰ ਦੀਆਂ ਅੱਖਾਂ ਵਿੱਚ ਪਿਆਰ ਦੇ ਹੰਝੂ ਆ ਗਏ ਸੀ। ਮੇਰੇ ਮਾਮਾ ਜੀ ਦਾ ਲੜਕਾ ਬਲਜਿੰਦਰ ਸਿੰਘ ਰਾਜੂ ਵੀ ਅੰਮ੍ਰਿਤਸਰ ਹੀ ਮਿਲ ਪਿਆ ਤੇ ਬਹੁਤ ਖੁਸ਼ ਹੋਇਆ।



# ਗੁਜਰਾਤ ਤੋਂ ਫਰਾਰ ਹੋਣ ਪਿੱਛੋਂ ਕੁਝ ਐਕਸ਼ਨ

## ਭਾਈ ਜਿੰਦੇ ਦੀ ਜ਼ੁਬਾਨੀ

ਮੇਰੇ ਫੜੇ ਜਾਣ ਤੋਂ ਥੋੜ੍ਹਾ ਸਮਾਂ ਬਾਅਦ ਗਿੱਲ ਵੀਰ ਅਮਰੀਕਾ ਚਲਾ ਗਿਆ ਸੀ। ਸੰਧੂ ਵੀਰ, ਸੁਖਵਿੰਦਰ ਸਿੰਘ ਸਿੰਦ੍ਹੂ, ਵੀਰ ਗੁਰਸ਼ਰਨ ਸਿੰਘ ਗਾਮਾ, ਵੀਰ ਬਿੱਟੂ ਮੈਨੂੰ ਚੰਡੀਗੜ੍ਹ ਮਿਲੇ। ਉਸੇ ਦੌਰਾਨ ਹੀ ਮੇਰੇ ਭੱਜਣ ਤੋਂ ਤਿੰਨ ਦਿਨ ਬਾਅਦ ਜਨਰਲ ਲਾਭ ਸਿੰਘ (ਸ਼ਹੀਦ) ਸਤਿੰਦਰਪਾਲ ਸਿੰਘ (ਸ਼ਹੀਦ) ਤੇ ਗੁਰਿੰਦਰ ਸਿੰਘ ਭੋਲਾ (ਸ਼ਹੀਦ) ਨੂੰ ਜਲੰਧਰ ਦੀਆਂ ਕਚਹਿਰੀਆਂ ਵਿੱਚੋਂ ਜਨਰਲ ਮਨਵੀਰ ਸਿੰਘ (ਸ਼ਹੀਦ), ਬਾਬਾ ਬਲਵਿੰਦਰ ਸਿੰਘ (ਸ਼ਹੀਦ) ਜਰਨੈਲ ਸਿੰਘ ਹਲਵਾਰਾ (ਲੌਂਗੋਵਾਲ ਕਾਂਡ), ਜਨਰਲ ਕੰਵਰਜੀਤ ਸਿੰਘ ਸੁਲਤਾਨਵਿੰਡ (ਸ਼ਹੀਦ), ਭਾਈ ਗੁਰਦੇਵ ਸਿੰਘ ਉਸਮਾਨਵਾਲਾ (ਸ਼ਹੀਦ) ਤੇ ਹੋਰ ਸਿੰਘਾਂ ਨੇ ਕਾਫ਼ੀ ਗੋਲੀ ਚਲਾ ਕੇ ਛੁਡਵਾਇਆ ਸੀ, ਜਿਸ ਵਿੱਚ ਛੇ ਪੁਲੀਸ ਵਾਲੇ ਮਾਰੇ ਗਏ ਸੀ ਤੇ ਇੱਕ ਗੋਲੀ ਜਨਰਲ ਲਾਭ ਸਿੰਘ ਦੇ ਗੁੱਟ ਵਿੱਚੋਂ ਦੀ ਨਿਕਲ ਗਈ ਸੀ। ਹੱਥਕੜੀਆਂ ਵੀ ਵੀਰ ਨਾਲ ਲੈ ਆਏ ਸੀ।

ਚੰਡੀਗੜ੍ਹ ਤੋਂ ਜੰਮੂ ਲਈ ਕਾਰ 'ਤੇ ਦਲਜੀਤ ਸਿੰਘ ਬਿੱਟੂ ਵੀਰ, ਸਿੰਦ੍ਹੂ ਤੇ ਵੀਰ ਸੰਧੂ ਚੱਲ ਪਏ ਤਾਂ ਚੰਡੀਗੜ੍ਹ ਦੇ ਬੱਸ ਅੱਡੇ 'ਤੇ ਮੈਨੂੰ ਉਤਾਰ ਗਏ। ਵੀਰਾਂ ਦਾ ਉਦੈਪੁਰ ਜਾ ਕੇ ਪੁਲੀਸ ਮੁਕਾਬਲਾ ਹੋ ਗਿਆ। ਇਸ ਬਾਰੇ ਪਾਰਟ 1 ਵਿੱਚ ਵਿਸਥਾਰ ਨਾਲ ਸੁਖਦੇਵ ਸਿੰਘ ਨੇ ਲਿਖ ਦਿੱਤਾ ਹੈ। ਫਿਰ ਮੈਂ ਬੱਸ ਰਾਹੀਂ ਲੁਧਿਆਣੇ ਪਹੁੰਚ ਕੇ ਜਨਰਲ ਲਾਭ ਸਿੰਘ ਤੇ ਵੀਰ ਚਰਨਜੀਤ ਸਿੰਘ ਚੰਨੀ (ਤਲਵੰਡੀ) ਨੂੰ ਮਿਲਿਆ। ਜਨਰਲ ਲਾਭ ਸਿੰਘ ਨੂੰ ਦਰਬਾਰ ਸਾਹਿਬ ਵਿਖੇ 1984 ਤੋਂ ਬਾਅਦ ਪਹਿਲੀ ਵਾਰ ਮਿਲਿਆ ਸੀ। ਫਿਰ ਜ: ਲਾਭ ਸਿੰਘ ਜੀ ਨੇ ਮੈਨੂੰ ਜਲੰਧਰ ਜਨਰਲ ਮਨਵੀਰ ਸਿੰਘ ਚਹੇੜੂ ਜੀ ਨਾਲ ਮਿਲਾਇਆ।

ਵੀਰ ਮਨਵੀਰ ਸਿੰਘ ਜੀ ਨੇ ਕਿਹਾ ਕਿ ਪੈਸੇ ਦੀ ਬਹੁਤ ਜ਼ਰੂਰਤ ਹੈ, ਕਿਉਂਕਿ ਹਥਿਆਰ ਮੰਗਵਾਉਣੇ ਹਨ। ਮੈਂ ਕਿਹਾ ਕਿ ਤੁਸੀਂ ਪੈਸੇ ਦੀ ਫਿਕਰ ਨਾ ਕਰੋ, ਅਸੀਂ ਹਫ਼ਤੇ ਦੇ ਅੰਦਰ ਇੰਤਜ਼ਾਮ ਕਰ ਦਿੰਦੇ ਹਾਂ। ਮੈਂ ਉਸੇ ਵੇਲੇ ਹੀ ਭਾਜੀ ਲਾਭ ਸਿੰਘ ਨੂੰ ਲੈ ਕੇ ਜਲੰਧਰ ਸ਼ਹਿਰ ਦੀਆਂ ਬੈਂਕਾਂ ਵੇਖੀਆਂ। ਮੈਂ, ਲਾਭ ਸਿੰਘ ਜੀ ਨੂੰ ਬੈਂਕ ਦੇ ਬਾਹਰ ਸਕੂਟਰ ਕੋਲ ਖੜ੍ਹਾ ਕਰ ਕੇ ਆਪ ਬੈਂਕ ਅੰਦਰੋਂ ਜਾ ਕੇ ਵੇਖ ਆਉਂਦਾ ਸੀ। ਉਸੇ ਦਿਨ ਹੀ ਇੱਕ ਕਾਫ਼ੀ ਵੱਡੀ ਅਸੀਂ ਬੈਂਕ ਸਿਲੈਕਟ ਕਰ ਲਈ। ਦੋ ਦਿਨ ਵੇਖੀ ਤੇ ਸਾਥੀਆਂ ਨੂੰ ਵੀ ਦਿਖਾਈ। ਫਿਰ ਮੈਂ, ਜਨਰਲ ਲਾਭ ਸਿੰਘ, ਸੰਧੂ ਵੀਰ (ਅਮਰੀਕਾ), ਵੀਰ ਮਥਰਾ ਸਿੰਘ, ਵੀਰ ਬਲਵੀਰ ਸਿੰਘ ਹੁਸ਼ਿਆਰਪੁਰ (ਸ਼ਹੀਦ), ਵੀਰ ਗੁਰਸ਼ਰਨ ਸਿੰਘ ਗਾਮਾ (ਤਲਵਾਨ) ਅਸੀਂ ਸਾਰੇ ਸਵੇਰੇ 11 ਵਜੇ ਦੇ ਕਰੀਬ ਇੱਕ ਕਾਰ ਤੇ ਸਕੂਟਰ 'ਤੇ ਬੈਂਕ ਕੋਲ ਚਲੇ ਗਏ। ਕੁਝ ਹੀ ਮਿੰਟਾਂ ਵਿੱਚ ਬੈਂਕ ਦੀ ਰਾਈਫ਼ਲ, ਦਸ ਲੱਖ ਰੁਪਏ ਤੇ ਕੁਝ ਦੋ ਚਾਰ ਲੱਖ ਦੇ ਚੈੱਕ ਲੈ ਆਏ। ਮੈਂ ਤੇ ਗੁਰਸ਼ਰਨ ਸਿੰਘ ਰਸਤੇ ਵਿੱਚ ਹੀ ਕਾਰ ਤੋਂ ਉੱਤਰ ਕੇ ਲੁਧਿਆਣੇ ਵਾਲੀ ਬੱਸ 'ਤੇ ਚੜ੍ਹ ਕੇ ਲੁਧਿਆਣੇ ਪਹੁੰਚ ਗਏ।





# ਬੇਦੀ ਦੇ ਲੜਕੇ ਦਾ ਕਤਲ

ਥੋੜ੍ਹੇ ਦਿਨਾਂ ਵਿੱਚ ਹੀ ਇੱਕ ਪੁਲੀਸ ਇੰਸਪੈਕਟਰ ਰਾਜ ਕਿਸ਼ਨ ਬੇਦੀ ਜੋ ਲੁਧਿਆਣੇ ਸੀ.ਆਈ. ਸਟਾਫ਼ ਵਿੱਚ ਲੱਗਾ ਸੀ ਤੇ ਸਿੰਘਾਂ ਉੱਪਰ ਬਹੁਤ ਹੀ ਤਸ਼ੱਦਦ ਕਰਦਾ ਸੀ ਤੇ ਝੂਠੇ ਮੁਕਾਬਲੇ ਬਣਾਉਂਦਾ ਸੀ, ਉਸ ਦਾ ਇਕਲੌਤਾ ਬੇਟਾ, ਜੋ ਕਿ ਗੁੰਡਾ ਕਿਸਮ ਦਾ ਆਦਮੀ ਸੀ, ਉਸ ਨੂੰ ਲੁਧਿਆਣੇ ਵਾਲੇ ਤਿੰਨ ਵੀਰਾਂ ਨੇ ਉਸ ਦੇ ਘਰ ਦੇ ਤੇ ਸੀ.ਆਈ. ਸਟਾਫ਼ ਦੇ ਕੋਲ ਇੱਕ ਦੁਕਾਨ ਵਿੱਚ ਜਿੱਥੇ ਉਹ ਆਪਣੇ ਸਾਥੀਆਂ ਨਾਲ ਸ਼ਰਾਬ ਪੀ ਰਿਹਾ ਸੀ, ਜਾ ਦਾਗਿਆ। ਕਾਫ਼ੀ ਦਿਨਾਂ ਤੋਂ ਅਸੀਂ ਇੰਸਪੈਕਟਰ ਦੇ ਤੇ ਉਸ ਦੇ ਲੜਕੇ ਦੇ ਪਿੱਛੇ ਲੱਗੇ ਸੀ, ਪਰ ਕਾਬੂ ਨਹੀਂ ਸੀ ਆ ਰਹੇ । ਜਦੋਂ ਉਸ ਦੇ ਲੜਕੇ ਨੂੰ ਇੱਕ ਮੈਟਾਡੋਰ ਵਿੱਚ ਪਾ ਕੇ ਹਸਪਤਾਲ ਲਈ ਲਿਜਾਣ ਲੱਗੇ ਸੀ, ਜਦੋਂ ਉਸ ਨੂੰ ਮੈਟਾਡੋਰ ਵਿੱਚ ਚੁੱਕ ਕੇ ਪਾਇਆ ਤਾਂ ਮੈਂ ਵੀ ਨਾਲ ਪਵਾਇਆ ਸੀ, ਉਸ ਸਮੇਂ ਉਹ ਜਮਪੁਰ ਪਹੁੰਚ ਚੁੱਕਾ ਸੀ। ਇਸ ਨੂੰ ਸੋਧ ਕੇ ਵੀਰ ਥੋੜ੍ਹੀ ਦੂਰ ਸਤਨਾਮ ਸਿੰਘ ਬਾਵਾ ਵੀਰ ਦੇ ਘਰ ਠਹਿਰੇ । ਰਾਤ ਦੇ 8 ਵਜੇ ਦਾ ਸਮਾਂ ਸੀ। ਮੈਂ ਦਿਨੇ ਵੀਰਾਂ ਨੂੰ ਘਰ ਵਿਖਾ ਆਇਆ ਸੀ, ਪਰ ਬਾਵਾ ਵੀਰ ਉਸ ਸਮੇਂ ਘਰ ਨਹੀਂ ਸੀ ਮਿਲਿਆ ਤੇ ਨਾ ਹੀ ਵੀਰਾਂ ਨੂੰ ਜਾਣਦਾ ਸੀ। ਇਸ ਕਰ ਕੇ ਜਦੋਂ ਰਾਤ ਨੂੰ ਬਾਵੇ ਵੀਰ ਕੋਲ ਦੋਵੇਂ ਵੀਰ ਗਏ ਤਾਂ ਅੱਗੋਂ ਬਾਵਾ ਵੀਰ ਵੀ ਡਰ ਗਿਆ ਕਿਉਂਕਿ ਬਾਵਾ ਵੀਰ ਵੀ ਰੂਪੋਸ਼ (ਭਗੌੜਾ) ਸੀ । ਉਸ ਨੇ ਸੋਚਿਆ ਕਿ ਕਿਤੇ ਪੁਲੀਸ ਵਾਲੇ ਨਾ ਹੋਣ, ਫਿਰ ਵੀਰਾਂ ਨੇ ਮੇਰੇ ਬਾਰੇ ਦੱਸਿਆ ਤੇ ਬਾਕੀ ਗੱਲ ਵੀ ਦੱਸੀ। ਸੰਧੂ ਵੀਰ ਤੇ ਮੈਂ ਕਿਸੇ ਹੋਰ ਜਗ੍ਹਾ ਠਹਿਰੇ ਲੁਧਿਆਣੇ ਵਿੱਚ ਹੀ। ਇਸੇ ਇੰਸਪੈਕਟਰ ਨੇ ਮੈਨੂੰ ਡੀ.ਆਰ. ਭੱਟੀ ਐਸ.ਐਸ.ਪੀ. ਦੇ ਹਮਲੇ ਵਿੱਚ ਫੜਿਆ ਸੀ। ਵਰਤਮਾਨ ਸਮੇਂ ਵਿੱਚ ਇਸ ਨੂੰ ਤਰੱਕੀ ਦੇ ਕੇ ਐਸ.ਐਸ.ਪੀ. ਬਣਾ ਦਿੱਤਾ ਗਿਆ ਹੈ ਤੇ ਲੁਧਿਆਣੇ ਪੁਲੀਸ ਦਾ ਮੁਖੀ ਹੈ।

ਇੰਸਪੈਕਟਰ ਬੇਦੀ ਦੇ ਲੜਕੇ ਨੂੰ ਸੋਧਣ ਤੋਂ ਬਾਅਦ ਅਸੀ ਜਨਰਲ ਵੈਦਿਆ ਨੂੰ ਸੋਧਣ ਲਈ ਪੂਨੇ ਆ ਗਏ। ਇਸ ਬਾਰੇ ਸੁਖਦੇਵ ਸਿੰਘ ਨੇ ਡਿਟੇਲ ਵਿੱਚ ਲਿਖ ਹੀ ਦਿੱਤਾ ਹੈ ਪਹਿਲੇ ਭਾਗ ਵਿੱਚ ਪਰ ਮੈਂ ਵੀ ਥੋੜ੍ਹਾ ਜ਼ਿਕਰ ਕਰ ਰਿਹਾ ਹਾਂ। ਸੁਖਦੇਵ ਸਿੰਘ ਦੇ ਫੜੇ ਜਾਣ ਤੋਂ ਬਾਅਦ ਮੈਂ ਤੇ ਗੁਰਸ਼ਰਨ ਸਿੰਘ ਗਾਮਾ ਉਸ ਸਮੇਂ ਦੁਰਗ (ਮੱਧ ਪ੍ਰਦੇਸ਼) ਵਿੱਚ ਸੀ। ਅਸੀਂ ਵੀਰ ਸੁਖਦੇਵ ਸਿੰਘ ਹੁਰਾਂ ਦੀ ਅਖ਼ਬਾਰ ਵਿੱਚ ਖ਼ਬਰ ਪੜ੍ਹ ਕੇ ਹੈਰਾਨ ਹੀ ਰਹਿ ਗਏ ਕਿ ਫੜੇ ਗਏ ਹਨ। ਕਿਉਂਕਿ ਸਾਨੂੰ ਤਾਂ ਇਹ ਪਤਾ ਹੀ ਨਹੀਂ ਸੀ ਕਿ ਉਹ ਫੇਰ ਪੂਨੇ ਗਏ ਹਨ। ਅਸੀਂ ਫਿਰ ਜਲਦੀ-ਜਲਦੀ ਟਰੇਨ ਫੜ ਕੇ ਪੰਜਾਬ ਪਹੁੰਚੇ । ਸਾਡੇ ਲਈ ਠਹਿਰ ਲਈ ਕੋਈ ਵੀ ਜਗ੍ਹਾ ਨਹੀਂ ਸੀ। ਫਿਰ ਇੱਕ ਜਗ੍ਹਾ ਠਹਿਰਨ ਦਾ ਇੰਤਜ਼ਾਮ ਵੀਰ ਚਰਨਜੀਤ ਸਿੰਘ ਚੰਨੀ ਨੇ ਹੁਸ਼ਿਆਰਪੁਰ ਵਿਖੇ ਸਾਡੇ ਲਈ ਕੀਤਾ। ਜਿਨ੍ਹਾਂ ਨੇ ਸਾਨੂੰ ਹੱਦੋਂ ਵੱਧ ਪਿਆਰ ਦਿੱਤਾ। ਇਹ ਘਰ ਸ. ਅਵਤਾਰ ਸਿੰਘ ਸੋਹਲ ਦਾ ਸੀ। ਸਾਨੂੰ ਪਤਾ ਚੱਲਿਆ ਕਿ ਹੁਣ ਉਹਨਾਂ ਦੀ ਇੰਗਲੈਂਡ ਵਿੱਚ ਮੌਤ ਹੋ ਗਈ ਹੈ। ਉਹ ਦਿਲ ਦੇ ਮਰੀਜ਼ ਸਨ। ਜਦੋਂ ਅਸੀਂ ਵੈਦਿਆ ਸੋਧਣ ਆਏ ਤੇ ਪੂਨੇ ਸੀ, ਉਦੋਂ ਹੀ ਖ਼ਾਲਿਸਤਾਨ ਕਮਾਂਡੋ ਫੋਰਸ ਦੇ ਜਰਨੈਲ ਭਾਈ ਮਨਬੀਰ ਸਿੰਘ ਚਹੇੜੂ ਬਾਰੇ ਰੇਡੀਓ 'ਤੇ ਖ਼ਬਰ ਸੁਣੀ ਕਿ ਗ੍ਰਿਫ਼ਤਾਰ ਕਰ ਲਏ ਗਏ ਹਨ। ਸੁਣ ਕੇ ਬਹੁਤ ਦੁੱਖ ਹੋਇਆ ਸੀ। ਗ੍ਰਿਫ਼ਤਾਰੀ ਤੋਂ ਅਗਲੇ ਦਿਨ ਹੀ ਵੈਦਿਆ ਨੂੰ



ਜਾਮਪੁਰ ਪਹੁੰਚਾ ਦਿੱਤਾ ਸੀ। ਭਾਈ ਮਨਬੀਰ ਸਿੰਘ ਜੀ ਤੋਂ ਬਾਅਦ ਕਮਾਂਡੋ ਫੋਰਸ ਦਾ ਦੂਸਰਾ ਜਨਰਲ ਲਾਭ ਸਿੰਘ ਬਣਿਆ। ਇਸ ਬਾਰੇ ਅਸੀਂ ਕਲਕੱਤੇ ਵਿੱਚ ਖ਼ਬਰ ਪੜ੍ਹੀ ਸੀ।

## ਰਿਬੈਰੋ 'ਤੇ ਹਮਲਾ

ਜਦੋਂ ਅਸੀਂ ਹੁਸ਼ਿਆਰਪੁਰ ਰਹਿੰਦੇ ਸੀ, ਉਦੋਂ ਸਾਡੇ ਕੋਲ ਪੰਜਾਬ ਵਿੱਚ ਹੋਰ ਕਿਤੇ ਵੀ ਜਗ੍ਹਾ ਨਹੀਂ ਸੀ ਰਹਿਣ ਲਈ। ਮੈਂ, ਬਿੱਟੂ ਤੇ ਗੁਰਸ਼ਰਨ ਸਿੰਘ ਲਗਾਤਾਰ ਮਹੀਨਾ ਕੁ ਹੁਸ਼ਿਆਰਪੁਰ ਰਹੇ। ਕਦੇ-ਕਦੇ ਚਰਨਜੀਤ ਸਿੰਘ ਤੇ ਮਥੁਰਾ ਸਿੰਘ ਵੀਰ ਵੀ ਸਾਡੇ ਕੋਲ ਆ ਜਾਂਦੇ ਸਨ। ਹੁਸ਼ਿਆਰਪੁਰ ਹੀ ਕਿਸੇ ਜਗ੍ਹਾ 'ਤੇ ਅਸੀਂ ਜਨਰਲ ਲਾਭ ਸਿੰਘ, ਜਨਰਲ ਕੰਵਰਜੀਤ ਸਿੰਘ ਸੁਲਤਾਨਵਿੰਡ ਤੇ ਹੋਰ ਸਾਥੀਆਂ ਨੂੰ ਮਿਲੇ ਤੇ ਡੀ.ਜੀ.ਪੀ. ਜੇ.ਐਫ. ਰਿਬੈਰੋ ਨੂੰ ਸੋਧਣ ਬਾਰੇ ਗੱਲਬਾਤ ਕੀਤੀ।

ਰਿਬੈਰੋ ਨੂੰ ਸੋਧਣ ਬਾਰੇ ਇੱਕ ਵਾਰ ਪਹਿਲਾਂ ਮੇਰੇ ਨਾਲ ਜਨਰਲ ਮਨਬੀਰ ਸਿੰਘ ਨੇ ਵੀ ਗੱਲ ਕੀਤੀ ਸੀ। ਰਿਬੈਰੋ ਨੂੰ ਸੋਧਣ ਲਈ ਪੀ.ਏ.ਪੀ. (ਪੁਲੀਸ) ਦੇ ਕੁਝ ਸਿੰਘ ਤਿਆਰ ਸਨ ਤੇ ਸਾਡੇ ਜਾਣ-ਪਛਾਣ ਵਾਲੇ ਸੀ। ਰਿਬੈਰੋ ਹਫ਼ਤੇ ਵਿੱਚ ਇੱਕ ਜਾਂ ਦੋ ਦਿਨ ਜਲੰਧਰ ਪੀ.ਏ.ਪੀ. ਲਾਈਨ ਵਿੱਚ ਰਹਿੰਦਾ ਸੀ, ਬਾਕੀ ਦਿਨ ਚੰਡੀਗੜ੍ਹ। ਰਿਬੈਰੋ ਦੇ ਐਕਸ਼ਨ ਵਿੱਚ ਪੀ.ਏ.ਪੀ. ਦੇ ਬਾਬਾ ਅਜੀਤ ਸਿੰਘ ਏ.ਐਸ.ਆਈ. ਬਾਬਾ ਦਲਵਿੰਦਰ ਸਿੰਘ ਤੇ ਇੱਕ ਜਾਂ ਦੋ ਹੋਰ ਸਿੰਘ ਸਨ ਤੇ ਮੈਦਾਨ-ਏ-ਜੰਗ ਵਾਲੇ ਵੀਰ ਚਰਨਜੀਤ ਸਿੰਘ ਚੰਨੀ, ਜਨਰਲ ਕੰਵਰਜੀਤ ਸਿੰਘ ਸੁਲਤਾਨਵਿੰਡ, ਵਿਜੈਪਾਲ ਸਿੰਘ, ਬਾਬਾ ਪੰਨਾ ਸਿੰਘ (ਹੌਲਦਾਰ ਕਾਂਸਟੇਬਲ ਪੰਜਾਬ ਪੁਲੀਸ)।

ਸਾਰੇ ਸਿੰਘ ਇੱਕ ਜੀਪ ਵਿੱਚ ਪੁਲੀਸ ਦੀਆਂ ਵਰਦੀਆਂ ਵਿੱਚ ਰਿਬੈਰੋ ਦੇ ਘਰ ਗਏ ਤੇ ਉਸ ਦੇ ਗਾਰਡਾਂ ਦੇ ਹਥਿਆਰ, ਸਕਿਉਰਟੀ ਚੈੱਕ ਕਰਨ ਦੇ ਬਹਾਨੇ ਆਪਣੇ ਕਬਜ਼ੇ ਵਿੱਚ ਲੈ ਲਏ। ਉਸ ਸਮੇਂ ਰਿਬੈਰੋ ਆਪਣੀ ਪਤਨੀ ਨਾਲ ਆਪਣੇ ਲਾਨ ਵਿੱਚ ਸੈਰ ਕਰ ਰਿਹਾ ਸੀ। ਸਿੰਘਾਂ ਨੇ ਕੋਲ ਜਾ ਕੇ ਗੋਲੀਆਂ ਚਲਾਈਆਂ ਤਾਂ ਉਹ ਲੰਮਾ ਪੈ ਗਿਆ। ਉਹ ਤੇ ਉਸ ਦੀ ਪਤਨੀ ਜ਼ਖ਼ਮੀ ਹੋ ਗਏ। ਜਦੋਂ ਉਹ ਧਰਤੀ 'ਤੇ ਲੰਮਾ ਪਿਆ ਸੀ ਤਾਂ ਸਿੰਘਾਂ ਨੇ ਸੋਚਿਆ ਕਿ ਮਰ ਗਿਆ ਹੈ ਤੇ ਸਿੰਘ ਵਾਪਸ ਆ ਗਏ। ਜਦੋਂ ਰੇਡੀਓ 'ਤੇ ਜ਼ਖ਼ਮੀ ਹੋਣ ਬਾਰੇ ਖ਼ਬਰ ਸੁਣੀ ਤਾਂ ਬਹੁਤ ਦੁੱਖ ਹੋਇਆ, ਕਿਉਂਕਿ ਸਾਰੇ ਸਮਝਦੇ ਸੀ ਕਿ ਸੋਧ ਆਏ ਹਾਂ। ਤਕਰੀਬਨ ਇਸ ਐਕਸ਼ਨ ਵਿੱਚ ਸਿੰਘ ਨਵੇਂ ਹੋਣ ਕਰ ਕੇ ਐਕਸ਼ਨ ਫੇਲ੍ਹ ਹੋ ਗਿਆ। ਬਾਕੀ ਸ਼ਾਇਦ ਵਾਹਿਗੁਰੂ ਨੂੰ ਇਸੇ ਤਰ੍ਹਾਂ ਹੀ ਮਨਜ਼ੂਰ ਸੀ। ਅਸੀਂ ਜਨਰਲ ਲਾਭ ਸਿੰਘ ਜੀ ਨਾਲ ਐਕਸ਼ਨ ਬਾਰੇ ਗੱਲ ਕੀਤੀ ਸੀ ਕਿ ਆਪਾਂ ਨੂੰ ਰਿਬੈਰੋ ਦੇ ਐਕਸ਼ਨ ਵਿੱਚ ਸਾਰੇ ਨਵੇਂ ਸਿੰਘ ਨਹੀਂ ਭੇਜਣੇ ਚਾਹੀਦੇ, ਦੋ ਜਾਂ ਤਿੰਨ ਪੁਰਾਣੇ ਤੇ ਟਰੇਂਡ ਸਿੰਘ ਭੇਜਣੇ ਚਾਹੀਦੇ ਹਨ ਤੇ ਆਪਾਂ ਨੂੰ ਰਿਬੈਰੋ ਦਾ ਸਿਰ ਵੱਢ ਕੇ ਲਿਆਉਣਾ ਚਾਹੀਦਾ ਹੈ। ਪਰ ਜਦੋਂ ਅਸੀਂ ਐਕਸ਼ਨ ਵਿੱਚ ਜਾਣ ਵਾਲਿਆਂ ਨਾਲ ਗੱਲ ਕੀਤੀ ਤਾਂ ਕੋਈ ਵੀ ਰਹਿਣ ਨੂੰ ਤਿਆਰ ਨਹੀਂ ਸੀ। ਹਰ ਕੋਈ ਐਕਸ਼ਨ ਵਿੱਚ ਜਾਣਾ ਚਾਹੁੰਦਾ ਸੀ। ਫਿਰ ਅਸੀਂ ਚੁੱਪ ਰਹਿਣਾ ਹੀ ਠੀਕ ਸਮਝਿਆ। ਬਾਅਦ ਵਿੱਚ ਜਨਰਲ ਲਾਭ ਸਿੰਘ ਨੇ ਸਾਨੂੰ ਕਿਹਾ ਵੀ ਸੀ ਕਿ ਆਪਾਂ ਗ਼ਲਤੀ ਕਰ ਬੈਠੇ ਆਂ। ਆਪਾਂ ਨੂੰ ਖੁਦ ਐਕਸ਼ਨ ਵਿੱਚ ਜਾਣਾ ਚਾਹੀਦਾ ਸੀ ਤੇ ਸਿਰ ਲਿਆਉਣਾ ਚਾਹੀਦਾ ਸੀ।





## ਸਰਕਾਰੀ ਖ਼ਜ਼ਾਨੇ 'ਤੇ ਝਪਟਾ

ਮੈਂ ਤੇ ਗੁਰਸ਼ਰਨ ਸਿੰਘ ਗਾਮਾ ਲੁਧਿਆਣੇ ਵਿੱਚ (ਸ਼ਹੀਦ) ਜਰਨੈਲ ਸਿੰਘ ਹਲਵਾਰਾ (ਲੌਂਗੋਵਾਲ ਕੇਸ) ਨੂੰ ਮਿਲਣ ਗਏ ਤਾਂ ਸਾਨੂੰ ਓਥੇ ਸਤਨਾਮ ਸਿੰਘ ਬਾਵਾ ਤੇ ਮਨਜੀਤ ਸਿੰਘ ਮੰਜੂ ਜੋ ਅੰਮ੍ਰਿਤਸਰ ਸ਼ਹਿਰ ਦਾ ਰਹਿਣ ਵਾਲਾ ਸੀ, ਮਿਲੇ। ਜਿਥੇ ਵੀਰ ਬਾਵੇ ਨੇ ਆਪਣੇ ਪਰਿਵਾਰ ਨਾਲ ਮਕਾਨ ਕਿਰਾਏ 'ਤੇ ਲਿਆ ਸੀ, ਓਥੇ ਲੈ ਗਿਆ। ਉਸ ਵੇਲੇ ਸਾਡੇ ਕੋਲ ਪੈਸੇ ਖ਼ਤਮ ਹੋਏ ਸਨ ਤੇ ਬੈਂਕ ਕਰਨ ਲਈ ਸਾਨੂੰ ਕਾਰ ਦੀ ਜ਼ਰੂਰਤ ਸੀ। ਬਾਵੇ ਵੀਰ ਨੇ ਕਿਹਾ ਕਿ ਮੇਰੇ ਕੋਲ ਕਾਰ ਹੈਗੀ ਹੈ, ਤੁਸੀਂ ਲੈ ਜਾਓ। ਅਸੀਂ ਦੋ ਤਿੰਨ ਬੈਂਕਾਂ ਜਲੰਧਰ ਵੇਖੀਆਂ ਸਨ। ਮੈਂ, ਮਥਰਾ ਸਿੰਘ, ਗੁਰਸ਼ਰਨ ਸਿੰਘ ਗਾਮਾ, ਮਨਜੀਤ ਸਿੰਘ ਮੰਜੂ, ਗੁਰਪ੍ਰੀਤ ਸਿੰਘ ਵਿਰਕ (ਲੁਧਿਆਣਾ), ਚਰਨਜੀਤ ਸਿੰਘ ਚੰਨੀ ਸਾਰੇ ਵੀਰ ਜਲੰਧਰ ਮੇਨ ਰੋਡ ਤੇ ਲੜਕੀਆਂ ਦੇ ਕਾਲਜ ਕੋਲ ਇੱਕ ਬੈਂਕ ਵਿੱਚ ਇੱਕ ਵਜੇ ਦੇ ਕਰੀਬ ਗਏ। ਸਭ ਤੋਂ ਪਹਿਲਾਂ ਬੈਂਕ ਵਿੱਚ ਮੈਂ ਤੇ ਮੰਜੂ ਗਏ ਤੇ ਸਾਡੇ ਪਿੱਛੇ-ਪਿੱਛੇ ਮਥੁਰਾ ਸਿੰਘ ਤੇ ਗੁਰਸ਼ਰਨ ਸਿੰਘ ਗਾਮਾ ਵੀ ਆ ਗਏ। ਦੋ ਲੜਕੀਆਂ ਬੈਂਕ ਦੇ ਗੇਟ 'ਤੇ ਖੜ੍ਹੀਆਂ ਸਨ। ਮਥਰਾ ਸਿੰਘ ਨੇ ਕਿਹਾ 'ਭੈਣ ਜੀ ਬੈਂਕ ਦੇ ਅੰਦਰ ਚੱਲੋ।' ਰਿਵਾਲਵਰ ਹੱਥ ਵਿੱਚ ਵੇਖ ਕੇ ਉਹ ਅੰਦਰ ਵੜ ਗਈਆਂ। ਅਸੀਂ ਬੈਂਕ ਕਰਨ ਤੋਂ ਪਹਿਲਾਂ ਇੱਕ ਜਣਾ ਅੰਦਰੋਂ ਬੈਂਕ ਵੇਖ ਕੇ ਗਏ ਸੀ ਤੇ ਸਾਨੂੰ ਬੈਂਕ ਵਿੱਚ ਕੋਈ ਗਾਰਡ ਨਹੀਂ ਸੀ ਦਿਖਿਆ।

ਮੈਂ ਬੈਂਕ ਅੰਦਰ ਦਾਖ਼ਲ ਹੁੰਦਿਆਂ ਮੈਨੇਜਰ ਦੇ ਕਮਰੇ ਵਿੱਚ ਚਲਾ ਗਿਆ ਤੇ ਮੈਨੇਜਰ ਨੂੰ ਹਥਿਆਰ ਦੀ ਨੋਕ 'ਤੇ ਖੜ੍ਹਾ ਕਰ ਲਿਆ। ਮਥਰਾ ਸਿੰਘ ਤੇ ਦੂਜੇ ਵੀਰਾਂ ਨੇ ਹਥਿਆਰ ਕੱਢ ਕੇ ਬਾਕੀ ਮੁਲਾਜ਼ਮਾਂ ਨੂੰ ਕਿਹਾ ਕਿ ਸਾਰੇ ਹੱਥ ਖੜ੍ਹੇ ਕਰ ਲਓ। ਏਨੇ ਚਿਰ ਵਿੱਚ ਛੇ ਫੁੱਟ ਲੰਮਾ ਤਕੜਾ, ਕੈਸ਼ੀਅਰ ਦੇ ਕੈਬਿਨ ਵਿੱਚੋਂ ਰਾਈਫਲ ਲੈ ਕੇ ਬੈਂਕ ਦਾ ਗਾਰਡ ਨਿਕਲਿਆ ਤਾਂ ਗਾਮੇ ਵੀਰ ਤੇ ਮਥਰਾ ਸਿੰਘ ਨੇ ਉਸ ਵੱਲ ਹਥਿਆਰ ਸਿੱਧੇ ਕਰ ਲਏ ਤੇ ਚੇਤਾਵਨੀ ਦਿੱਤੀ ਕਿ ਅਗਰ ਰਾਈਫਲ ਸਿੱਧੀ ਕੀਤੀ ਤਾਂ ਗੋਲੀ ਮਾਰ ਦੇਵਾਂਗੇ। ਮੈਂ ਇਹ ਸਾਰਾ ਕੁਝ ਮੈਨੇਜਰ ਦੇ ਕੈਬਿਨ ਵਿੱਚ ਕਾਲੇ ਸ਼ੀਸ਼ਿਆਂ ਦੇ ਵਿੱਚੋਂ ਵੇਖ ਰਿਹਾ ਸੀ। ਉਹ ਗਾਰਡ ਜਦੋਂ ਕੈਬਿਨ ਦੇ ਅੱਗੋਂ ਦੀ ਲੰਘਣ ਲੱਗਾ ਤਾਂ ਮੈਂ ਉਸ ਨੂੰ ਪਿੱਛੋਂ ਜੱਫਾ ਮਾਰ ਲਿਆ ਤੇ ਏਨੇ ਚਿਰ ਨੂੰ ਦੂਸਰੇ ਵੀਰ ਵੀ ਝਪਟ ਪਏ ਤੇ ਅਸੀਂ ਰਾਈਫਲ ਖੋਹ ਕੇ ਆਪਣੇ ਕਬਜ਼ੇ ਵਿੱਚ ਕਰ ਲਈ। ਓਨੇ ਚਿਰ ਨੂੰ ਕਿਸੇ ਨੇ ਅਲਾਰਮ ਵਜਾ ਦਿੱਤਾ। ਫਿਰ ਸਾਨੂੰ ਖ਼ਾਲੀ ਹੱਥ ਮੁੜਨਾ ਪਿਆ, ਕਿਉਂਕਿ ਬੈਂਕ ਮੇਨ-ਰੋਡ 'ਤੇ ਸੀ ਤੇ ਪੁਲੀਸ ਦੀ ਗਸ਼ਤ ਆਉਂਦੀ ਰਹਿੰਦੀ ਸੀ। ਜ਼ਿਆਦਾ ਸਮਾਂ ਸਾਡਾ ਠਹਿਰਨਾ ਠੀਕ ਨਹੀਂ ਸੀ। ਚਰਨਜੀਤ ਸਿੰਘ ਤੇ ਵਿਰਕ ਵੀਰ ਕਾਰ ਵਿੱਚ ਹੀ ਸਟੇਨਗੰਨ ਲੈ ਕੇ ਸਾਡੀ ਸਪੋਰਟ ਲਈ ਬੈਠੇ ਸੀ। ਫਿਰ ਅਸੀਂ ਬੈਂਕ ਵਿੱਚ ਆਪਣਾ ਵਾਕਫ਼ੀਅਤ ਵਾਲਾ ਪ੍ਰੈੱਸ ਰਿਪੋਰਟਰ ਭੇਜਿਆ ਤੇ ਸਾਰਾ ਪਤਾ ਕਰਾਇਆ। ਅਲਾਰਮ ਬੈਂਕ ਵਾਲਿਆਂ ਕੋਲੋਂ ਅਚਾਨਕ ਪੈਰ ਲੱਗਣ ਨਾਲ ਵੱਜ ਗਿਆ ਸੀ, ਜਿਸ ਦਾ ਸਾਰਿਆਂ ਨੂੰ ਅਫ਼ਸੋਸ ਸੀ ਕਿਉਂਕਿ ਉਹਨਾਂ ਨੇ ਕਿਹਾ ਸਾਡੇ ਕੋਲ ਅਲਾਰਮ ਵੱਜ ਗਿਆ ਫਿਰ ਵੀ ਸਾਨੂੰ ਉਹਨਾਂ ਕੁਝ ਨਹੀਂ ਕਿਹਾ। ਉਸ ਬੈਂਕ ਵਿੱਚ 15 ਲੱਖ ਰੁਪਏ ਸੀ।

ਫਿਰ ਅਸੀਂ ਹਫ਼ਤੇ ਕੁ ਬਾਅਦ ਹੀ ਇੱਕ ਬੈਂਕ ਜਲੰਧਰ ਵਿੱਚ ਹੋਰ ਕਰ



ਲਿਆ, ਜਿਸ ਵਿੱਚ ਮੈਂ, ਚਰਨਜੀਤ ਸਿੰਘ, ਗੁਰਸ਼ਰਨ ਸਿੰਘ, ਦਲਜੀਤ ਸਿੰਘ ਬਿੱਟੂ, ਮਨਜੀਤ ਸਿੰਘ ਮੰਜੂ, ਗੁਰਪ੍ਰੀਤ ਸਿੰਘ ਵਿਰਕ ਤੇ ਸਤਨਾਮ ਸਿੰਘ ਬਾਵਾ ਵੀਰ ਸ਼ਾਮਲ ਹੋਏ, ਪਰ ਪੈਸੇ ਥੋੜ੍ਹੇ ਹੀ ਮਿਲੇ। ਜਿਸ ਕਰ ਕੇ ਸਾਨੂੰ ਫਿਰ ਹੁਕਮ ਹੋਇਆ ਕਿ ਪੈਸੇ ਚਾਹੀਦੇ ਹਨ, ਇੰਤਜ਼ਾਮ ਕਰੋ । ਤੇ ਅਸੀਂ ਫਿਰ ਲੁਧਿਆਣਾ ਵਿੱਚ ਇੱਕ ਬੈਂਕ ਸਿਲੈਕਟ ਕੀਤਾ, ਜਿਸ ਵਿੱਚ ਮੈਂ, ਦਲਜੀਤ ਸਿੰਘ ਬਿੱਟੂ, ਮਥਰਾ ਸਿੰਘ, ਗੁਰਸ਼ਰਨ ਸਿੰਘ ਗਾਮਾ, ਸਤਨਾਮ ਸਿੰਘ ਬਾਵਾ, ਮਨਜੀਤ ਸਿੰਘ ਮੰਜੂ ਸ਼ਾਮਲ ਹੋਏ। ਅਸੀਂ ਸਾਰੇ ਜਣੇ ਇੱਕ ਕਾਰ ਵਿੱਚ ਗਏ ਤੇ ਕੁਝ ਹੀ ਮਿੰਟਾਂ ਵਿੱਚ 11 ਲੱਖ ਤੇ ਇੱਕ ਬੈਂਕ ਦੀ ਰਾਈਫਲ ਲੈ ਕੇ ਆ ਗਏ। ਬੈਂਕ ਮੇਨ ਰੋਡ 'ਤੇ ਸੀ ਤੇ ਭੀੜ ਵਾਲੇ ਇਲਾਕੇ ਵਿੱਚ ਸੀ। ਬੈਂਕ ਕਰਦਿਆਂ ਕਾਫ਼ੀ ਵਾਰ ਕੰਮ ਖਰਾਬ ਵੀ ਹੋਇਆ ਸੀ, ਪਰ ਫਿਰ ਵੀ ਕਾਮਯਾਬ ਰਹੇ। ਬੈਂਕ ਨੂੰ ਅਸੀਂ ਅੰਦਰੋਂ ਪਹਿਲਾਂ ਚੰਗੀ ਤਰ੍ਹਾਂ ਦੇਖਿਆ ਸੀ ਤੇ ਜਾਂਦਿਆਂ ਹੀ ਅਲਾਰਮ ਵਾਲਾ ਮੇਨ ਸਵਿੱਚ ਬੰਦ ਕਰ ਦਿੱਤਾ ਸੀ ਤਾਂ ਕਿ ਅਲਾਰਮ ਨਾ ਕੋਈ ਵਜਾ ਦੇਵੇ। ਬੈਂਕ ਗਾਰਡ ਦੀ ਰਾਈਫਲ ਖੋਹਣ ਵਿੱਚ ਗੁਰਸ਼ਰਨ ਸਿੰਘ ਗਾਮਾ ਬਹੁਤ ਹੀ ਕਾਮਯਾਬ ਸੀ ਤੇ ਸਰੀਰ ਦਾ ਵੀ ਕਾਫ਼ੀ ਤਗੜਾ ਸੀ।

## ਸੈਸ਼ਨ ਜੱਜ 'ਤੇ ਹਮਲਾ

ਲੁਧਿਆਣਾ ਦਾ ਚੀਫ਼ ਸੈਸ਼ਨ ਜੱਜ, ਜੋ ਕਿ ਪਹਿਲਾਂ ਫ਼ਿਰੋਜ਼ਪੁਰ ਵਿੱਚ ਸੀ ਤੇ ਸਪੈਸ਼ਲ ਜੱਜ ਸੀ। ਕਿਸੇ ਵੀ ਖਾੜਕੂ ਦੀ ਇਹ ਜ਼ਮਾਨਤ ਮਨਜ਼ੂਰ ਨਹੀਂ ਸੀ ਕਰਦਾ ਤੇ ਉਸ ਨੇ ਕਾਫ਼ੀ ਖਾੜਕੂ ਵੀਰਾਂ ਨੂੰ ਸਜ਼ਾ ਵੀ ਸੁਣਾਈ ਸੀ। ਲੁਧਿਆਣੇ ਉਸ ਨੇ ਐਸ.ਐਸ.ਪੀ. ਪਾਂਡੇ ਦੇ ਕੇਸ ਵਿੱਚ ਇੱਕ ਖਾੜਕੂ ਵੀਰ ਨੂੰ ਦਸ ਸਾਲ ਦੀ ਸਜ਼ਾ ਸੁਣਾਈ। ਮੈਂ ਅਖ਼ਬਾਰ ਵਿੱਚ ਪੜ੍ਹ ਕੇ ਉਸੇ ਦਿਨ ਹੀ ਉਸ ਦੀ ਅਦਾਲਤ ਵਿੱਚ ਗਿਆ ਤੇ ਦੇਖਿਆ। ਉਸ ਸਮੇਂ ਉਸ ਨਾਲ ਕਾਫ਼ੀ ਗਾਰਡ ਸਨ ਤੇ ਏ.ਐਸ.ਆਈ. ਇੰਚਾਰਜ ਸੀ। ਸ਼ਾਮ ਦੇ ਸਮੇਂ ਜਦੋਂ ਉਹ ਘਰ ਜਾਣ ਲੱਗਾ ਤਾਂ ਮੈਂ ਕਾਰ ਦਾ ਪਿੱਛਾ ਕਰ ਕੇ ਉਸ ਦੇ ਘਰ ਦਾ ਪਤਾ ਕਰ ਲਿਆ । ਥੋੜ੍ਹੇ ਦਿਨ ਇਸ ਤਰ੍ਹਾਂ ਹੀ ਵੇਖਦੇ ਰਹੇ। ਇੱਕ ਦਿਨ ਮੈਂ ਤੇ ਬਲਵਾਨ ਵੀਰ ਹਥਿਆਰ ਲੈ ਕੇ ਉਸ ਦੀ ਅਦਾਲਤ ਕੋਲ ਚਲੇ ਗਏ। ਅਸੀਂ ਮੋਟਰ ਸਾਈਕਲ 'ਤੇ ਸੀ। ਉਹ ਹਮੇਸ਼ਾ ਹੀ ਕਾਰ 'ਤੇ ਜਾਂਦਾ ਸੀ ਤੇ ਨਾਲ ਕਾਫ਼ੀ ਗਾਰਡ ਹੁੰਦੇ ਸੀ, ਪਰ ਉਸ ਦਿਨ ਉਹ ਸਕੂਟਰ 'ਤੇ ਸੀ ਤੇ ਗਾਰਡ ਵੀ ਦੋ ਹੀ ਸੀ। ਮੈਂ ਬਲਵਾਨ ਵੀਰ ਨੂੰ ਕਿਹਾ ਕਿ ਮੈਂ ਮੋਟਰ ਸਾਈਕਲ ਬਰਾਬਰ ਕਰੂੰਗਾ 'ਤੇ ਤੂੰ........। ਪਰ ਬਲਵਾਨ ਵੀਰ ਕਹਿੰਦਾ ਕਿ ਆਪਾਂ ਨੂੰ ਇਹ ਐਕਸ਼ਨ ਕਾਰ 'ਤੇ ਕਰਨਾ ਚਾਹੀਦਾ ਤੇ ਵੱਡੇ ਹਥਿਆਰਾਂ ਨਾਲ। ਅਸੀਂ ਉਸ ਦਿਨ ਵੇਖਣ ਹੀ ਗਏ ਸੀ ਐਕਸ਼ਨ ਕਰਨ ਨਹੀਂ ਸੀ ਗਏ। ਪਰ ਮੈਂ ਵੀਰੇ ਨੂੰ ਆਖਿਆ ਕਿ ਇਹ ਮੇਰੀ ਗਰੰਟੀ ਹੈ, ਆਪਾਂ ਠੀਕ-ਠਾਕ ਨਿਕਲ ਜਾਵਾਂਗੇ। ਫਿਰ ਅਸੀਂ ਜੱਜ (ਆਨੰਦ) ਦੇ ਪਿੱਛੇ ਮੋਟਰ ਸਾਈਕਲ ਲਾ ਲਿਆ। ਉਸ ਦੇ ਗਾਰਡ ਵੀ ਹੋਰ ਸਕੂਟਰ ਤੇ ਸਟੇਨਗੰਨਾਂ ਨਾਲ ਲੈਸ ਉਸ ਦੇ ਨਾਲ-ਨਾਲ ਜਾ ਰਹੇ ਸੀ। ਮੈਂ ਮੋਟਰ ਸਾਈਕਲ ਜੱਜ ਦੇ ਸਕੂਟਰ ਦੇ ਬਰਾਬਰ ਕੀਤਾ ਤਾਂ ਵੀਰ ਨੇ ਪਿਸਟਲ ਨਾਲ ਉਸ ਦੇ ਕੰਨ ਅਤੇ ਸਿਰ 'ਤੇ ਤਿੰਨ ਚਾਰ ਗੋਲੀਆਂ ਦਾਗ ਦਿੱਤੀਆਂ ਤੇ ਜੱਜ ਮੂਧੇ ਮੂੰਹ ਸਕੂਟਰ ਤੋਂ ਡਿੱਗ ਪਿਆ ।





ਅਸੀਂ ਉਸੇ ਵੇਲੇ ਮੋਟਰ-ਸਾਈਕਲ ਇੱਕ ਸਾਈਡ ਨੂੰ ਗਲੀ ਵਿੱਚ ਮੋੜ ਲਿਆ। ਗਾਰਡ ਨੇ ਸਟੇਨਗੰਨ ਨਾਲ ਸਾਡੇ 'ਤੇ ਗੋਲੀਆਂ ਚਲਾਈਆਂ ਪਰ ਅਸੀਂ ਉਸ ਤੋਂ ਉਦੋਂ ਤਕ ਬਹੁਤ ਦੂਰ ਜਾ ਚੁੱਕੇ ਸੀ। ਦੋ ਕੁ ਕਿੱਲੇ ਹਟਵਾਂ ਸੀ.ਆਰ.ਪੀ. ਦਾ ਨਾਕਾ ਵੀ ਸੀ। ਉਹਨਾਂ ਨੇ ਵੀ ਅੱਗੋਂ ਘੇਰਨ ਦੀ ਕੋਸ਼ਿਸ਼ ਕੀਤੀ ਪਰ ਅਸੀਂ ਗਲੀਆਂ ਦੇ ਵਿੱਚੋਂ ਦੀ ਨਿਕਲ ਗਏ। ਜੱਜ 'ਤੇ ਹਮਲਾ ਉਸ ਦੇ ਘਰ ਦੇ ਕੋਲ ਹੋਣ ਕਰ ਕੇ ਉਸ ਨੂੰ ਉਸੇ ਵੇਲੇ ਕਾਰ ਵਿੱਚ ਹਸਪਤਾਲ ਪਹੁੰਚਾਇਆ ਗਿਆ। ਡਾਕਟਰਾਂ ਨੇ ਜੱਜ ਨੂੰ ਤਾਂ ਬਚਾ ਲਿਆ ਪਰ ਉਸ ਦੀ ਜੀਭ ਕੱਟੀ ਗਈ ਤੇ ਗੂੰਗਾ ਹੋ ਗਿਆ ਤੇ ਛੇਤੀ ਹੀ ਲੁਧਿਆਣਾ ਸ਼ਹਿਰ ਛੱਡ ਕੇ ਚੰਡੀਗੜ੍ਹ ਚਲਾ ਗਿਆ। ਜਿਹੜੀ ਜੀਭ ਨਾਲ ਖਾੜਕੂ ਵੀਰਾਂ ਨੂੰ ਸਜ਼ਾਵਾਂ ਦਿੰਦਾ ਸੀ, ਉਸ ਤੋਂ ਸਦਾ ਲਈ ਹੀ ਵਾਂਝਿਆ ਗਿਆ।

## ਡਾ: ਕਾਲੀ ਚਰਨ ਦੀ ਸੁਧਾਈ

ਇਸ ਤੋਂ ਬਾਅਦ ਅਸੀਂ ਕਾਂਗਰਸ ਆਈ ਲੀਡਰ ਡਾਕਟਰ ਕਾਲੀਚਰਨ ਦਾ ਪਿੱਛਾ ਕਰਨਾ ਸ਼ੁਰੂ ਕੀਤਾ, ਜੋ ਕਿ ਪੰਜਾਬੀ ਸੂਬੇ ਵੇਲੇ ਵੀ ਬਹੁਤ ਵਿਰੋਧ ਕਰਦਾ ਸੀ ਤੇ ਸੰਤ ਭਿੰਡਰਾਂਵਾਲਿਆਂ ਦੇ ਵੀ ਕਾਫ਼ੀ ਅਖ਼ਬਾਰਾਂ ਵਿੱਚ ਖਿਲਾਫ਼ ਬੋਲਦਾ ਸੀ। ਕਾਫ਼ੀ ਸਮੇਂ ਤੋਂ ਹੋਰ ਵੀ ਕਾਫ਼ੀ ਸਿੰਘ ਇਸ ਦੇ ਪਿੱਛੇ ਲੱਗੇ ਸੀ ਪਰ ਬਚਦਾ ਹੀ ਜਾ ਰਿਹਾ ਸੀ। ਸੰਤ ਭਿੰਡਰਾਂਵਾਲਿਆਂ ਦੇ ਸਮੇਂ ਵੀ ਕਈ ਵਾਰ ਸਿੰਘ ਇਸ ਨੂੰ ਸੋਧਣ ਆਏ ਪਰ ਕਿਸੇ ਨਾ ਕਿਸੇ ਤਰ੍ਹਾਂ ਇਹ ਬਚ ਜਾਂਦਾ ਰਿਹਾ। ਲੁਧਿਆਣਾ ਸ਼ਹਿਰ ਵਿੱਚ ਇਸ ਦੀ ਡਾਕਟਰੀ ਦੀ ਬਹੁਤ ਵੱਡੀ ਦੁਕਾਨ ਸੀ ਤੇ ਸ਼ਾਮ ਨੂੰ ਰੋਜ਼ ਉਥੇ ਆਉਂਦਾ ਸੀ ਪਰ ਰਸਤੇ ਬਦਲਦਾ ਰਹਿੰਦਾ ਸੀ, ਜਿਸ ਕਰ ਕੇ ਸਾਨੂੰ ਕਾਫ਼ੀ ਦਿਨ ਇਸ ਦਾ ਪਿੱਛਾ ਕਰਨਾ ਪਿਆ। ਫਿਰ ਅਸੀਂ ਇਸ ਦੇ ਘਰ ਦੇ ਸਾਮ੍ਹਣੇ ਹੀ (ਸਰਾਭਾ ਨਗਰ) ਸੋਧਣ ਦਾ ਪ੍ਰੋਗਰਾਮ ਬਣਾ ਲਿਆ। ਸਤਨਾਮ ਸਿੰਘ ਬਾਵਾ ਨੂੰ ਦੁਕਾਨ ਤੋਂ ਹੀ ਪਿੱਛਾ ਕਰਨ ਨੂੰ ਕਿਹਾ। ਡਾਕਟਰ ਕਾਲੀਚਰਨ ਨਾਲ ਦੋ ਗਾਰਡ ਹੁੰਦੇ ਸੀ। ਗਾਰਡ ਸਰਦਾਰ (ਸਿੱਖ) ਸੀ। ਅਸੀਂ ਚਾਹੁੰਦੇ ਸੀ ਕਿ ਗਾਰਡਾਂ ਦਾ ਨੁਕਸਾਨ ਨਾ ਹੋਵੇ। ਇਸ ਕਰਕੇ ਵੀ ਸਾਨੂੰ ਕਈ ਵਾਰ ਇਹ ਐਕਸ਼ਨ ਛੱਡਣਾ ਪਿਆ। ਸਤਨਾਮ ਸਿੰਘ ਬਾਵੇ ਵੀਰ ਨੇ ਸਾਨੂੰ ਆ ਕੇ ਦੋ ਕੁ ਮਿੰਟ ਪਹਿਲਾਂ ਦੱਸ ਦਿੱਤਾ ਕਿ ਇਸ ਸੜਕ 'ਤੇ ਆ ਰਿਹਾ ਹੈ। ਮੈਂ, ਬਲਵਾਨ, ਮਨਜੀਤ ਸਿੰਘ ਮੰਜੂ, ਮਾਸਟਰ ਰਛਪਾਲ ਸਿੰਘ ਚੀਮਾ ਇੱਕ ਕਾਰ ਵਿੱਚ ਬੈਠੇ ਉਸ ਦੇ ਘਰ ਤੋਂ ਥੋੜ੍ਹਾ ਦੂਰ ਉਸ ਦੀ ਉਡੀਕ ਕਰ ਰਹੇ ਸੀ। ਜਦੋਂ ਡਾਕਟਰ ਕਾਲੀਚਰਨ ਮੋੜ ਮੁੜਨ ਲੱਗਾ ਤਾਂ ਅਸੀਂ ਸਟੇਨਗੰਨ ਤੇ ਦੂਜੇ ਹਥਿਆਰਾਂ ਨਾਲ ਉਸ 'ਤੇ ਗੋਲੀਆਂ ਦਾ ਮੀਂਹ ਵੀ ਵਰ੍ਹਾ ਦਿੱਤਾ ਤੇ ਚੱਲਦੇ ਬਣੇ । ਉਹ ਮੌਕੇ 'ਤੇ ਹੀ ਦਮ ਤੋੜ ਗਿਆ।

[illegible]

[illegible]



# ਆਈ.ਜੀ. ਕਟੋਚ ਦਾ ਕਤਲ

## ਭਾਈ ਜਿੰਦੇ ਦੀ ਜ਼ੁਬਾਨੀ

ਇੱਕ ਵਾਰ ਮੈਂ ਅਜਮੇਰ ਸਿੰਘ ਪ੍ਰਧਾਨ (ਅੰਮ੍ਰਿਤਸਰ) ਦੇ ਕੋਲ ਹਥਿਆਰ ਰੱਖ ਕੇ ਆਇਆ ਸੀ, ਉਸ ਨੇ ਉਹਨਾਂ ਨਾਲ ਗੁਰਮੀਤ ਸਿੰਘ ਟੋਨੀ (ਜਲੰਧਰ) ਤੇ ਹਰਜਿੰਦਰ ਸਿੰਘ ਕਾਲੀ (ਲੁਧਿਆਣਾ) ਨੂੰ ਨਾਲ ਲੈ ਕੇ ਇਕ ਬੈਂਕ ਵਿੱਚ ਡਾਕਾ ਮਾਰ ਦਿੱਤਾ । ਬੈਂਕ ਦੇ ਵਿੱਚ ਜਾਂਦਿਆਂ ਹੀ ਬਿਨਾਂ ਵਜ੍ਹਾ ਗੋਲੀ ਚਲਾ ਦਿੱਤੀ ਤੇ ਕਾਫੀ ਸਮਾਂ ਲਗਾ ਕੇ ਲੋਕਾਂ ਦੇ ਇਕੱਠੇ ਹੋਣ ਦੇ ਬਾਵਜੂਦ ਵੀ ਬੈਂਕ ਵਿੱਚੋਂ ਪੈਸੇ ਲੈ ਕੇ ਹੀ ਆਏ ।

ਜਦੋਂ ਮੈਨੂੰ ਇਸ ਗੱਲ ਦਾ ਪਤਾ ਲੱਗਾ ਕਿ ਤਾਂ ਮੈਂ ਪ੍ਰਧਾਨ ਨੂੰ ਕਿਹਾ : "ਤੁਸੀਂ ਗੋਲੀ ਕਿਉਂ ਚਲਾਈ ?" ਕਹਿੰਦਾ : "ਦਹਿਸ਼ਤ ਪਾਉਣ ਲਈ ਚਲਾਈ ਸੀ ।"

ਮੈਂ ਉਸ ਨੂੰ ਕਿਹਾ ਕਿ ਅੱਗੇ ਤੋਂ ਇਸ ਤਰ੍ਹਾਂ ਕਦੇ ਵੀ ਗੋਲੀ ਨਹੀਂ ਚਲਾਉਣੀ, ਤੁਸੀਂ ਫੜੇ ਜਾ ਸਕਦੇ ਸੀ ਕਿਉਂਕਿ ਲੋਕ ਗੋਲੀ ਚੱਲਣ ਕਰਕੇ ਇਕੱਠੇ ਹੋ ਗਏ ਸੀ । ਉਹ ਕਹਿੰਦਾ ਕਿ ਅੱਗੇ ਤੋਂ ਗੋਲੀ ਨਹੀਂ ਚਲਾਵਾਂਗੇ ।

ਪ੍ਰਧਾਨ ਨੇ ਵੈਸੇ ਤਾਂ ਬੀ.ਏ ਕੀਤੀ ਸੀ, ਪਰ ਉਹ ਬਹੁਤ ਹੀ ਸਿੱਧਾ ਆਦਮੀ ਸੀ ਤੇ ਬੋਲਦਾ ਵੀ ਥੋੜ੍ਹਾ ਜਿਹਾ ਥੱਥਾ ਸੀ । ਕਾਫੀ ਜਵਾਨ ਵੀ ਸੀ ਤੇ ਇੱਕ ਵਾਰ ਵੇਖਣ ਤੇ ਕਦੇ ਵੀ ਨਹੀਂ ਸੀ ਭੁੱਲ ਸਕਦਾ । ਗੁਰਮੀਤ ਸਿੰਘ ਟੋਨੀ ਜਲੰਧਰ ਜ਼ਿਲ੍ਹੇ ਦਾ ਸੀ ਇਹ ਪਹਿਲਾਂ 'ਬੱਬਰ ਖਾਲਸਾ' ਵਿੱਚ ਸੀ ਤੇ ਮੈਨੂੰ ਇਸ ਨਾਲ ਥਾਣੇ ਨੇ ਮਿਲਾਇਆ ਸੀ । ਇਹ ਬਹੁਤ ਚੜ੍ਹਦੀ ਕਲਾ ਵਾਲਾ ਸੀ ਇਸ ਨੂੰ ਜਿੱਥੇ ਮਰਜ਼ੀ ਭੇਜ ਦਿਓ, ਵੈਸੇ ਵੀ ਬਹੁਤ ਚਲਾਕ ਤੇ ਚੁਸਤ ਸੀ । ਕਲੀਨਸ਼ੇਵ ਸੀ ਤੇ 5'7" ਦੇ ਕਰੀਬ ਸੀ ਤੇ ਆਪਣੇ ਆਪ ਨੂੰ 'ਆਰ.ਕੇ. ਗੁਪਤਾ' ਦੱਸਦਾ ਸੀ ਤੇ ਅਡੈਂਟੀ ਕਾਰਡ ਵੀ ਬਣਾਇਆ ਸੀ ।

ਇੱਕ ਵਾਰ ਪ੍ਰਧਾਨ ਤੇ ਗੁਪਤਾ (ਟੋਨੀ) ਤੇ ਕਾਲੀ ਇੱਕ ਲੁਧਿਆਣੇ ਫੌਜੀ ਛਾਉਣੀ ਦੇ ਗੇਟ ਵਾਲੇ ਫੌਜੀ ਦੀ ਸਟੇਨਗੰਨ ਖੋਹਣ ਲਈ ਗਏ ਕਿਉਂਕਿ ਉਸ ਸਮੇਂ ਸਿੰਘਾਂ ਕੋਲ ਹਥਿਆਰ ਬੜੇ ਥੋੜ੍ਹੇ ਸਨ । ਇਹ ਤੇ ਪ੍ਰਧਾਨ ਦੋਵੇਂ ਜਣੇ ਸਵੇਰੇ ਸਵੱਖਤੇ ਗਾਰਡ ਕੋਲ ਗਏ ਤੇ ਕਾਲੀ ਸਕੂਟਰ ਤੇ ਖੜ੍ਹਾ ਰਿਹਾ । ਇਹ ਜਾਂਦਿਆਂ ਹੀ ਫੌਜੀ ਦੀ ਸਟੇਨਗੰਨ ਖੋਹਣ ਲੱਗ ਪਏ । ਉਸ ਫੌਜੀ ਨੇ ਗੁਪਤੇ ਨੂੰ ਜੱਫਾ ਮਾਰ ਲਿਆ ਤੇ ਦੂਸਰੇ ਫੌਜੀਆਂ ਨੇ ਸੀਟੀਆਂ ਮਾਰ ਦਿੱਤੀਆਂ । ਸਟੇਨਗੰਨ ਫੌਜੀ ਦੀ ਬੈਲਟ ਨਾਲ ਸੰਗਲੀ ਨਾਲ ਬੱਧੀ ਸੀ ਤੇ ਇਹ ਤਿੰਨੇ ਕਾਫੀ ਝੜਪ ਤੋਂ ਬਾਅਦ ਫੌਜੀ ਦੇ ਗੋਲੀਆਂ ਮਾਰ ਕੇ ਆਪਣੀ ਜਾਨ ਬਚਾ ਕੇ ਓਥੋਂ ਨਿਕਲੇ ਤੇ ਸਟੇਨਗੰਨ ਨਹੀਂ ਲਿਆ ਸਕੇ ।

ਗੁਰਮੀਤ ਸਿੰਘ ਮੇਰੇ ਨਾਲ ਬਹੁਤ ਹੀ ਪਿਆਰ ਕਰਦਾ ਸੀ ਤੇ ਉਹ ਮੈਨੂੰ ਹਮੇਸ਼ਾਂ ਕਹਿੰਦਾ ਰਹਿੰਦਾ ਸੀ ਕਿ ਤੂੰ ਮੇਰੇ ਕੋਲ ਕਦੇ ਕਦੇ ਰਾਤ ਨੂੰ ਰਿਹਾ ਕਰ । ਮੈਂ ਕਈ ਵਾਰ ਬਾਦ, ਮੰਜੂ ਹੁਰਾਂ ਕੋਲੋਂ ਰਾਤ ਨੂੰ ਗੁਰਮੀਤ ਸਿੰਘ ਉਰਫ ਗੁਪਤਾ ਕੋਲ ਜਾ ਕੇ ਸੌਂਦਾ ਤੇ ਉਹ ਬੜਾ ਖੁਸ਼ ਹੁੰਦਾ ਤੇ ਮੇਰੇ ਲਈ ਬਾਹਰੋਂ ਕੁਝ ਨਾ ਕੁਝ ਖਾਣ ਲਈ ਲੈ ਕੇ ਆਉਂਦਾ । ਮੈਨੂੰ ਬੜਾ ਹੀ ਪਿਆਰਾ ਲੱਗਦਾ । ਉਸ ਤੇ ਕੋਈ ਵੀ ਸ਼ੱਕ ਨਹੀਂ ਕਰ ਸਕਦਾ ਸੀ, ਨਾਲੇ ਉਸ ਨੇ ਤੇ ਪ੍ਰਧਾਨ ਨੇ ਸਪੇਅਰ ਪਾਰਟਸ ਦਾ ਸਮਾਨ





ਕੋਲ ਰੱਖਿਆ ਸੀ ਤੇ ਉਸ ਬਾਰੇ ਪੂਰੀ ਜਾਣਕਾਰੀ ਵੀ ਲਈ ਸੀ ਕਿਉਂਕਿ ਪ੍ਰਧਾਨ ਦੀ ਅੰਮ੍ਰਿਤਸਰ ਸਪੇਅਰ ਪਾਰਟਸ ਦੀ ਦੁਕਾਨ ਸੀ । ਉਸਨੇ ਗੁਪਤੇ ਨੂੰ ਵੀ ਪੂਰੀ ਜਾਣਕਾਰੀ ਸਪੇਅਰ ਪਾਰਟਸ ਬਾਰੇ ਦੇ ਦਿੱਤੀ । ਘਰ ਵਾਲੇ ਵੀ ਉਹਨਾਂ ਦੀ ਬੜੀ ਇੱਜ਼ਤ ਕਰਦੇ ਤੇ ਉਹਨਾਂ ਨਾਲ ਹੱਸਦੇ ਖੇਡਦੇ ਰਹਿੰਦੇ ।

ਫਿਰ ਮੈਂ ਤੇ ਚਰਨਜੀਤ ਸਿੰਘ ਹੁਸ਼ਿਆਰਪੁਰ ਗਏ । ਓਥੇ ਸਾਨੂੰ ਕਿਸੇ ਸਿੰਘ ਨੇ ਆਈ.ਜੀ. ਕਟੋਚ ਬਾਰੇ ਦੱਸਿਆ । ਆਈ.ਜੀ.ਕਟੋਚ ਨੇ ਧਰਮਯੁੱਧ ਮੋਰਚੇ ਦੌਰਾਨ ਜਦੋਂ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਸਨ ਤਾਂ ਇਸ ਆਈ.ਜੀ ਨੇ ਸਿੰਘਾਂ ਤੇ ਜੇਲ੍ਹਾਂ ਵਿੱਚ ਬਹੁਤ ਹੀ ਤਸ਼ੱਦਦ ਕਰਵਾਇਆ ਸੀ । ਸਿੰਘਾਂ ਦਾ ਬੜਾ ਕੱਟੜ ਵਿਰੋਧੀ ਸੀ । ਇਸੇ ਕਟੋਚ ਨੇ ਇੱਕ ਵਾਰ ਲਾਲਾ ਜਗਤ ਨਾਰਾਇਣ ਦੇ ਕੇਸ ਵਿੱਚ 20 ਸਾਲ ਦੀ ਸਜ਼ਾ ਭੁਗਤ ਰਹੇ ਭਾਈ ਨਛੱਤਰ ਸਿੰਘ ਨੂੰ ਜੇਲ੍ਹ ਵਿੱਚ ਮਰਵਾਉਣ ਦੀ ਸਾਜ਼ਿਸ਼ ਵੀ ਕੀਤੀ ਸੀ, ਜੋ ਕਾਮਯਾਬ ਨਹੀਂ ਸੀ ਹੋ ਸਕੀ । ਇਹ ਸਿੰਘਾਂ ਦੇ ਕਾਫੀ ਵਿਰੁੱਧ ਵੀ ਬੋਲਦਾ ਸੀ, ਇਸ ਕਰਕੇ ਅਸੀਂ ਉਸ ਨੂੰ ਸੋਧਣ ਲਈ ਉਸ ਦਾ ਸਾਰਾ ਐਡਰੈਸ ਉਸ ਸਿੰਘ ਤੋਂ ਲੈ ਲਿਆ ।

ਫਿਰ ਮੈਂ ਤੇ ਚਰਨਜੀਤ ਸਿੰਘ ਚੰਡੀਗੜ੍ਹ ਚਲੇ ਗਏ ਤੇ ਅਸੀਂ ਉਸ ਦਾ ਦਫ਼ਤਰ ਤੇ ਘਰ ਵੇਖਿਆ । ਅਸੀਂ ਕਾਫੀ ਦਿਨ ਉਸ ਦੇ ਘਰ ਤੇ ਦਫ਼ਤਰ ਦੀ ਰੈਕੀ ਕਰਦੇ ਰਹੇ ਤੇ ਆਈ.ਜੀ ਨੂੰ ਵੇਖਦੇ ਰਹੇ । ਅਸੀਂ ਉਸ ਦੇ ਦਫ਼ਤਰ ਵਿੱਚ ਗਏ ਪਰ ਉਹ ਉਸ ਸਮੇਂ ਦਫ਼ਤਰ ਵਿੱਚ ਨਹੀਂ ਸੀ। ਚਰਨਜੀਤ ਸਿੰਘ ਨੇ ਮੈਨੂੰ ਆਖਿਆ ਕਿ ਮੇਰੇ ਨਾਲ ਪਹਿਲੇ ਦੀ ਤਰ੍ਹਾਂ ਗ਼ੱਦਾਰੀ ਨਹੀਂ ਕਰਨੀ ਇਸ ਨੂੰ ਸੋਧਣ ਲਈ ਮੈਨੂੰ ਜ਼ਰੂਰ ਨਾਲ ਲਿਆਉਣਾ । ਸਾਨੂੰ ਚਰਨਜੀਤ ਸਿੰਘ ਇਸ ਲਈ 'ਗ਼ੱਦਾਰੀ ਨਾ ਕਰਨੀ' ਕਹਿੰਦਾ ਸੀ ਕਿਉਂਕਿ ਅਸੀਂ ਉਸਨੂੰ ਕਈਆਂ ਐਕਸ਼ਨਾਂ ਵਿੱਚ ਲਿਜਾਣ ਲਈ ਕਹਿੰਦੇ, ਪਰ ਕੁਝ ਕਾਰਨਾਂ ਕਰਕੇ ਉਹ ਉਹਨਾਂ ਐਕਸ਼ਨਾਂ ਤੋਂ ਵਾਂਝਾ ਰਹਿ ਗਿਆ । ਚਰਨਜੀਤ ਸਿੰਘ ਨੇ ਵੀ ਕਟੋਚ ਤੇ ਬਹੁਤ ਸਮਾਂ ਰੈਕੀ ਕੀਤੀ । ਕਟੋਚ ਦਾ ਘਰ ਤੇ ਦਫ਼ਤਰ 35 ਸੈਕਟਰ ਵਿੱਚ ਸੀ । ਚੰਡੀਗੜ੍ਹ ਵਿੱਚ ਸੀ.ਆਰ.ਪੀ ਤੇ ਪੁਲੀਸ ਦੀ ਬਹੁਤ ਗਸ਼ਤ ਸੀ ਤੇ ਸਕੂਟਰ ਤੇ ਡਬਲ ਸਵਾਰੀ ਕਰਨੀ ਵੀ ਬੰਦ ਸੀ । ਪੁਲੀਸ ਦੀ ਗਸ਼ਤ ਜ਼ਿਆਦਾ ਹੋਣ ਕਰਕੇ ਕੰਮ ਕਰਨਾ ਮੁਸ਼ਕਲ ਸੀ । ਫਿਰ ਅਸੀਂ ਆਪਣਾ ਸਕੂਟਰ ਜੋ ਲੁਧਿਆਣੇ ਸੀ, ਗੁਰਮੀਤ ਸਿੰਘ ਟੋਨੀ ਰਾਹੀਂ ਚੰਡੀਗੜ੍ਹ ਪੁਚਾਇਆ ਤੇ ਓਥੇ ਬੱਸ ਸਟੈਂਡ ਤੇ ਰੱਖਿਆ । ਅਸੀ ਇੱਕ ਸਿੰਘ ਦੇ ਘਰ ਰਹਿੰਦੇ ਰਹੇ, ਮੈਂ, ਬਿੱਟੂ ਤੇ ਬਲਵਾਨ ਕਟੋਚ ਨੂੰ ਸੋਧਣ ਲਈ ਜਾਂਦੇ ਰਹੇ ।

ਕਟੋਚ ਨੂੰ ਅਸੀਂ ਜਦੋਂ ਵੀ ਸੋਧਣ ਲੱਗਦੇ ਓਥੇ ਸੀ.ਆਰ.ਪੀ ਕਾਫੀ ਹੋਣ ਕਰਕੇ ਉਹ ਹਮੇਸ਼ਾਂ ਬਚਦਾ ਰਿਹਾ । ਫਿਰ ਛੁੱਟੀਆਂ ਆ ਗਈਆਂ ਤੇ ਅਸੀਂ ਵਾਪਸ ਲੁਧਿਆਣੇ ਚਲੇ ਗਏ । ਫਿਰ ਸੋਮਵਾਰ ਮੈਂ ਤੇ ਬਲਵਾਨ ਹੀ ਆਏ । ਅਸੀਂ ਰਸਤੇ ਵਿੱਚ ਖਲੋ ਗਏ । ਉਸ ਦਿਨ ਵੀ ਉਸਦੇ ਨਾਲ ਸੀ.ਆਰ.ਪੀ ਨਾਲ ਸੀ ਪਰ ਮੈਂ ਬਲਵਾਨ ਨੂੰ ਕਿਹਾ, ਸੀ.ਆਰ.ਪੀ ਕਾਫੀ ਹਟਵੀਂ ਆ ਰਹੀ ਹੈ, ਆਪਾਂ ਅੱਗੋਂ ਉਸਦੀ ਗਲੀ ਰਾਹੀਂ ਐਕਸ਼ਨ ਕਰਕੇ ਚਲੇ ਜਾਵਾਂਗੇ । ਸੀ.ਆਰ.ਪੀ ਦੇ ਸਿਪਾਹੀ ਆਪਾਂ ਨੂੰ ਕੁਝ ਨਹੀਂ ਕਰ ਸਕਦੇ, ਆਪਾਂ ਏਨੀ ਦੇਰ ਨੂੰ ਤਾਂ ਕਾਫੀ ਦੂਰ ਚਲੇ ਜਾਵਾਂਗੇ ।"

ਬਲਵਾਨ ਨੇ ਕਿਹਾ, "ਠੀਕ ਹੈ।"

ਮੈਂ ਸਕੂਟਰ 'ਤੇ ਸੀ ਤੇ ਬਲਵਾਨ ਪੈਦਲ ਹੀ ਉਸ ਦੇ ਕੋਲ ਜਾ ਪਹੁੰਚਿਆ ਅਤੇ ਉਸ ਦੀ ਗਲੀ ਵਿੱਚ ਪਿੱਛੋਂ ਦੀ ਉਸ ਦੇ ਕੰਨ ਤੇ ਰੱਖ ਕੇ ਰਿਵਾਲਵਰ ਦੀ



ਗੋਲੀ ਚਲਾਈ ਪਰ ਗੋਲੀ ਮਿਸ ਕਰ ਗਈ ਤੇ ਆਈ.ਜੀ ਕਟੋਚ ਨੇ ਬਲਵਾਨ ਨੂੰ ਜੱਫਾ ਪਾਉਣ ਦੀ ਕੋਸ਼ਿਸ਼ ਕੀਤੀ । ਮੈਂ ਇਕਦਮ ਸਕੂਟਰ ਦਾ ਸਟੈਂਡ ਲਗਾ ਕੇ ਆਪਣਾ ਪਿਸਟਲ ਕੱਢ ਕੇ ਉਸਦੇ ਕੋਲ ਗਿਆ । ਉਨੀ ਦੇਰ ਨੂੰ ਬਲਵਾਨ ਦੀਆਂ ਗੋਲੀਆਂ ਚੱਲ ਪਈਆਂ ਤੇ ਮੈਂ ਵੀ ਉਸਦੇ ਗੋਲੀਆਂ ਮਾਰੀਆਂ ਤੇ ਉਹ ਸਾਡੇ ਪੈਰਾਂ ਤੇ ਡਿਗ ਪਿਆ ਤੇ ਉਥੇ ਹੀ ਦਮ ਤੋੜ ਗਿਆ ।

ਅਸੀਂ ਇਕਦਮ ਹੀ ਸਕੂਟਰ ਤੇ ਚੜ੍ਹ ਕੇ ਤੇ ਉਥੇ ਖਾਲਿਸਤਾਨ ਕਮਾਂਡੋ ਫੋਰਸ ਵੱਲੋਂ ਲਿਖਿਆ ਜਨਰਲ ਲਾਭ ਸਿੰਘ ਦੇ ਨਾਂ ਹੇਠ ਦੁਸ਼ਟ ਨੂੰ ਸੋਧਣ ਲਈ ਜਿੰਮੇਵਾਰੀ ਲੈਣ ਦਾ ਲੈਟਰਪੈਡ ਸੁੱਟ ਗਏ, ਜਿਸ ਤੇ ਉਸਦੇ ਸੋਧਣ ਦੀ ਜੁੰਮੇਵਾਰੀ ਲਈ ਸੀ । ਫਿਰ ਇਕਦਮ ਸਕੂਟਰ ਤੇ ਚੜ੍ਹ ਸਕੂਟਰ ਭਜਾ ਕੇ ਗਲੀਆਂ ਦੇ ਵਿੱਚੋਂ ਦੀ ਨਿਕਲ ਗਏ ।

ਇਹ ਐਕਸ਼ਨ ਬਹੁਤ ਸਪੀਡ ਨਾਲ ਕੀਤਾ ਗਿਆ । ਅਸੀ ਆਪਣਾ ਇੱਕ ਸਿੰਘ ਮੋਹਾਲੀ ਦੇ ਬਸ ਸਟੈਂਡ ਕੋਲ ਖਲ੍ਹਾਰਿਆ ਸੀ, ਉਸਨੂੰ ਆਪਣੇ ਹਥਿਆਰ ਤੇ ਸਕੂਟਰ ਦੇ ਕੇ ਓਥੋਂ ਥ੍ਰੀਵ੍ਹੀਲਰ ਲੈ ਕੇ ਮੈਂ ਦਿੱਲੀ ਵਾਲੇ ਰੋਡ ਨੂੰ ਚਲਾ ਗਿਆ ਤੇ ਭਲਵਾਨ ਲੁਧਿਆਣੇ ਨੂੰ ਬੱਸ ਤੇ ਚੜ੍ਹ ਕੇ ਚਲਾ ਗਿਆ । ਮੈਂ ਅੱਗੇ ਜਾ ਕੇ ਥ੍ਰੀਵ੍ਹੀਲਰ ਤੋਂ ਉੱਤਰ ਕੇ ਲੋਕਲ ਬੱਸ ਤੇ ਚੜ੍ਹ ਕੇ ਬਨੂੜ ਚਲਾ ਗਿਆ ਤੇ ਬਨੂੜ ਤੋਂ ਅੱਗੇ ਬੱਸ ਫੜ ਕੇ ਰਾਜਪੁਰਾ ਚਲਾ ਗਿਆ ਤੇ ਰਾਜਪੁਰੇ ਤੋਂ ਬੱਸ ਪਕੜ ਕੇ ਖੰਨੇ ਤੇ ਖੰਨੇ ਤੋਂ ਬੱਸ ਪਕੜ ਕੇ ਲੁਧਿਆਣੇ ਪਹੁੰਚ ਗਿਆ । ਬੱਸਾਂ ਇਸ ਕਰਕੇ ਬਦਲਦਾ ਰਿਹਾ ਤਾਂ ਕਿ ਪੁੱਛ-ਗਿੱਛ ਦੇ ਸਮੇਂ ਬਚਾਅ ਹੋ ਸਕੇ ਕਿ ਮੈਂ ਤਾਂ ਖੰਨੇ ਤੋਂ ਆਇਆ ਹਾਂ ।

ਓਥੇ ਭਲਵਾਨ ਵੀ ਪਹੁੰਚ ਚੁੱਕਿਆ ਸੀ । ਜਿਸ ਕਾਗਜ਼ ਤੇ ਅਸੀਂ ਜੁੰਮੇਵਾਰੀ ਲਈ ਸੀ, ਉਸ ਦੇ ਹੇਠਾਂ ਜਨਰਲ ਲਾਭ ਸਿੰਘ ਦੇ ਦਸਤਖਤ ਕੀਤੇ ਸੀ ਤੇ ਮੇਰੀ ਲਿਖਾਈ ਵਿੱਚ ਉਹ ਕਾਗਜ਼ ਲਿਖਿਆ ਸੀ । ਉਸ ਵਿੱਚ ਜੇਲ੍ਹ ਅਧਿਕਾਰੀਆਂ ਨੂੰ ਵਾਰਨਿੰਗ ਦਿੱਤੀ ਸੀ ਕਿ ਜਿਹੜਾ ਸਿੰਘਾਂ ਨੂੰ ਤੰਗ ਕਰੇਗਾ ਉਸ ਨਾਲ ਕਟੋਚ ਵਾਲਾ ਸਲੂਕ ਕੀਤਾ ਜਾਵੇਗਾ ।ਕਟੋਚ ਦੂਸਰੇ ਆ... ਸਿੱਖ ਕੈਦੀਆਂ ਨੂੰ ਵੀ ਬੜਾ ਤੰਗ ਕਰਦਾ ਸੀ ਤੇ ਛੁੱਟੀ ਬਿਲਕੁਲ ਵੀ ਨਹੀਂ ਸੀ ਦਿੰਦਾ । ਇਸ ਐਕਸ਼ਨ ਵਿੱਚ ਮੈਂ ਹੈਲਮਟ ਪਾਇਆ ਸੀ ਤੇ ਐਨਕਾਂ ਰੋਸ਼ਨ ਦੀਆਂ ਰੰਗੀਨ ਲਗਾਈਆਂ ਸੀ । ਐਕਸ਼ਨ ਵਿੱਚ ਕਿਸੇ ਨੂੰ ਵੀ ਨਹੀਂ ਪਤਾ ਲੱਗਾ ਕਿ ਕਿਸ ਚੀਜ਼ ਤੇ ਐਕਸ਼ਨ ਹੋਇਆ, ਹਾਲਾਂਕਿ ਉਸ ਥਾਂ ਬਹੁਤ ਮਾਰਕੀਟ ਹੈ ਤੇ ਮਾਰਕੀਟ ਦੇ ਬਿਲਕੁਲ ਸਾਮ੍ਹਣੇ ਹੀ ਐਕਸ਼ਨ ਕੀਤਾ । ਪਹਿਲਾਂ ਸੀ.ਆਰ.ਪੀ ਗੋਲੀਆਂ ਦੀ ਅਵਾਜ਼ ਸੁਣ ਕੇ ਓਥੇ ਹੀ ਡਰਦੀ ਪੁਜ਼ੀਸ਼ਨਾਂ ਲੈ ਕੇ ਬੈਠ ਗਈ ਪਰ ਜਦੋਂ ਅਸੀਂ ਚਲੇ ਗਏ ਤਾਂ ਭੱਜ ਕੇ ਓਥੇ ਮੌਕੇ ਤੇ ਆ ਗਈ ।

ਇਸ ਐਕਸ਼ਨ ਤੇ ਸਾਰੇ ਸਿੰਘ ਬਹੁਤ ਖੁਸ਼ ਹੋਏ ਤੇ ਚਰਨਜੀਤ ਸਿੰਘ ਨੇ ਫਿਰ ਗੁੱਸਾ ਕੀਤਾ ਤੇ ਹਾਸੇ ਨਾਲ ਕਹਿੰਦਾ ਕਿ ਪਹਿਲੇ ਦੀ ਤਰ੍ਹਾਂ ਕਰ ਗਏ ਨਾ ਗੱਦਾਰੀ ! ਮੈਂ ਕਿਹਾ ਕਿ ਅਸੀਂ ਤਾਂ ਇਹ ਕੰਮ ਨਹੀਂ ਕੀਤਾ । ਪਰ ਉਸਨੂੰ ਪਤਾ ਸੀ ਤੇ ਫਿਰ ਅਸੀਂ ਉਸ ਤੋਂ ਉਸਨੂੰ ਐਕਸ਼ਨ ਵਿੱਚ ਨਾ ਲਿਜਾਣ ਦੀ ਮਾਫ਼ੀ ਮੰਗੀ ਤੇ ਹਾਸੇ ਵਿੱਚ ਗੱਲ ਪਾ ਕੇ ਉਸ ਦੀ ਨਰਾਜ਼ਗੀ ਦੂਰ ਕੀਤੀ ।





# ਬੈਂਕ ਡਕੈਤੀਆਂ ਦੀ ਕਹਾਣੀ

## ਭਾਈ ਜਿੰਦੇ ਦੀ ਜ਼ੁਬਾਨੀ

ਫਿਰ ਸਾਨੂੰ ਪੈਸਿਆਂ ਬਾਰੇ ਕਿਹਾ ਗਿਆ ਕਿ ਇੰਤਜ਼ਾਮ ਕਰੋ ਤੇ ਅਸੀਂ ਲੁਧਿਆਣੇ ਬੈਂਕ ਵੇਖੀ। ਕਾਫ਼ੀ ਵਾਰ ਬੈਂਕ ਦੇ ਅੰਦਰ ਗਏ ਤੇ ਸਾਰਾ ਉਸ ਦਾ ਹਿਸਾਬ ਕਿਤਾਬ ਲਾਇਆ। ਸਾਰਿਆਂ ਸਾਥੀਆਂ ਨੇ ਅੰਦਰੋਂ ਬੈਂਕ ਵੇਖੀ।

ਫਿਰ ਅਸੀਂ ਡਕੈਤੀ ਲਈ ਇੱਕ ਕਾਰ ਤੇ ਸਕੂਟਰ ਲੈ ਕੇ ਸਵੇਰੇ 12 ਵਜੇ ਬੈਂਕ ਕੋਲ ਪਹੁੰਚੇ। ਮੈਂ ਪਹਿਲਾਂ ਹੀ ਇਹ ਦੱਸ ਦਿੱਤਾ ਸੀ ਕਿ ਕਿਸ ਤਰ੍ਹਾਂ ਡਿਊਟੀ ਕਰਨੀ ਹੈ। ਫਿਰ ਅਸੀਂ ਕਾਰ ਬੈਂਕ ਦੇ ਥੋੜ੍ਹਾ ਦੂਰ ਪਿੱਛੇ ਗਲੀ ਵਿੱਚ ਲਾਈ ਤੇ ਅਟੈਚੀ ਵਿੱਚ ਬਿੱਟੂ ਨੇ 45 ਦੀ ਸਟੇਨਗੰਨ ਰੱਖੀ। ਉਸ ਨਾਲ ਬਾਵੇ ਨੇ ਜਾਣਾ ਸੀ ਤੇ ਸਾਡੇ ਜਾਣ 'ਤੇ ਐਕਸ਼ਨ ਸ਼ੁਰੂ ਹੋਣਾ ਸੀ, ਪਰ ਇੱਕ ਗਾਹਕ ਕਾਰ ਖਲ੍ਹਾਰ ਰਿਹਾ ਸੀ, ਜੇਕਰ ਅਸੀਂ ਕੰਮ ਚਾਲੂ ਕਰ ਦਿੰਦੇ ਤਾਂ ਉਹ ਭੱਜ ਸਕਦਾ ਸੀ। ਇਸ ਕਰ ਕੇ ਅਸੀਂ ਉਸ ਦਾ ਅੰਦਰ ਜਾਣਾ ਠੀਕ ਸਮਝਿਆ।

ਮੈਂ ਬਾਵੇ ਨੂੰ ਬਿੱਟੂ ਦੇ ਨਾਲ ਜਾਂਦਿਆਂ ਰੋਕ ਕੇ ਐਵੇਂ ਹੀ ਗੱਲਾਂ ਕਰਨ ਲੱਗ ਗਿਆ, ਜਿਵੇਂ ਕੁਝ ਪੁੱਛ ਰਿਹਾ ਹੋਵਾਂ ਤਾਂ ਕਿ ਕਿਸੇ ਨੂੰ ਕੋਈ ਸ਼ੱਕ ਨਾ ਪਵੇ। ਫਿਰ ਉਹ ਅੰਦਰ ਚਲਾ ਗਿਆ। ਬਾਵਾ ਤੇ ਮੈਂ ਵੀ ਅੰਦਰ ਚਲੇ ਗਏ। ਬਿੱਟੂ ਜਾ ਕੇ ਪਰਚੀ ਭਰਨ ਲੱਗ ਪਿਆ। ਮੇਰੇ ਮਗਰ ਹੀ ਮਨਜੀਤ ਸਿੰਘ ਮੰਜੂ ਆ ਗਿਆ ਤੇ ਉਹਨਾਂ ਦੇ ਪਿੱਛੇ ਭਲਵਾਨ ਤੇ ਚਾਚਾ ਆ ਗਏ। ਅਸੀਂ ਸਾਰੇ ਆਪੋ-ਆਪਣੇ ਟਿਕਾਣਿਆਂ 'ਤੇ ਖੜ੍ਹੇ ਸੀ।

ਭਲਵਾਨ ਨੇ ਆਉਂਦਿਆਂ ਹੀ ਇੱਕ ਝਟਕੇ ਨਾਲ ਹੀ ਗਾਰਡ ਦੀ ਰਾਈਫਲ ਖੋਹ ਲਈ ਤੇ ਚਾਚੇ ਨੇ ਪਿਸਟਲ ਕੰਨ 'ਤੇ ਲਾ ਦਿੱਤਾ। ਫਿਰ ਅਸੀਂ ਸਾਰਿਆਂ ਦੇ ਹੱਥ ਖੜ੍ਹੇ ਕਰਵਾ ਲਏ। ਬਾਵੇ ਨੇ ਸਾਈਰਨ ਵਾਲਾ ਮੇਨ ਸਵਿੱਚ ਚੁੱਕ ਦਿੱਤਾ ਤਾਂ ਕਿ ਸਾਈਰਨ ਨਾ ਵੱਜ ਸਕੇ, ਉਹਨਾਂ ਨੇ ਪਹਿਲਾਂ ਹੀ ਕਿਸੇ ਰਾਹੀਂ ਪਤਾ ਕੀਤਾ ਸੀ ਕਿ ਸਵਿੱਚ ਕਿੱਥੇ ਹੈ।

ਇੱਕ ਘਟਨਾ ਹੋਰ ਘਟੀ। ਜਦੋਂ ਭਲਵਾਨ ਨੇ ਰਾਈਫਲ ਖੋਹੀ ਤਾਂ ਉਸ ਸਮੇਂ ਬਾਹਰ ਦੋ ਤਿੰਨ ਆਦਮੀਆਂ ਨੇ ਇਹ ਤਮਾਸ਼ਾ ਵੇਖ ਲਿਆ ਤੇ ਵੇਖ ਕੇ ਭੱਜਣ ਲੱਗੇ। ਮੈਂ ਅੰਦਰੋਂ ਹੀ ਪਿਸਟਲ ਡੱਬ ਵਿੱਚ ਦੇ ਲਿਆ ਤੇ ਉਹਨਾਂ ਦੇ ਪਿੱਛੇ ਇਸ ਤਰ੍ਹਾਂ ਗਿਆ, ਜਿਵੇਂ ਉਹਨਾਂ ਦਾ ਵਾਕਫ਼ੀਅਤ ਵਾਲਾ ਹਾਂ। ਉਹਨਾਂ ਨੂੰ ਬੈਂਕ ਦੇ ਸਾਮ੍ਹਣੇ ਹੀ ਮੈਂ ਰੋਕ ਲਿਆ ਤੇ ਰੋਕ ਕੇ ਸਹਿਜੇ ਜਿਹੇ ਕਿਹਾ, "ਮੇਰੇ ਪਾਸ ਪਿਸਟਲ ਹੈ ਜੇਹ ਦੇਖੋ, ਡੱਬ ਵਿੱਚ...।"

ਇਸ ਤਰ੍ਹਾਂ ਡੱਬ ਵੱਲ ਇਸ਼ਾਰਾ ਕੀਤਾ। ਫਿਰ ਮੈਂ ਕਿਹਾ, "ਤੁਹਾਨੂੰ ਕੁਝ ਨਹੀਂ ਕਹਾਂਗੇ, ਅਸੀਂ ਡਕੈਤੀ ਕਰਨੀ ਹੈ, ਤੁਸੀਂ ਇੱਥੇ ਹੀ ਖੜ੍ਹੇ ਰਹੋ, ਜੇ ਇੱਥੋਂ ਹਿੱਲੇ ਤਾਂ ਮੇਰਾ ਨਿਸ਼ਾਨਾ ਬੜਾ ਪੱਕਾ ਹੈ ਮੈਂ ਤੁਹਾਨੂੰ ਨਹੀਂ ਛੱਡਾਂਗਾ।"

ਇਸ ਤਰ੍ਹਾਂ ਇੱਕ ਹੋਰ ਆਦਮੀ ਇੱਕ ਚਾਹ ਵਾਲੀ ਦੁਕਾਨ ਨੂੰ ਭੱਜ ਗਿਆ ਤੇ ਮੈਂ ਉਸ ਨੂੰ ਇਸ਼ਾਰੇ ਨਾਲ ਬੁੱਲ੍ਹਾਂ 'ਤੇ ਹੱਥ ਰੱਖ ਕੇ ਗੁਪਤ ਵਾਰਨਿੰਗ ਦਿੱਤੀ ਕਿ ਬੋਲਣਾ ਨਹੀਂ। ਉਸ ਨੇ ਆਪਣੇ ਹੱਥ ਹੀ ਬੁੱਲ੍ਹਾਂ 'ਤੇ ਰੱਖ ਲਏ। ਦੁਕਾਨ ਵਾਲੇ ਪੁੱਛਦੇ ਕਿ ਕੀ ਗੱਲ ਹੈ ਤਾਂ ਉਹ ਕਹਿੰਦਾ ਕੋਈ ਗੱਲ ਨਹੀਂ।

ਓਥੇ ਸਾਡਾ ਆਦਮੀ ਮਾਸਟਰ ਬੈਠਾ ਸੀ ਤਾਂ ਕਿ ਕੋਈ ਬਾਹਰੋਂ ਗੜਬੜ



ਹੋਵੇ ਤਾਂ ਉਹ ਬਾਹਰ ਵਾਲੀ ਪੁਲੀਸ 'ਤੇ ਹਮਲਾ ਕਰ ਕੇ ਸਾਨੂੰ ਬਚਾ ਸਕਦਾ ਸੀ। ਇਸ ਤਰ੍ਹਾਂ ਉਹ ਸਾਰੇ ਬੈਂਕ ਦੇ ਸਾਮ੍ਹਣੇ ਖੜ੍ਹੇ ਰਹੇ। ਉਹਨਾਂ ਨੂੰ ਮੈਂ ਬਾਹਰ ਖੜ੍ਹਾ ਕਰਨਾ ਠੀਕ ਸਮਝਿਆ, ਕਿਉਂਕਿ ਜੇ ਮੈਂ ਉਹਨਾਂ ਨੂੰ ਅੰਦਰ ਲਿਜਾਣ ਦੀ ਕੋਸ਼ਿਸ਼ ਕਰਦਾ ਤਾਂ ਉਹਨਾਂ ਡਰਦੇ ਹੀ ਅੰਦਰ ਨਹੀਂ ਸੀ ਜਾਣਾ ਕਿ ਕਿਤੇ ਸਾਨੂੰ ਮਾਰ ਨਾ ਦੇਵੇ। ਇਸ ਕਰ ਕੇ ਉਹਨਾਂ ਨੂੰ ਬਾਹਰ ਹੀ ਖੜ੍ਹਾ ਕਰ ਦਿੱਤਾ। ਉਹਨਾਂ ਨੂੰ ਕਹਿ ਦਿੱਤਾ ਸਾਡੇ ਆਦਮੀ ਬੈਂਕ ਦੇ ਚਾਰ ਚੁਫੇਰੇ ਖੜ੍ਹੇ ਹਨ, ਤੁਸੀਂ ਇੱਥੇ ਹਿੱਲੇ ਤਾਂ ਗੋਲੀ ਮਾਰ ਦੇਵਾਂਗੇ। ਇਸ ਤਰ੍ਹਾਂ ਉਹ ਬਾਹਰ ਖੜ੍ਹੇ ਰਹੇ ਤੇ ਅਸੀਂ ਬੈਂਕ ਦੇ ਅੰਦਰ ਸੇਫ਼ ਖੋਲ੍ਹ ਕੇ ਥੈਲੇ ਭਰਦੇ ਰਹੇ।

ਫਿਰ ਮੈਂ ਕਾਰ ਥੋੜ੍ਹੀ ਨੇੜੇ ਲੈ ਆਂਦੀ। ਥੈਲੇ ਭਰ-ਭਰ ਕੇ ਬਜ਼ਾਰ ਦੇ ਵਿੱਚੋਂ ਦੀ ਮੈਂ ਲੈ ਕੇ ਜਾਂਦਾ। ਲੋਕ ਵੇਖਦੇ ਪਰ ਕਿਸੇ ਨੂੰ ਸਾਡੇ 'ਤੇ ਸ਼ੱਕ ਨਹੀਂ ਹੋਇਆ। ਇਸ ਤਰ੍ਹਾਂ ਕਰ ਕੇ ਮੈਂ ਸਾਰੇ ਥੈਲੇ ਕਾਰ ਵਿੱਚ ਉਸ ਤਰ੍ਹਾਂ ਹੀ ਸੁੱਟੇ। ਸਾਰੇ ਨੋਟ ਦਿਸਦੇ ਸਨ ਪਰ ਕਿਸੇ ਨੇ ਸ਼ੱਕ ਨਾ ਕੀਤਾ। ਉਹ ਜੋ ਬਾਹਰ ਖੜ੍ਹੇ ਸਨ, ਉਹ ਬਾਅਦ ਵਿੱਚ ਸਾਡੀ ਕਾਰਵਾਈ ਵੇਖ ਕੇ ਬੜੇ ਖੁਸ਼ ਹੋਏ ਤੇ ਮੈਨੂੰ ਕਹਿੰਦੇ ਕਿ ਬਹੁਤ ਵਧੀਆ ਕਰ ਰਹੇ ਹੋ। ਉਹਨਾਂ ਨੂੰ ਯਕੀਨ ਹੋ ਗਿਆ ਸੀ ਕਿ ਸਾਨੂੰ ਕੁਝ ਨਹੀਂ ਆਖਣਗੇ। ਇਸ ਤਰ੍ਹਾਂ ਅਸੀਂ ਬੈਂਕ ਲੁੱਟ ਕੇ ਲੈ ਗਏ, ਪਰ ਕਿਸੇ ਨੂੰ ਵੀ ਪਤਾ ਨਾ ਲੱਗਾ। ਜਾਣ ਤੋਂ ਪਹਿਲਾਂ ਅੰਦਰ ਵਾਲਿਆਂ ਨੂੰ ਆਖ ਦਿੱਤਾ- "ਜਿੱਥੇ ਖੜ੍ਹੇ ਹੋ, ਇੱਥੇ ਹੀ ਖੜ੍ਹੇ ਰਹਿਣਾ। ਜੇ ਕੋਈ 15 ਮਿੰਟ ਤੋਂ ਪਹਿਲਾਂ ਹਿੱਲਿਆ ਤਾਂ ਬਾਅਦ ਵਿੱਚ ਆ ਕੇ ਗੋਲੀਆਂ ਮਾਰ ਦੇਵਾਂਗੇ।"

ਇਸ ਤਰ੍ਹਾਂ ਕਰ ਕੇ ਕਿਸੇ ਨੂੰ ਵੀ ਸਾਡੀ ਕਾਰ ਦੇ ਰੰਗ ਦਾ ਵੀ ਪਤਾ ਨਹੀਂ ਚੱਲਿਆ ਤੇ ਅਸੀਂ 11 ਲੱਖ ਰੁਪਏ ਪੰਜਾਬ ਨੈਸ਼ਨਲ ਬੈਂਕ ਵਿੱਚੋਂ ਲੁੱਟ ਲਏ ਤੇ ਜਥੇਬੰਦੀ ਨੂੰ ਵੰਡਿਆ। ਅਸੀਂ ਸਾਰੀਆਂ ਜਥੇਬੰਦੀਆਂ ਨਾਲ ਪਿਆਰ ਨਾਲ ਰਹਿੰਦੇ ਸੀ ਤੇ ਮਿਲਦੇ ਸੀ। ਦੂਜੀਆਂ ਜਥੇਬੰਦੀਆਂ ਦੇ ਸਿੰਘਾਂ ਨੂੰ ਪੈਸੇ ਦਿੰਦੇ ਸੀ ਤੇ ਹਥਿਆਰ ਲੈਂਦੇ ਵੀ ਸੀ ਤੇ ਉਹਨਾਂ ਨੂੰ ਦਿੰਦੇ ਵੀ ਸੀ।

ਫਿਰ ਡਕੈਤੀ ਤੋਂ ਬਾਅਦ ਮੈਂ ਅੰਮ੍ਰਿਤਸਰ ਬਿੱਟੂ ਕੋਲ ਚਲਾ ਗਿਆ। ਓਥੇ ਮੈਨੂੰ ਰਾਜੂ ਮਿਲ ਗਿਆ ਤੇ ਮੈਨੂੰ ਇੱਕ ਘਰ ਵਿੱਚ ਲੈ ਗਿਆ। ਉਸ ਘਰ ਵਾਲੇ ਰਾਜੂ ਨਾਲ ਬੜਾ ਪਿਆਰ ਕਰਦੇ ਸਨ ਤੇ ਇਸ ਨਾਲ ਆਪਣੀ ਲੜਕੀ ਦੀ ਸ਼ਾਦੀ ਕਰਨਾ ਚਾਹੁੰਦੇ ਸੀ।

ਮੈਂ ਬਿੱਟੂ ਨੂੰ ਮਿਲਣ ਆਇਆ। ਫਿਰ ਸਾਨੂੰ ਬਲਵਿੰਦਰ ਸਿੰਘ ਢਿੱਲੋਂ ਮਿਲਿਆ। ਉਸ ਨੂੰ ਅਸੀਂ ਪੈਸੇ ਦਿੱਤੇ ਤੇ ਅੰਮ੍ਰਿਤਸਰ ਦੇ ਦੋ ਤਿੰਨ ਦੁਸ਼ਟਾਂ ਬਾਰੇ ਦੱਸਿਆ ਤੇ ਕਿਹਾ ਕਿ ਉਹਨਾਂ ਦੀ ਰੇਕੀ ਕਰ, ਮੈਂ ਹਫ਼ਤੇ ਬਾਅਦ ਆਵਾਂਗਾ ਤੇ ਉਹਨਾਂ ਨੂੰ ਸੋਧ ਦੇਵਾਂਗੇ। ਉਸ ਨੂੰ ਕਿਹਾ ਕਿ ਪੈਸੇ ਹਥਿਆਰ ਸਭ ਮਿਲਣਗੇ, ਤੂੰ ਠੀਕ ਤਰ੍ਹਾਂ ਚੱਲ। ਉਸ ਨੇ ਬੜੀ ਖੁਸ਼ੀ ਨਾਲ ਕਿਹਾ ਕਿ ਮੈਂ ਤੁਹਾਡੇ ਨਾਲ ਕੰਮ ਕਰਨਾ ਚਾਹੁੰਦਾ ਹਾਂ, ਤੁਸੀਂ ਜਲਦੀ ਆਓ, ਮੈਂ ਹੋਰ ਵੀ ਦੁਸ਼ਟ ਵੇਖ ਛੱਡਾਂਗਾ। ਪਰ ਉਹ ਥੋੜ੍ਹੇ ਦਿਨਾਂ ਬਾਅਦ ਫੜਿਆ ਗਿਆ।

ਫਿਰ ਅਸੀਂ ਤਲਵਾੜੇ ਬੈਂਕ ਵੇਖੀ। ਸਾਨੂੰ ਪਤਾ ਲੱਗਾ ਕਿ ਓਥੇ ਸਾਨੂੰ 5-6 ਕਰੋੜ ਮਿਲ ਜਾਵੇਗਾ। ਲਾਭ ਸਿੰਘ ਨੇ ਸਾਨੂੰ ਉਹ ਬੈਂਕ ਕਰਨ ਲਈ ਕਿਹਾ ਤੇ ਸਾਨੂੰ ਹਥਿਆਰ ਤੇ ਜੀਪ ਦਿੱਤੀ। ਅਸੀਂ ਸਾਰੀ ਰੇਕੀ ਕੀਤੀ। ਮੈਂ ਤੇ ਬਿੱਟੂ ਬੈਂਕ ਦੇ ਅੰਦਰ ਜਾ ਕੇ ਵੇਖ ਆਏ। ਬੈਂਕ ਤੋਂ ਹੁਸ਼ਿਆਰਪੁਰ ਤਕ ਠਾਹਰਾਂ ਬਣਾਈਆਂ ਤੇ ਸਾਰਾ ਪਹਾੜੀ ਰਸਤਾ ਵੀ ਵੇਖਿਆ। ਮੈਂ ਤੇ ਮਥਰਾ ਸਿੰਘ ਨੇ ਕੰਵਰਜੀਤ ਸਿੰਘ ਸੁਲਤਾਨਵਿੰਡ ਨੂੰ ਆਖਿਆ- "ਕਿਸੇ ਨੂੰ ਦੱਸੀਂ ਨਾ, ਆਪਾਂ ਅਗਲੇ ਹਫ਼ਤੇ ਇਹ ਬੈਂਕ ਕਰ





ਲਵਾਂਗੇ...ਲਾਭ ਸਿੰਘ ਨੂੰ ਕਹਿ ਦੇਵੀਂ ਕਿ ਬੈਂਕ ਠੀਕ ਨਹੀਂ, ਅਸੀਂ ਨਹੀਂ ਕਰ ਸਕਦੇ, ਕਿਉਂਕਿ ਉਸ ਦੇ ਮੂੰਹੋਂ ਗੱਲ ਨਿਕਲ ਜਾਵੇਗੀ ਤਾਂ ਆਪਣਾ ਨੁਕਸਾਨ ਹੋ ਸਕਦੈ।"

ਅਸੀਂ ਵੈਸੇ ਵੀ ਕਿਸੇ ਨੂੰ ਚਾਹੇ ਉਹ ਸਾਡਾ ਕਿੰਨਾ ਵੀ ਖਾਸ ਆਦਮੀ ਕਿਉਂ ਨਾ ਹੋਵੇ ਕੰਮ (ਐਕਸ਼ਨ) 'ਤੇ ਜਾਣ ਵਾਲੇ ਤੋਂ ਬਗੈਰ ਕਿਸੇ ਨੂੰ ਕੁਝ ਵੀ ਐਕਸ਼ਨ ਬਾਰੇ ਨਹੀਂ ਸੀ ਦੱਸਦੇ। ਕੰਵਰਜੀਤ ਸਿੰਘ ਨੇ ਉਸੇ ਤਰ੍ਹਾਂ ਲਾਭ ਸਿੰਘ ਨੂੰ ਕਹਿ ਦਿੱਤਾ ਤੇ ਉਸ ਨੇ ਹੋਰ ਸਿੰਘ ਤਿਆਰ ਕਰਵਾ ਕੇ ਡਕੈਤੀ ਕਰਵਾ ਦਿੱਤੀ। ਉਸ ਬੈਂਕ ਵਿੱਚ ਮੈਨੇਜਰ ਮਾਰਿਆ ਗਿਆ ਤੇ ਕੁਝ ਜ਼ਖ਼ਮੀ ਹੋਏ। ਇੱਕ ਸਿੰਘ ਫੜਿਆ ਗਿਆ। ਪੈਸੇ ਵੀ 22 ਲੱਖ ਹੀ ਲਿਆਏ, 5 ਕਰੋੜ ਛੱਡ ਆਏ। ਅਸੀਂ ਉਸ ਬੈਂਕ ਲਈ ਪੁਲੀਸ ਦੀਆਂ ਵਰਦੀਆਂ ਵੀ ਸਵਾਈਆਂ ਹੋਈਆਂ ਸੀ, ਪੂਰਾ ਇੰਤਜ਼ਾਮ ਕੀਤਾ ਸੀ। ਫਿਰ ਅਸੀਂ ਲੁਧਿਆਣੇ ਆਏ।

ਪੰਥ ਖ਼ਾਲਸਾ ਅਮਰ ਅਟੱਲ ਰਹਿਣਾ
ਨਾਲ ਜ਼ਾਲਮਾਂ ਸਦਾ ਟਕਰਾਏਗਾ ਇਹ
ਪੱਖ ਪੂਰੇਗਾ ਸਦਾ ਮਜ਼ਲੂਮ ਦਾ ਇਹ
ਝਪਟੂ ਬਾਜ਼ਾਂ ਤੇ ਭੜਥੂ ਪਾਏਗਾ ਇਹ
ਹੋਇਆ ਜਨਮ ਇਹਦਾ ਖੰਡੇਧਾਰ ਵਿੱਚੋਂ
ਦੇਸ਼ ਵਿਦੇਸ਼ ਵਿੱਚ ਕ੍ਰਾਂਤੀ ਲਿਆਏਗਾ ਇਹ
ਸਦਾ ਸੱਚ ਨਾਲ ਇੱਕ ਇੱਕ ਭਿੜ ਜਾਵੇ
ਐਪਰ ਪਿੱਠ ਨਾ ਕਦੇ ਵਿਖਾਏਗਾ ਇਹ ।

ਪੱਪੀ ਨਨਕਾਣਵੀ



# ਵੈਦਿਆ ਦੇ ਕਤਲ ਦੀ ਕਹਾਣੀ

## ਭਾਈ ਸੁੱਖੇ ਦੀ ਜ਼ੁਬਾਨੀ

........ਜਦੋਂ ਅਸੀਂ ਦਿੱਲੀ ਰਹਿੰਦੇ ਸੀ ਓਦੋਂ ਹੀ ਅਸੀਂ ਬੰਬਈ ਵਿੱਚ ਇੱਕ ਘਰ ਕਿਰਾਏ 'ਤੇ ਲਿਆ ਹੋਇਆ ਸੀ। ਵੀਰ ਬਲਜਿੰਦਰ ਸਿੰਘ, ਦਲਜੀਤ ਸਿੰਘ, ਸੰਧੂ ਅਤੇ ਮੈਂ ਚੰਡੀਗੜ੍ਹ ਤੋਂ ਪੂਨੇ ਆ ਗਏ। ਪੂਨੇ ਤੋਂ ਮੈਂ ਅਤੇ ਬਲਜਿੰਦਰ ਸਿੰਘ ਬੰਬੇ ਚਲੇ ਗਏ। ਦਲਜੀਤ ਸਿੰਘ ਅਤੇ ਸੰਧੂ ਵੀਰ ਪੂਨੇ ਰਹਿ ਗਏ। ਇਹਨਾਂ ਨੇ ਇੱਥੇ ਘਰ ਕਿਰਾਏ 'ਤੇ ਲਿਆ ਅਤੇ ਜਨਰਲ ਅਰੁਨ ਕੁਮਾਰ ਵੈਦਿਆ ਦਾ ਘਰ ਵੇਖਿਆ। ਇਸ ਤੋਂ ਬਾਅਦ ਇਹ ਵੀਰ ਵੀ ਸਾਡੇ ਕੋਲ ਬੰਬੇ ਆ ਗਏ। ਇਸੇ ਸਮੇਂ ਦੌਰਾਨ ਅਸੀਂ ਮਾਰਚ 1986 ਵਿੱਚ ਬੰਬੇ ਤੋਂ ਲੁਧਿਆਣਾ ਆ ਗਏ।

ਹੁਣ ਅਸੀਂ ਅਹਿਮਦਾਬਾਦ ਜੇਲ੍ਹ ਤੋਂ ਵੀਰ ਹਰਜਿੰਦਰ ਸਿੰਘ ਨੂੰ ਛਡਾਉਣ ਵਾਸਤੇ ਸੋਚਣਾ ਸ਼ੁਰੂ ਕਰ ਦਿੱਤਾ। ਕਾਰ ਅਤੇ ਹਥਿਆਰਾਂ ਦਾ ਪ੍ਰਬੰਧ ਕਰ ਲਿਆ। ਅਸੀਂ ਅਜੇ ਬੰਬੇ ਹੀ ਸੀ ਤਾਂ ਹਰਜਿੰਦਰ ਸਿੰਘ ਬਾਰੇ ਚਾਰ ਅਪ੍ਰੈਲ, 1986 ਨੂੰ ਅਖਬਾਰਾਂ ਵਿੱਚ ਖਬਰ ਪੜ੍ਹੀ ਤਾਂ ਸਾਡੀਆਂ ਖੁਸ਼ੀਆਂ ਦੀ ਕੋਈ ਹੱਦ ਨਾ ਰਹੀ। ਕੁਝ ਦਿਨਾਂ ਬਾਅਦ ਵੀਰ ਸੰਧੂ ਤੇ ਦਲਜੀਤ ਸਿੰਘ ਬੰਬੇ ਤੋਂ ਪੰਜਾਬ ਚਲੇ ਗਏ। ਥੋੜ੍ਹੇ ਦਿਨਾਂ ਬਾਅਦ ਹੀ ਵੀਰ ਸੁਖਵਿੰਦਰ ਸਿੰਘ (ਕੇ. ਸੀ. ਸ਼ਰਮਾ), ਦਲਜੀਤ ਸਿੰਘ (ਬਿੱਟੂ) ਅਤੇ ਵੀਰ ਸੰਧੂ ਪੰਜਾਬ ਤੋਂ ਦੋ ਰਿਵਾਲਵਰ ਅਤੇ ਕਾਰ ਲੈ ਕੇ ਬੰਬੇ ਆ ਰਹੇ ਸੀ ਤਾਂ ਰਸਤੇ ਵਿੱਚ ਰਾਜਸਥਾਨ ਪੁਲੀਸ ਨੇ ਘੇਰ ਲਿਆ। ਪੁਲੀਸ ਵਾਲੇ ਤਕਰੀਬਨ ਇੱਕ ਸੌ ਅਤੇ ਇਹ ਤਿੰਨ ਵੀਰ ਹੀ ਸਨ। ਇੱਥੇ ਇਹਨਾਂ ਨੇ ਇੱਕ ਡੀ.ਐਸ.ਪੀ ਅਤੇ ਤਿੰਨ ਸਿਪਾਹੀ ਸੋਧ ਦਿੱਤੇ। ਰਾਤ ਦਾ ਵਕਤ ਸੀ ਤੇ ਅੱਗੇ ਜਾ ਕੇ ਕਾਰ ਦਾ ਐਕਸੀਡੈਂਟ ਹੋ ਗਿਆ। ਕਾਰ ਬਾਜ਼ੀਆਂ ਖਾਂਦੀ ਇੱਕ ਡੂੰਘੇ ਟੋਏ ਵਿੱਚ ਡਿੱਗ ਪਈ। ਸਾਰਿਆਂ ਦੇ ਸੱਟਾਂ ਲਗ ਗਈਆਂ। ਤੁਰਿਆ ਵੀ ਨਹੀਂ ਸੀ ਜਾਂਦਾ। ਹਥਿਆਰ ਵੀ ਓਥੇ ਹੀ ਡਿੱਗ ਪਏ। ਬਹੁਤ ਲੱਭਣ ਦੀ ਕੋਸ਼ਿਸ਼ ਕੀਤੀ, ਪਰ ਹਨੇਰੇ ਕਾਰਨ ਨਾ ਲੱਭੇ।

ਸੁਖਵਿੰਦਰ ਸਿੰਘ ਤੋਂ ਤੁਰਿਆ ਨਹੀਂ ਸੀ ਜਾਂਦਾ ਤਾਂ ਵੀਰ ਕਹਿੰਦਾ ਕਿ ਤੁਸੀਂ ਹਥਿਆਰ ਲੱਭੋ ਅਤੇ ਮੈਨੂੰ ਮਾਰ ਕੇ ਆਪ ਨਿਕਲ ਜਾਓ। ਅਗਰ ਹਥਿਆਰ ਨਹੀਂ ਮਿਲਦੇ ਤਾਂ ਕਿਸੇ ਹੋਰ ਤਰੀਕੇ ਨਾਲ ਮਾਰ ਦਿਓ, ਮੈਂ ਜਿਊਂਦੇ-ਜੀਅ ਦੁਸ਼ਮਣ ਦੇ ਹੱਥ ਨਹੀਂ ਆਉਣਾ ਚਾਹੁੰਦਾ। ਤਾਂ ਵੀਰਾਂ ਨੇ ਕਿਹਾ ਅਗਰ ਆਪਾਂ ਮਰਾਂਗੇ ਤਾਂ ਇਕੱਠੇ ਹੀ ਮਰਾਂਗੇ। ਨਾ ਹੀ ਅਸੀਂ ਤੈਨੂੰ ਮਾਰ ਸਕਦੇ ਹਾਂ ਅਤੇ ਨਾ ਹੀ ਅਸੀਂ ਤੈਨੂੰ ਇੱਥੇ ਛੱਡ ਕੇ ਜਾਵਾਂਗੇ। ਇਹਨਾਂ ਵੀਰਾਂ ਨੇ ਸੁਖਵਿੰਦਰ ਸਿੰਘ ਨੂੰ ਚੁੱਕ ਲਿਆ ਅਤੇ ਸੜਕ ਤੋਂ ਦੂਰ ਖੇਤਾਂ ਵਿੱਚ ਲੈ ਗਏ। ਇਸ ਤੋਂ ਬਾਅਦ ਇਹ ਸਾਰੇ ਵੀਰ ਇੱਕ ਸੜਕ 'ਤੇ ਆ ਗਏ ਅਤੇ ਇੱਕ ਟਰੱਕ ਰੁਕਵਾਇਆ। ਟਰੱਕ ਦਾ ਡਰਾਈਵਰ ਸਿੱਖ ਸੀ। ਇਹ ਸਾਰੇ ਟਰੱਕ ਉੱਤੇ ਚੜ੍ਹ ਗਏ ਅਤੇ ਥੋੜ੍ਹਾ ਜਿਹਾ ਟਰੱਕ ਵਾਲੇ ਨੂੰ ਦੱਸ ਦਿੱਤਾ ਕਿ ਸਾਡਾ ਪੁਲੀਸ ਵਾਲਿਆਂ ਨਾਲ ਪੰਗਾ ਪੈ ਗਿਆ ਸੀ। ਸਾਰਿਆਂ ਨੇ ਕੱਪੜੇ ਬਦਲ ਲਏ। ਸੁਖਵਿੰਦਰ ਸਿੰਘ ਨੂੰ ਉੱਪਰਲੀ ਸੀਟ 'ਤੇ ਲੰਮਾ ਪਾ ਦਿੱਤਾ ਅਤੇ ਟਰੱਕ ਦਾ ਮਾਲਕ ਬਣਾ ਦਿੱਤਾ। ਇੱਕ ਵੀਰ ਕੰਡਕਟਰ ਬਣ ਗਿਆ ਅਤੇ ਇੱਕ ਸਵਾਰੀ ਬਣ ਗਿਆ। ਰਸਤੇ ਵਿੱਚ ਬਹੁਤ ਜਗ੍ਹਾ 'ਤੇ ਪੁਲੀਸ ਨੇ ਨਾਕੇ ਲਾ ਰੱਖੇ ਸਨ। ਕਈ ਜਗ੍ਹਾ 'ਤੇ ਪੁੱਛਗਿੱਛ ਵੀ ਹੋਈ ਅਤੇ ਇੱਕ ਦੋ ਵਾਰੀ ਤਾਂ ਪੁਲੀਸ





ਵਾਲਿਆਂ ਨੇ ਇਹ ਵੀ ਕਿਹਾ ਕਿ ਕਿਤੇ ਇਹ ਉਹ ਤਾਂ ਨਹੀਂ? ਪਰ ਪਰਮਾਤਮਾ ਨੇ ਇੱਕ ਤਰ੍ਹਾਂ ਨਾਲ ਪੁਲੀਸ ਵਾਲਿਆਂ ਦੀਆਂ ਅੱਖਾਂ ਹੀ ਬੰਦ ਕਰ ਦਿੱਤੀਆਂ ਸਨ।

ਜ਼ਿਆਦਾ ਪੁਲੀਸ ਵੇਖ ਕੇ ਟਰੱਕ ਵਾਲਾ ਡਰ ਗਿਆ ਅਤੇ ਅੱਗੇ ਜਾ ਕੇ ਕਹਿੰਦਾ ਮੇਰੇ ਟਰੱਕ ਤੋਂ ਉੱਤਰ ਜਾਓ। ਇਹ ਸਾਰੇ "ਧੰਨਵਾਦ" ਕਹਿ ਕੇ ਉੱਤਰ ਗਏ ਅਤੇ ਉਸ ਨੂੰ ਕਾਫ਼ੀ ਸਾਰੇ ਪੈਸੇ ਵੀ ਦਿੱਤੇ । ਦਲਜੀਤ ਸਿੰਘ ਤਾਂ ਫਿਰ ਇੱਕ ਬਸ 'ਤੇ ਚੜ੍ਹ ਗਿਆ ਅਤੇ ਦੂਜੇ ਦੋਵੇਂ ਵੀਰ ਟਰੇਨ 'ਤੇ ਚੜ੍ਹ ਗਏ। ਇਸ ਤਰ੍ਹਾਂ ਇਹ ਸਾਰੇ ਪਰਮਾਤਮਾ ਦੀ ਅਪਾਰ ਕਿਰਪਾ ਸਦਕਾ ਬੰਬੇ ਪਹੁੰਚ ਗਏ। ਸੁਖਵਿੰਦਰ ਸਿੰਘ ਨੂੰ ਬੰਬੇ ਹਸਪਤਾਲ ਵਿੱਚ ਭਰਤੀ ਕਰਵਾ ਦਿੱਤਾ। ਡੇਢ ਕੁ ਮਹੀਨਾ ਬੰਬੇ ਹਸਪਤਾਲ ਵਿੱਚ ਰਿਹਾ ਅਤੇ ਫਿਰ ਪੰਜਾਬ ਲੈ ਗਏ। ਓਥੇ ਇੱਕ ਮਹੀਨਾ ਹਸਪਤਾਲ ਵਿੱਚ ਰਿਹਾ। ਦਲਜੀਤ ਸਿੰਘ, ਵੀਰ ਸੰਧੂ ਅਤੇ ਮੈਂ ਬੰਬੇ ਹੀ ਸੀ ਤਾਂ 4 ਮਈ, 1986 ਨੂੰ ਸਵੇਰੇ 10 ਕੁ ਵਜੇ ਦੋ ਪੁਲੀਸ ਵਾਲਿਆਂ ਨੇ ਸਾਡੇ ਘਰ ਦਾ ਦਰਵਾਜ਼ਾ ਆ ਖੜਕਾਇਆ। ਅਸੀਂ ਦੂਜੇ ਕਮਰੇ ਵਿੱਚ ਤਿਆਰ-ਬਰ-ਤਿਆਰ ਹੋ ਗਏ ਅਤੇ ਸੰਧੂ ਨੂੰ ਕਿਹਾ ਕਿ ਦਰਵਾਜ਼ਾ ਖੋਲ੍ਹ ਕੇ ਗੱਲ ਕਰ। ਸੰਧੂ ਨੇ ਦਰਵਾਜ਼ਾ ਖੋਲ੍ਹ ਕੇ ਦੋਹਾਂ ਪੁਲੀਸ ਵਾਲਿਆਂ ਨੂੰ ਅੰਦਰ ਬੁਲਾ ਲਿਆ। ਉਹ ਅੰਦਰ ਆ ਕੇ ਬੈਠ ਗਏ। ਉਹਨਾਂ ਨੇ ਕਾਫ਼ੀ ਪੁੱਛ-ਗਿੱਛ ਕੀਤੀ। ਉਹਨਾਂ ਨੇ ਸੰਧੂ ਨੂੰ ਕਿਹਾ ਕਿ ਆਪ ਜੀ ਨੂੰ ਸਾਡੇ ਨਾਲ ਪੁਲੀਸ ਸਟੇਸ਼ਨ ਜਾਣਾ ਪਏਗਾ। ਸੰਧੂ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਉਹਨਾਂ 'ਚੋਂ ਇੱਕ ਜਣਾ ਘਰ ਦੇ ਬਾਹਰ ਖੜ੍ਹਾ ਹੋ ਗਿਆ ਅਤੇ ਦੂਜਾ ਹੋਰ ਪੁਲੀਸ ਲੈਣ ਚਲਾ ਗਿਆ। ਸੰਧੂ ਨੇ ਸਾਨੂੰ ਅਵਾਜ਼ ਮਾਰੀ ਅਤੇ ਸਾਰੀ ਗੱਲ ਦੱਸੀ। ਮੈਂ ਬਾਹਰ ਖੜ੍ਹੇ ਪੁਲੀਸ ਵਾਲੇ ਨੂੰ ਕਿਹਾ ਕਿ ਆ ਜਾਉ, ਅੰਦਰ ਆ ਕੇ ਬੈਠ ਜਾਓ, ਤੁਹਾਨੂੰ ਚਾਹ ਪਿਆਉਂਦੇ ਹਾਂ। ਜਿਉਂ ਹੀ ਉਹ ਅੰਦਰ ਵੜਿਆ ਤਾਂ ਮੈਂ ਦਰਵਾਜ਼ਾ ਬੰਦ ਕਰ ਦਿੱਤਾ। ਅਸੀਂ ਹਥਿਆਰ ਕੱਢ ਲਏ ਤੇ ਉਸ ਨੂੰ ਕਿਹਾ ਕਿ ਛੇਤੀ ਦੱਸ, ਸਾਡੇ ਤਾਈਂ ਪੁਲੀਸ ਪਹੁੰਚੀ ਤਾਂ ਕਿਸ ਤਰ੍ਹਾਂ ਪਹੁੰਚੀ, ਨਹੀਂ ਤਾਂ ਅਸੀਂ ਤੈਨੂੰ ਗੋਲੀ ਮਾਰ ਦਿਆਂਗੇ। ਉਹ ਕਹਿੰਦਾ ਕਿ ਮੇਰੇ ਛੋਟੇ ਛੋਟੇ ਬੱਚੇ ਹਨ, ਮੈਨੂੰ ਮਾਰੋ ਨਾ। ਮੈਨੂੰ ਕੋਈ ਪਤਾ ਨਹੀਂ ਕਿ ਪੁਲੀਸ ਇੱਥੇ ਕਿਵੇਂ ਪਹੁੰਚੀ ਹੈ। ਇਹ ਰਾਜਸਥਾਨ ਪੁਲੀਸ ਦਾ ਥਾਣੇਦਾਰ ਹੈ, ਇਹ ਮੈਨੂੰ ਪੁਲੀਸ ਸਟੇਸ਼ਨ ਤੋਂ ਨਾਲ ਲੈ ਕੇ ਆਇਆ ਹੈ।

ਫਿਰ ਅਸੀਂ ਉਸ ਦੇ ਹੱਥ ਪਿੱਛੇ ਬੰਨ੍ਹ ਕੇ ਬਾਥਰੂਮ ਵਿੱਚ ਬੰਦ ਕਰ ਦਿੱਤਾ। ਅਸੀਂ ਛੇ ਲੱਖ ਰੁਪਏ ਅਤੇ ਹਥਿਆਰ ਲੈ ਕੇ ਓਥੋਂ ਨਿਕਲ ਗਏ ਤੇ ਸਿੱਧੇ ਪੂਨੇ ਆ ਗਏ। ਸੰਧੂ ਨੂੰ ਅਸੀਂ ਸਾਢੇ ਚਾਰ ਲੱਖ ਦੇ ਕੇ ਪੰਜਾਬ ਭੇਜ ਦਿੱਤਾ। ਮੈਂ ਅਤੇ ਦਲਜੀਤ ਸਿੰਘ ਇੱਥੇ ਪੂਨੇ ਹੀ ਰਹਿ ਗਏ। ਫਿਰ ਅਸੀਂ ਜਨਰਲ ਵੈਦਿਆ ਨੂੰ ਸੋਧਣ ਵਾਸਤੇ ਇੰਡੋਸਜ਼ੂਕੀ ਮੋਟਰ ਸਾਈਕਲ ਖਰੀਦ ਲਿਆ। ਅਸੀਂ ਕਈ ਦਿਨ ਵੈਦਿਆ ਦੇ ਘਰ ਅੱਗੇ ਜਾਂਦੇ ਰਹੇ ਪਰ ਹਰ ਰੋਜ਼ ਉਸ ਦੇ ਗਾਰਡ ਹੀ ਖੜ੍ਹੇ ਨਜ਼ਰ ਆਉਂਦੇ। ਉਹ ਕਦੀ ਨਜ਼ਰ ਨਾ ਆਇਆ। ਵੈਦਿਆ ਕੋਲ ਡੀ.ਆਈ.ਡੀ. 1437 ਮਰੂਤੀ ਕਾਰ ਸੀ। ਇੱਕ ਦਿਨ ਦਲਜੀਤ ਸਿੰਘ ਬੰਬੇ ਹਸਪਤਾਲ ਵਿੱਚ ਸੁਖਵਿੰਦਰ ਸਿੰਘ ਦਾ ਪਤਾ ਲੈਣ ਚਲਾ ਗਿਆ। ਉਸੇ ਦਿਨ ਹੀ ਮੈਂ ਮੋਟਰ ਸਾਈਕਲ 'ਤੇ ਬਜ਼ਾਰ ਵਿੱਚ ਦੀ ਜਾ ਰਿਹਾ ਸੀ ਤਾਂ ਵੈਦਿਆ ਦੀ ਕਾਰ ਨਜ਼ਰ ਆਈ। ਅੱਗੇ ਜਾ ਕੇ ਉਸ ਨੇ ਕਾਰ ਰੋਕ ਦਿੱਤੀ ਅਤੇ ਮੈਂ ਵੀ ਮੋਟਰ ਸਾਈਕਲ ਕੋਲ ਜਾ ਕੇ ਖੜ੍ਹਾ ਕਰ ਦਿੱਤਾ। ਚੰਗੀ ਤਰ੍ਹਾਂ ਵੇਖਿਆ ਤਾਂ ਉਹੋ ਹੀ ਸੀ ਅਤੇ ਗਾਰਡ ਨਾਲ ਸਨ। ਮੇਰੇ ਕੋਲ



ਹਥਿਆਰ ਕੋਈ ਨਹੀਂ ਸੀ। ਮੈਂ ਉਸੇ ਵਕਤ ਹੀ ਘਰ ਹਥਿਆਰ ਲੈਣ ਗਿਆ ਤਾਂ ਵਾਪਸ ਆਉਂਦਿਆਂ ਨੂੰ ਉਹ ਜਾ ਚੁੱਕਾ ਸੀ।

ਦੂਜੇ ਦਿਨ ਦਲਜੀਤ ਸਿੰਘ ਵੀ ਆ ਗਿਆ। ਫਿਰ ਅਸੀਂ ਦੂਜੇ ਦਿਨ ਉਸ ਦੇ ਘਰ ਗਏ ਤਾਂ ਉਹ ਕਾਰ ਲੈ ਕੇ ਕਿਤੇ ਸੈਰ-ਸਪਾਟੇ 'ਤੇ ਚਲਾ ਗਿਆ ਸੀ ਅ ਕਈ ਦਿਨ ਆਇਆ ਹੀ ਨਹੀਂ। ਫਿਰ ਅਸੀਂ ਪੰਜਾਬ ਜਾਣ ਦੀ ਤਿਆਰੀ ਕ ਲਈ। ਜਦੋਂ ਦਾ ਹਰਜਿੰਦਰ ਸਿੰਘ ਵੀਰ ਅਹਿਮਦਾਬਾਦ ਤੋਂ ਫਰਾਰ ਹੋਇਆ ਸੀ, ਮੈਂ ਤਾਂ ਉ ਨੂੰ ਮਿਲਿਆ ਹੀ ਨਹੀਂ ਸੀ। ਮੈਂ ਕਿਹਾ ਵੀਰ ਨੂੰ ਜਾ ਕੇ ਮਿਲਦੇ ਹਾਂ ਅਤੇ ਫਿਰ ਵਾਪਸ ਪੂ ਆਵਾਂਗੇ। ਅਸੀਂ ਪੰਜਾਬ ਚਲੇ ਗਏ। ਉਥੇ ਜਾ ਕੇ ਵੀਰ ਨੂੰ ਮਿਲੇ ਅਤੇ ਫਿਰ ਅਸੀਂ ਪੂਨੇ ਆਉ ਦੀ ਤਿਆਰੀ ਕਰ ਲਈ।



ਜਨਰਲ ਵੈਦਿਆ

3 ਅਗਸਤ ਨੂੰ ਮੈਂ, ਹਰਜਿੰਦਰ ਸਿੰਘ ਅਤੇ ਇੱਕ ਹੋਰ ਵੀਰ ਪੰਜਾਬ ਤੋਂ ਦੂਰਕ 'ਮੱਧ ਪ੍ਰਦੇਸ' ਆ ਗਏ। ਫਿਰ ਮੈਂ ਅਤੇ ਹਰਜਿੰਦਰ ਸਿੰਘ ਪੂਨੇ ਆ ਗਏ। 17 ਅਗਸਤ, 1986 ਨੂੰ ਅਸੀਂ ਪੂਨੇ ਪਹੁੰਚ ਗਏ। ਵੈਦਿਆ ਓਥੋਂ ਘਰ ਬਦਲ ਚੁੱਕਾ ਸੀ। ਉਥੇ ਹੋਰ ਕੋਈ ਮੇਜਰ ਜਨਰਲ ਆ ਚੁੱਕਾ ਸੀ। ਅਸੀਂ ਸੋਚਿਆ ਕਿ ਹੁਣ ਇਸ ਦੇ ਘਰ ਜਾ ਕੇ ਪੁੱਛਣਾ ਚਾਹੀਦਾ ਹੈ ਕਿ ਵੈਦਿਆ ਕਿੱਥੇ ਗਿਆ ਹੈ। ਮੈਂ ਉਸ ਦੇ ਘਰ ਚਲਾ ਗਿਆ ਅਤੇ ਵੀਰ ਹਰਜਿੰਦਰ ਸਿੰਘ ਘਰ ਦੇ ਬਾਹਰ ਤਿਆਰ-ਬਰ-ਤਿਆਰ ਖੜ੍ਹਾ ਰਿਹਾ। ਉਹ ਮੇਜਰ ਜਨਰਲ ਤਾਂ ਘਰ ਮਿਲਿਆ ਨਹੀਂ, ਪਰ ਉਸ ਦਾ ਇੱਕ ਨੌਕਰ ਮਿਲਿਆ। ਮੈਂ ਉਸ ਨੌਕਰ ਨੂੰ ਵੈਦਿਆ ਬਾਰੇ ਪੁਛਿਆ। ਉ ਨੂੰ ਚੰਗੀ ਤਰ੍ਹਾਂ ਪਤਾ ਨਹੀਂ ਸੀ ਅਤੇ ਉਸ ਦੀ ਬੋਲੀ ਵੀ ਚੰਗੀ ਤਰ੍ਹਾਂ ਸਮਝ ਨਹੀਂ ਸੀ ਆਉਂਦੀ। ਉਸ ਨੇ ਥੋੜ੍ਹਾ ਜਿਹਾ ਦੱਸਿਆ ਕਿ ਅੱਗੇ ਇੱਕ ਪੁਲ ਆਏਗਾ ਅਤੇ ਪੁਲ ਦੇ ਪਰਲੇ ਪਾਸੇ ਇੱ ਕਲੋਨੀ ਹੈ, ਓਥੇ ਉਹ ਰਹਿੰਦਾ ਹੈ। ਅਸੀਂ ਇਸੇ ਤਰ੍ਹਾਂ ਹੀ ਕੀਤਾ।

ਉਹ ਕਲੋਨੀ ਵੀ ਕਾਫ਼ੀ ਵੱਡੀ ਸੀ ਅਤੇ ਅੱਗੇ ਦੂਰ-ਦੂਰ ਖੇਤਾਂ ਵਿੱਚ ਬਹੁਤ ਸਾਰੀਅ ਕੋਠੀਆਂ ਬਣੀਆਂ ਹੋਈਆਂ ਸਨ। ਅਸੀਂ ਮੋਟਰ ਸਾਈਕਲ ਲੈ ਕੇ ਸਾਰੀ ਕਲੋਨੀ ਵਿੱਚ ਘੁੰਮਦੇ ਰਹੇ। ਆਖਰ ਕਾਫ਼ੀ ਘੁੰਮਣ ਤੋਂ ਬਾਅਦ ਸਾਨੂੰ ਇੱਕ ਘਰ ਵਿੱਚ ਮਰੂਤੀ ਕਾਰ ਖੜ੍ਹੀ ਨਜ਼ਰ ਆਈ, ਪਰ ਉਹ ਟੇਢੀ ਖੜ੍ਹੀ ਹੋਣ ਕਰਕੇ ਨੰਬਰ ਦਾ ਪਤਾ ਨਹੀਂ ਸੀ ਲੱਗਦਾ। ਵੈਦਿਆ ਨਜ਼ਰ ਨਾ ਆਇਆ।

ਦੂਜੇ ਦਿਨ ਗਏ ਤਾਂ ਗਾਰਡ ਨਜ਼ਰ ਆਏ। ਮੈਂ ਕਿਹਾ, ਗਾਰਡ ਤਾਂ ਉਹੀ ਹਨ। ਤੀਂ ਦਿਨ 10 ਅਗਸਤ, 1986 ਨੂੰ ਅਸੀਂ ਸਵੇਰੇ ਤਕਰੀਬਨ 9-30 ਵਜੇ ਉਸ ਦੇ ਘਰ ਅੱਗੇ ਪਹੁੰ ਅਗਸਤ, 1986 ਨੂੰ ਅਸੀਂ ਸਵੇਰੇ ਤਕਰੀਬਨ 9-30 ਵਜੇ ਉਸ ਦੇ ਘਰ ਅੱਗੇ ਪਹੁੰਚ ਗਏ। ਘਰ ਅੱਗੇ ਕਈ ਚੱਕਰ ਲਾਏ ਪਰ ਉਹ ਨਜ਼ਰ ਨਾ ਆਇਆ। ਫਿਰ ਅਸੀਂ ਤਕਰੀਬਨ 11 ਵ ਉਸ ਦੇ ਘਰ ਅੱਗੇ ਪਹੁੰਚੇ। ਜਦੋਂ ਪਹੁੰਚੇ ਤਾਂ ਉਸ ਦੀ ਪਤਨੀ ਦੇ ਹੱਥ ਵਿੱਚ ਫ਼ਤਰੀ ਫੜੀ ਹੋ ਸੀ ਅਤੇ ਗਾਰਡ ਨਾਲ ਸਨ। ਅਸੀਂ ਫ਼ਤਰੀ ਵੇਖ ਕੇ ਸਮਝ ਗਏ ਕਿ ਹੁਣ ਇ ਘਰੋਂ ਬਾਹਰ ਨਿਕਲਣਗੇ। ਥੋੜ੍ਹੇ ਚਿਰ ਬਾਅਦ ਵੈਦਿਆ ਵੀ ਅੰਦਰੋਂ ਬਾਹ ਨਿਕਲਿਆ। ਸਾਰੇ ਕਾਰ ਵਿੱਚ ਬੈਠ ਗਏ। ਕਾਰ ਵੈਦਿਆ ਖੁਦ ਚਲਾ ਰਿ ਸੀ। ਅਸੀਂ ਵੀ ਮੋਟਰ ਸਾਈਕਲ ਤੋਰ ਲਿਆ।



ਸ਼ਹੀਦ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ



ਭਾਈ ਸੁਖਦੇਵ ਸਿੰਘ ਸੁੱਖਾ



ਭਾਈ ਹਰਜਿੰਦਰ ਸਿੰਘ ਜਿੰਦਾ



ਭਾਈ ਸੁਖਦੇਵ ਸਿੰਘ ਸੁੱਖਾ

ਭਾਈ ਹਰਜਿੰਦਰ ਸਿੰਘ ਜਿੰਦਾ



ਹੀਰਿਆਂ ਦੀ ਜੋੜੀ
ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ
ਪੂਨਾ ਜੇਲ੍ਹ ਵਿੱਚ

ਸਾਡੇ ਦਿਲ, ਕਲੇਜੇ ਫੌਲਾਦ ਦੇ ਨੇ, ਜ਼ਖ਼ਮ ਖਾ ਕੇ ਵੀ, ਜਰਨਾ ਜਾਣਦੇ ਹਾਂ।
ਨਦੀ ਜ਼ੁਲਮ ਦੀ, ਭਾਵੇਂ ਤੂਫ਼ਾਨ ਬਣ ਜਾਏ, ਡੁੱਬ ਡੁੱਬ ਕੇ ਵੀ ਤਰਨਾ ਜਾਣਦੇ ਹਾਂ।



ਬਜ਼ਾਰ ਜਾ ਕੇ ਉਸ ਨੇ ਕਾਰ ਰੋਕ ਦਿੱਤੀ ਅਤੇ ਇੱਕ ਦੁਕਾਨ ਵਿੱਚ ਜਾ ਕੇ ਖਰੀਦਦਾਰੀ ਕੀਤੀ। ਅਸੀਂ ਵੀ ਮੋਟਰ ਸਾਈਕਲ ਖੜ੍ਹਾ ਕਰ ਦਿੱਤਾ। ਮੋਟਰ ਸਾਈਕਲ ਥੋੜ੍ਹਾ ਖਰਾਬ ਸੀ, ਧੱਕੇ ਨਾਲ ਸਟਾਰਟ ਕਰਨਾ ਪੈਂਦਾ ਸੀ। ਉਧਰੋਂ ਪਾਰਕਿੰਗ ਵਾਲਾ ਆ ਗਿਆ। ਉਹ ਕਹਿੰਦਾ ਮੋਟਰ ਸਾਈਕਲ ਪਾਰਕ ਕਰੋ, ਇਸ ਤਰ੍ਹਾਂ ਖੜ੍ਹਾ ਨਹੀਂ ਕਰਨ ਦੇਵਾਂਗਾ। ਥੋੜ੍ਹੇ ਚਿਰ ਬਾਅਦ ਵੈਦਿਆ ਅਤੇ ਉਹ ਸਾਰੇ ਦੁਕਾਨ ਤੋਂ ਬਾਹਰ ਆ ਗਏ। ਉਹਨਾਂ ਨੇ ਕਾਰ ਤੋਰ ਲਈ ਅਤੇ ਅੱਗੇ ਜਾ ਕੇ ਫਿਰ ਸਬਜ਼ੀ ਖਰੀਦੀ ਅਤੇ ਘਰ ਨੂੰ ਚੱਲ ਪਏ। ਫਿਰ ਹਰਜਿੰਦਰ ਸਿੰਘ ਨੇ ਕਿਹਾ ਕਿ ਅੱਜ ਆਪਾਂ ਇਸ ਨੂੰ ਘਰ ਵਾਪਸ ਨਹੀਂ ਜਾਣ ਦੇਣਾ।

ਹਰਜਿੰਦਰ ਸਿੰਘ ਮੋਟਰ ਸਾਈਕਲ ਚਲਾ ਰਿਹਾ ਸੀ । ਹਰਜਿੰਦਰ ਸਿੰਘ ਕਹਿੰਦਾ, "ਕਰ ਦਿਆਂ ਫਿਰ ਬਰਾਬਰ?"

ਮੈਂ ਕਿਹਾ, "ਕਰ ਦੇ ।"

ਜਦੋਂ ਮੋਟਰ ਸਾਈਕਲ ਬਰਾਬਰ ਗਿਆ ਤਾਂ ਗੋਲੀਆਂ ਵੱਜੀਆਂ ਤਾਂ ਉਸਦਾ ਮੂੰਹ ਸਟੇਰਿੰਗ 'ਤੇ ਵੱਜਾ। ਮੂੰਹ ਤੇ ਨੱਕ ਵਿੱਚ ਦੀ ਵੀ ਖ਼ੂਨ ਵਹਿ ਤੁਰਿਆ। ਸਾਨੂੰ ਪੂਰੀ ਤਸੱਲੀ ਹੋ ਗਈ ਤਾਂ ਅਸੀਂ ਜੈਕਾਰਾ ਗਜਾ ਦਿੱਤਾ। ਵੈਦਿਆ ਦੀ ਕਾਰ ਇੱਕ ਸਾਈਡ 'ਤੇ ਜਾ ਵੱਜੀ।

ਜਿੱਥੇ ਵੈਦਿਆ ਨੂੰ ਸੋਧਿਆ, ਓਥੇ ਨਾਲ ਹੀ ਅਗਲੇ ਪਾਸੇ ਪੁਲੀਸ ਸਟੇਸ਼ਨ ਸੀ ਅਤੇ ਨਾਲ ਹੀ ਰਣਜੀਤ ਦਿਆਲ (ਲੈਫਟੀਨੈਂਟ ਜਨਰਲ) ਦਾ ਘਰ ਸੀ। ਓਥੇ ਵੀ ਕਾਫ਼ੀ ਗਾਰਡ ਖੜ੍ਹੇ ਸਨ। ਫਿਰ ਅਸੀਂ ਜਿਹੜਾ ਘਰ ਲਿਆ ਸੀ, ਓਥੇ ਚਲੇ ਗਏ। ਕੱਪੜੇ ਬਦਲੇ ਅਤੇ ਵੱਖਰੀ-ਵੱਖਰੀ ਬੱਸ 'ਤੇ ਚੜ੍ਹ ਕੇ ਬੰਬੇ ਚਲੇ ਗਏ। ਬੰਬੇ ਤੋਂ ਟਰੇਨ 'ਤੇ ਚੜ੍ਹ ਕੇ ਦੁਰਗ ਚਲੇ ਗਏ। ਇੱਕ ਰਾਤ ਦੁਰਗ ਰਹੇ ਅਤੇ ਫਿਰ ਅਸੀਂ ਕਲਕੱਤੇ ਚਲੇ ਗਏ।

ਜਦੋਂ ਸ਼ਮ੍ਹਾ ਪਤੰਗੇ ਨੂੰ ਨਜ਼ਰ ਆਵੇ
ਸੜਨ ਲਈ ਨਹੀਂ ਕਦੇ ਸਲਾਹ ਪੁੱਛਦਾ
ਸ਼ੇਰ ਕਿਸੇ ਤੋਂ ਨਹੀਂ ਸ਼ਿਕਾਰ ਪੁੱਛਦੇ
ਪਾਣੀ ਕਿਸੇ ਤੋਂ ਕਦੀ ਨਹੀਂ ਰਾਹ ਪੁੱਛਦਾ ।
ਸੰਤੋਖ ਸਿੰਘ ਸਫ਼ਰੀ



## ਦੁਨੀਆਂ ਭਰ ਵਿਚ ਹੋਈਆਂ ਬੈਂਕ ਡਕੈਤੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਡੀ 5 ਕਰੋੜ 70 ਲੱਖ ਦੀ ਬੈਂਕ ਡਕੈਤੀ

### ਭਾਈ ਜਿੰਦੇ ਦੀ ਜੁਬਾਨੀ

ਜਥੇਬੰਦੀ ਨੂੰ ਹਥਿਆਰਾਂ ਲਈ ਬਹੁਤ ਪੈਸਾ ਚਾਹੀਦਾ ਸੀ, ਜੋ ਛੋਟੀਆਂ-ਛੋਟੀਆਂ ਬੈਂ ਡਕੈਤੀਆਂ ਨਾਲ ਪੂਰਾ ਨਹੀਂ ਸੀ ਹੋ ਸਕਦਾ। ਨਾਲੇ ਇੱਕ ਵੱਡੇ ਐਕਸ਼ਨ ਜਿੰਨੀ ਹੀ ਤਿਆ ਛੋਟੀ ਬੈਂਕ ਡਕੈਤੀ ਲਈ ਵੀ ਕਰਨੀ ਪੈਂਦੀ ਸੀ। ਇਸ ਲਈ ਅਸੀਂ ਸਲਾਹ ਕੀਤੀ ਕਿ ਕਿਉਂ ਨ ਵੱਡੀ ਬੈਂਕ ਡਕੈਤੀ ਕੀਤੀ ਜਾਵੇ। ਆਪਣੇ ਨਾਲ ਕਾਫ਼ੀ ਠੀਕ-ਠਾਕ ਸਿੰਘ ਹਨ ਤੇ ਹਥਿਆ ਵੀ।

ਇਸ ਬਾਰੇ ਮੀਟਿੰਗ ਹੋਈ। ਮੀਟਿੰਗ ਤੋਂ ਬਾਅਦ ਬੈਂਕ ਵੇਖਣ ਤੇ ਸਿੰਘਾਂ ਨੂੰ ਸਾਂਭਣ ਦੀ ਡਿਊਟੀ ਮੇਰੀ ਲੱਗੀ, ਚਰਨਜੀਤ ਸਿੰਘ (ਤਲਵੰਡੀ) ਦੀ ਟਰੱਕਾਂ ਤੇ ਕਾਰਾਂ ਦੀ, ਬਾਪੂ ਮਲਕੀ ਸਿੰਘ ਦੀ ਹਥਿਆਰਾਂ ਦੀ। ਇਸ ਤਰ੍ਹਾਂ ਸਾਰੇ ਸਿੰਘਾਂ ਦੀਆਂ ਡਿਊਟੀਆਂ ਲਾ ਦਿੱਤੀਆਂ।

ਫਿਰ ਮੈਂ ਇੱਕ ਬੈਂਕ ਲੁਧਿਆਣਾ ਇੰਡਸਟਰੀਅਲ ਏਰੀਏ ਵਿੱਚ ਪਸੰਦ ਕਰ ਲਿਆ ਖਾਸ ਵੀਰਾਂ ਨੂੰ ਵਿਖਾਇਆ। ਸਾਰਿਆਂ ਨੂੰ ਠੀਕ ਲੱਗਾ ਅਤੇ ਅਸੀਂ ਸਾਰਾ ਹਿਸਾਬ ਅੰਦਰ ਜਾ ਤੇ ਬਾਹਰੋਂ ਲਾਇਆ। ਉਸ ਬੈਂਕ ਵਿੱਚ 6 ਗਾਰਡ ਪੁਲੀਸ ਵਾਲੇ ਤੇ 3 ਬੈਂਕ ਗਾਰਡ ਵੱਖਰੇ ਸਨ ਮੇਨ ਸੜਕ 'ਤੇ ਬੈਂਕ ਸੀ ਤੇ ਥੋੜ੍ਹੀ ਦੂਰ ਪੁਲੀਸ ਚੌਂਕੀ ਸੀ। ਇੱਕ ਗਾਰਡ ਦੀ ਜਗ੍ਹਾ ਬੈਂਕ ਅੰਦ ਮੋਰਚਾ ਬਣਾ ਕੇ ਬਣਾਈ ਸੀ। ਪੌੜੀ ਲਾ ਕੇ ਚੜ੍ਹਦਾ ਸੀ। ਤਕਰੀਬਨ 300 ਮੁਲਾਜ਼ਮ ਕੰਮ ਕਰ ਸਨ।

ਬੈਂਕ ਤੋਂ 2 ਕਿਲੋਮੀਟਰ ਦੂਰ ਅਸੀਂ ਰਹਿੰਦੇ ਸੀ। ਅਸੀਂ ਰੋਜ਼ ਟਰੈਕ ਸੂਟ ਪਾ ਕੇ ਮੈਂ ਬਾਵਾ, ਮੰਜੂ ਤੇ ਲਾਭ ਸਿੰਘ ਸਵੇਰੇ 5 ਵਜੇ ਦੌੜਨ (ਜੌਗਿੰਗ) ਦੇ ਬਹਾਨੇ ਸਵੇਰ-ਸ਼ਾਮ ਵੇਖਦੇ ਸੀ ਫਿਰ ਤਿਆਰ ਹੋ ਕੇ 8 ਵਜੇ ਤੋਂ 2 ਵਜੇ ਤਕ ਵੇਖਦੇ ਸੀ। ਇਸ ਤਰ੍ਹਾਂ ਮਹੀਨਾ ਵੇਖਦੇ ਰਹੇ।

ਫਿਰ ਅਸੀਂ ਸੋਚਿਆ ਕਿ ਏਨੇ ਗਾਰਡ ਕਾਬੂ ਕਰਨੇ ਬੜੇ ਮੁਸ਼ਕਲ ਹਨ। ਬਹੁਤ ਸਕੀਮ ਲਾਈਆਂ ਗਈਆਂ। ਫਿਰ ਅਸੀਂ ਸੋਚਿਆ ਕਿ ਇਹ ਕੰਮ ਪੁਲੀਸ ਦੀਆਂ ਵਰਦੀਆਂ ਵਿੱਚ ਕੀਤ ਜਾਵੇ। ਬੈਂਕ ਦੇ ਬਾਰੇ ਸਾਨੂੰ ਜਾਣਕਾਰੀ ਸੀ ਕਿ ਓਥੇ 15-20 ਕਰੋੜ ਰੁਪਇਆ ਹੁੰਦਾ ਹੈ। ਫਿ ਅਸੀਂ ਧੰਨਾ ਸਿੰਘ ਹੌਲਦਾਰ ਨੂੰ ਵਰਦੀਆਂ ਬਣਾਉਣ ਦੀ ਜ਼ਿੰਮੇਵਾਰੀ ਦਿੱਤੀ। ਚਰਨਜੀਤ ਸਿੰ ਵੀਰ ਨੇ ਮੈਨੂੰ ਲੁਧਿਆਣੇ ਛੋਟਾ ਟਰੱਕ ਤੇ ਮਰੂਤੀ ਵੈਨ ਖੋਹ ਕੇ ਲਿਆ ਦਿੱਤੀ। ਟਰੱਕ ਨੂੰ ਮੈਂ ਬਾਵੇ ਨੇ ਨੀਲਾ ਰੰਗ ਕਰਾਇਆ, ਕਿਉਂਕਿ ਅਖ਼ਬਾਰਾਂ ਵਿੱਚ ਟਰੱਕ ਬਾਰੇ ਬਹੁਤ ਆ ਚੁੱਕਾ ਸੀ ਫਿਰ ਮੈਂ ਬੈਂਕ ਦੇ ਨੇੜੇ ਹੀ ਆਪਣੇ ਵਾਕਫ਼ ਕੋਲ ਆਪਣੀ ਖਰੀਦੀ ਹੋਈ ਮਰੂਤੀ ਵੈਨ ਖੜ੍ਹੀ ਕ ਦਿੱਤੀ ਤਾਂ ਕਿ ਲੋੜ ਪੈਣ 'ਤੇ ਓਥੋਂ ਲੈ ਸਕੀਏ। ਉਸ ਨੂੰ ਅਸੀਂ ਕਿਹਾ ਸੀ ਕਿ ਮੁਸੀਬਤ ਵੇਲੇ ਕਾਰ ਲੈ ਕੇ ਬਾਹਰ ਨਿਕਲੀਂ, ਅਸੀਂ ਤੇਰੇ ਤੋਂ ਬਹਾਨੇ ਨਾਲ ਖੋਹ ਲਵਾਂਗੇ।

ਫਿਰ ਮੈਂ, ਲਾਭ ਸਿੰਘ, ਬਿੱਟੂ, ਚਰਨਜੀਤ ਆਦਿ ਵੀਰਾਂ ਨੇ ਬੈਂਕ ਲਈ ਚੰਗੇ-ਚੰਗੇ ਸਿੰ ਸਿਲੈਕਟ ਕੀਤੇ। ਅਸੀਂ ਬੈਂਕ ਲਈ ਉਹ ਸਿੰਘ ਸਿਲੈਕਟ ਕਰਨ ਦੀ ਕੋਸ਼ਿ ਕੀਤੀ ਕਿ ਜੇ ਕਦੇ ਇਹ ਨਾ ਮਾਣ ਕਰਨ ਕਿ ਮੈਂ ਬੈਂਕ ਡਕੈਤੀ ਕੀਤੀ। ਫਿ ਅਸੀਂ ਸਾਰਿਆਂ ਸਿੰਘਾਂ ਨੂੰ ਜਿਨ੍ਹਾਂ ਨੇ ਬੈਂਕ ਡਕੈਤੀ ਕਰਨੀ ਸੀ, ਲੁਧਿਆ ਸੱਦਿਆ। ਬੈਂਕ ਵਾਲੇ ਸਿੰਘਾਂ ਤੋਂ ਬਗੈਰ ਇਸ ਬਾਰੇ ਕਿਸੇ ਨੂੰ ਨਾ ਦੱਸਿਆ





ਗਿਆ।

ਬੈਂਕ ਕਰਨ ਤੋਂ ਇੱਕ ਦਿਨ ਪਹਿਲਾਂ ਮੈਂ, ਜਨ: ਲਾਭ ਸਿੰਘ, ਮਥਰਾ ਸਿੰਘ, ਗੁਰਸ਼ਰਨ ਸਿੰਘ ਗਾਮਾ ਭਲਵਾਨ, ਮਨਜੀਤ ਸਿੰਘ ਮੰਜੂ ਤੇ ਬਾਵਾ ਲੁਧਿਆਣੇ ਬੈਂਕ ਦੇ ਨੇੜੇ ਕਿਰਾਏ ਦੇ ਮਕਾਨ ਵਿੱਚ ਇਕੱਠੇ ਰਾਤ ਰਹੇ। ਦਲਜੀਤ ਸਿੰਘ ਬਿੱਟੂ ਵੀ ਲੁਧਿਆਣੇ ਕਿਸੇ ਠਾਹਰ 'ਤੇ ਠਹਿਰਿਆ ਸੀ, ਅਜਮੇਰ ਸਿੰਘ ਪ੍ਰਧਾਨ ਕੋਲ, ਤੇ ਸਿੱਦੂ ਬਲਬੀਰ ਸਿੰਘ ਫ਼ੌਜੀ ਦੇ ਕੋਲ ਸੀ। ਕੁਝ ਵੈਸੇ ਹੀ ਲੁਧਿਆਣੇ ਹੀ ਰਹਿੰਦੇ ਸਨ। ਬਾਕੀ ਸਿੰਘਾਂ ਨਾਲ ਕਿਸੇ ਜਗ੍ਹਾ ਸਵੇਰ ਦਾ ਸਮਾਂ ਰੱਖ ਦਿੱਤਾ ਸੀ।

ਵੱਡੇ ਟਰੱਕ 'ਤੇ ਤਰਪਾਲ ਪਾ ਕੇ ਪੁਲੀਸ ਦੀਆਂ ਵਰਦੀਆਂ ਪਾ ਲਈਆਂ ਤੇ ਫਿਰ ਕਾਰ 'ਤੇ ਬੈਂਕ ਕਰਨ ਲਈ ਤਿਆਰੀ ਕੀਤੀ। ਬੈਂਕ ਕਰਨ ਤੋਂ ਪਹਿਲਾਂ ਟਰੱਕ ਵਿੱਚ ਅਰਦਾਸ ਕਰ ਕੇ ਕੜਾਹ ਪ੍ਰਸਾਦਿ ਵੰਡਿਆ ਗਿਆ। ਧੰਨਾ ਸਿੰਘ ਉਰਫ਼ ਜਸਪਾਲ ਸਿੰਘ ਹੌਲਦਾਰ ਨੇ ਇੰਸਪੈਕਟਰ ਦੀ ਵਰਦੀ ਪਾਈ, ਬਾਪੂ ਮਲਕੀਤ ਸਿੰਘ, ਭਲਵਾਨ, ਗੁਰਦੇਵ ਸਿੰਘ ਸੰਤਿਆ ਵਾਲੀ ਨੇ ਹੌਲਦਾਰਾਂ ਦੀ ਵਰਦੀ ਪਾਈ, ਰਾਜਵਿੰਦਰ ਸਿੰਘ ਰਾਜੀ ਨੇ ਸਿਪਾਹੀ ਦੀ ਵਰਦੀ ਪਾਈ। ਭਲਵਾਨ ਨੇ ਸਟੇਨਗੰਨ ਫੜੀ ਸੀ। ਬਾਪੂ ਤੇ ਗੁਰਦੇਵ ਸਿੰਘ ਸੰਤਿਆਂਵਾਲੀ ਨੇ ਥਰੀ ਨਟ ਥਰੀ ਦੀਆਂ ਰਾਈਫ਼ਲਾਂ ਫੜੀਆਂ ਸਨ।

ਮੈਂ ਟਰੱਕ ਲੈ ਕੇ ਚੁੰਗੀ 'ਤੇ ਪਹੁੰਚਿਆ, ਕਿਉਂਕਿ ਸਾਰਿਆਂ ਸਿੰਘਾਂ ਜਿਨ੍ਹਾਂ ਨੇ ਪੁਲੀਸ ਵਾਲੇ ਬਣਨਾ ਸੀ, ਚੁੰਗੀ 'ਤੇ ਇਕੱਠੇ ਹੋਣਾ ਸੀ। ਸਾਰੀਆਂ ਡਿਊਟੀਆਂ ਅਸੀਂ ਪਹਿਲਾਂ ਹੀ ਸਿੰਘਾਂ ਦੀਆਂ ਲਾ ਦਿੱਤੀਆਂ ਸਨ ਕਿ ਕਿਸ-ਕਿਸ ਤਰ੍ਹਾਂ ਡਿਊਟੀ ਦੇਣੀ ਹੈ। ਪੁਲੀਸ ਵਾਲੇ ਬਣੇ ਸਾਰੇ ਸਿੰਘ ਕਾਰ 'ਤੇ ਗਏ। ਮੈਂ ਛੋਟਾ ਟੌਇਟਾ ਟਰੱਕ ਲੈ ਕੇ ਕਾਰ ਦੇ ਅੱਗੇ ਚੱਲ ਪਿਆ। ਜੋ ਵੱਡਾ ਟਰੱਕ ਸੀ, ਉਹ ਮਹੇਸ਼ਇੰਦਰ ਸਿੰਘ ਮੇਸ੍ਹੀ ਨੂੰ ਦੇ ਕੇ ਬਾਈਪਾਸ 'ਤੇ ਖੜ੍ਹਾ ਕਰ ਦਿੱਤਾ।

ਮੈਂ ਪੁਲੀਸ ਦੀ ਵਰਦੀ ਵਾਲੇ ਸਿੰਘਾਂ ਤੋਂ ਇੱਕ ਘੰਟਾ ਬੈਂਕ ਕੋਲ ਪਹਿਲਾਂ ਪਹੁੰਚਿਆ। ਬੈਂਕ ਦੇ ਨੇੜੇ ਲਾਭ ਸਿੰਘ, ਸੁਖਵਿੰਦਰ ਸਿੰਘ ਸਿੱਦੂ ਤੇ ਬਲਬੀਰ ਸਿੰਘ ਫ਼ੌਜੀ ਜੋ ਮਰੂਤੀ ਵੈਨ ਵਿੱਚ ਏ.ਕੇ. 47 ਰਾਈਫ਼ਲ ਤੇ ਜੀ ਥਰੀ ਵੱਡੀਆਂ ਰਾਈਫ਼ਲਾਂ ਲੈ ਕੇ ਬੈਠੇ ਸਨ, ਤਾਂ ਕਿ ਜਦੋਂ ਅਸੀਂ ਡਕੈਤੀ ਕਰਾਂਗੇ ਤਾਂ ਉਹ ਸਾਨੂੰ ਬਾਹਰੀ ਹਮਲੇ ਜਿਵੇਂ ਸੀ.ਆਰ.ਪੀ. ਤੋਂ ਬਚਾਉਣਗੇ। ਕਾਫ਼ੀ ਦੂਰ ਹੋਣ ਕਰ ਕੇ ਉਹਨਾਂ ਬਾਰੇ ਕਿਸੇ ਨੂੰ ਪਤਾ ਨਹੀਂ ਸੀ ਲੱਗਣਾ। ਅਜਮੇਰ ਸਿੰਘ ਪ੍ਰਧਾਨ, ਗੁਰਮੀਤ ਸਿੰਘ ਟੋਨੀ ਤੇ ਲੁਧਿਆਣੇ ਦਾ ਨਵਤੇਜ ਸਿੰਘ ਰਾਜੂ ਨੂੰ ਬੈਂਕ ਦੇ ਬਾਹਰ ਹੀ ਸਕੂਟਰ ਤੇ ਮੋਟਰ ਸਾਈਕਲ 'ਤੇ ਬੁਲਾਇਆ ਸੀ। ਉਹਨਾਂ ਨੂੰ ਮੈਂ ਆਖਿਆ ਸੀ, ਜਿੱਥੇ ਮੈਂ ਇਸ਼ਾਰਾ ਕਰਿਆ ਕਰਾਂਗਾ, ਓਥੇ ਡਿਊਟੀ ਕਰੀ ਜਾਣਾ। ਉਹਨਾਂ ਦੀ ਆਮ ਜਿਹੇ ਵਾਂਗ ਹੀ ਬੈਂਕ ਦੇ ਦੁਆਲੇ ਚੱਕਰ ਲਾਉਣ ਦੀ ਡਿਊਟੀ ਲਾਈ ਸੀ।

ਬੈਂਕ ਦੇ ਦੋ ਦਰਵਾਜ਼ੇ ਸਨ; ਇੱਕ ਵੱਡਾ ਮੇਨ ਗੇਟ ਸੀ ਤੇ ਇੱਕ ਦਰਵਾਜ਼ਾ ਸੀ ਜੋ ਸਵੇਰੇ 7:30 ਤੋਂ 9:00 ਵਜੇ ਤਕ ਖੁੱਲ੍ਹਦਾ ਸੀ ਤੇ 9 ਵਜੇ ਤੋਂ ਬਾਅਦ ਵੱਡਾ ਮੇਨ ਗੇਟ ਖੁੱਲ੍ਹਦਾ ਸੀ। ਬਾਹਰ ਵਾਲੀ ਕੰਟੀਨ 'ਤੇ ਸਰਦੀਆਂ ਕਰ ਕੇ ਸਾਰੇ ਮੁਲਾਜ਼ਮ ਸਵੇਰੇ ਆਉਂਦਿਆਂ ਹੀ ਚਾਹ ਪੀਂਦੇ, ਓਥੇ ਪਈ ਅਖ਼ਬਾਰ ਪੜ੍ਹਦੇ ਸਨ। ਇਸ ਕਰ ਕੇ ਕਾਫ਼ੀ ਭੀੜ ਸਵੇਰੇ ਕੰਟੀਨ 'ਤੇ ਹੁੰਦੀ ਸੀ। ਮੈਂ ਸਿਵਲ ਕੱਪੜਿਆਂ ਵਿੱਚ ਸੀ ਤੇ ਕੰਟੀਨ 'ਤੇ ਬੈਠਾ ਸੀ।

ਪਿਛਲੇ ਦਰਵਾਜ਼ੇ ਦੇ ਬਿਲਕੁਲ ਸਾਹਮਣੇ ਕੰਟੀਨ ਕੋਲ ਪੁਲੀਸ ਦੀਆਂ



ਵਰਦੀਆਂ ਵਾਲੇ ਸਿੰਘ ਬੈਂਕ ਡਕੈਤੀ ਲਈ ਆ ਗਏ। ਸਿੰਘ 9 ਵੱਜ ਕੇ 2 ਮਿੰਟ 'ਤੇ ਆਏ। ਟਰੈਫਿਕ ਜ਼ਿਆਦਾ ਹੋਣ ਕਰ ਕੇ ਥੋੜ੍ਹੀ ਦੇਰ ਹੋ ਗਈ। ਲੇਟ ਹੋਣ ਕਰ ਕੇ ਬਹੁਤੇ ਮੁਲਾਜ਼ਮ ਆ ਚੁੱਕੇ ਸਨ। ਪਿਛਲਾ ਦਰਵਾਜ਼ਾ ਵੀ ਮੁ... ਗਿਆ ਸੀ। ਇਸ ਕਰ ਕੇ ਮੈਂ ਛੇਤੀ ਓਥੋਂ ਉੱਠ ਕੇ ਜਾ ਕੇ ਮਥਰਾ ਸਿੰਘ ਨੂੰ ਕਿ... ਕਿ ਅੱਜ ਬੈਂਕ ਕਰਨਾ ਠੀਕ ਨਹੀਂ, ਕੱਲ੍ਹ ਕਰਾਂਗੇ। ਬਾਕੀ ਵੀ ਸਿੰਘ ਜੋ ਓਥੇ ਸ... ਉਹਨਾਂ ਨੂੰ ਵੀ ਅਗਲੇ ਦਿਨ ਪੂਰੇ ਸਾਢੇ ਅੱਠ ਵਜੇ ਆਉਣ ਲਈ ਕਿਹਾ।

ਫਿਰ ਅਸੀਂ ਅਗਲੇ ਦਿਨ ਲੁਧਿਆਣੇ ਚੁੰਗੀ 'ਤੇ ਦਿੱਲੀ ਰੋਡ 'ਤੇ ਇਕੱਠੇ ਹੋਏ। ਟਰੱ... ਵਿਚ ਅਰਦਾਸ ਕੀਤੀ ਗਈ ਤੇ ਇੱਕ ਲੁਧਿਆਣੇ ਦੇ ਠਾਹਰ ਵਾਲੇ ਸਿੰਘ ਤੋਂ ਕੜਾਹ ਪ੍ਰਸ਼ਾ... ਬਣਾ ਕੇ ਵਰਤਾਇਆ ਗਿਆ।

ਮੈਂ ਪਹਿਲੇ ਦਿਨ ਦੀ ਤਰ੍ਹਾਂ ਛੋਟਾ ਟਰੱਕ ਲੈ ਕੇ 8 ਵਜੇ ਬੈਂਕ ਕੋਲ ਆ ਕੇ ਸਾਰੇ ਸਿੰਘਾਂ ਨੂੰ ਆਪੋ ਆਪਣੀ ਡਿਊਟੀ 'ਤੇ ਖੜ੍ਹਾ ਕੀਤਾ। ਆਪਣੇ ਵਾਕਫ਼ ਲੁਧਿਆਣੇ ਦੇ ਸਿੰਘ ਨੂੰ ਮੋਟਰ ਸਾਈਕਲ 'ਤੇ ਪੈਟਰੋਲਿੰਗ ਕਰਨ ਲਈ ਕਿਹਾ। ਉਸ ਬਾਰੇ ਮੈਨੂੰ ਤੇ ਬਿੱਟੂ ਨੂੰ ਹੀ ਪਤਾ ਸੀ। ਮੈਂ ... ਵੱਜ ਕੇ 55 ਮਿੰਟ 'ਤੇ ਕੰਟੀਨ 'ਤੇ ਬੈਠ ਗਿਆ ਤੇ ਪੂਰੇ 9 ਵਜੇ ਬੈਂਕ ਦੇ ਸਾਹਮਣੇ ਸਾਡੀ ਪੁਲੀ... ਵਾਲੇ ਬਣੇ ਸਿੰਘਾਂ ਵਾਲੀ ਕਾਰ ਆ ਕੇ ਖੜ੍ਹੀ ਹੋਈ। ਉਸ ਵਿੱਚੋਂ ਬਾਬਾ ਧੰਨਾ ਸਿੰਘ ਇੰਸਪੈਕਟਰ, ਭਲਵਾਨ ਤੇ ਬਾਪੂ ਹੌਲਦਾਰ ਦੀ ਵਰਦੀ ਵਿੱਚ, ਰਾਜੀ ਤੇ ਸਤਿਆਵਾਲੀ ਸਿਪਾਹੀ ਦੀ ਵਰਦੀ ਵਿੱਚ ਸਨ। ਹੱਥ ਵਿੱਚ ਰਾਈਫਲਾਂ ਸਨ। ਭਲਵਾਨ ਨੇ ਸਟੇਨਗੰਨ ਫੜੀ ਸੀ। ਬਾਪੂ ਇੰਸਪੈਕਟਰ ਦਾ ਮੁਨਸ਼ੀ ਬਣਿਆ ਸੀ, ਹੱਥ ਵਿੱਚ ਡਾਇਰੀ ਫੜੀ ਸੀ। ਉਹ ਸਿਵਲ ਕੱਪੜਿਆਂ ਵਿੱਚ ਸੀ। ਇਹ ਸਾਰੇ ਕਾਰ ਵਿੱਚੋਂ ਉੱਤਰੇ।

ਓਨੇ ਚਿਰ ਨੂੰ ਚਰਨਜੀਤ ਸਿੰਘ ਚੰਨੀ ਵੀ ਮੇਰੇ ਕੋਲ ਆ ਗਿਆ। ਸਿੰਘ ਕਾਰ ਵਿੱਚੋਂ ਉੱਤਰ ਕੇ ਬੈਂਕ ਦੇ ਪਿਛਲੇ ਗੇਟ ਵੱਲ ਬਿਲਕੁਲ ਅਸਲੀ ਪੁਲੀਸ ਵਾਂਗ ਹੀ ਆ ਰਹੇ ਸਨ। ਧੰਨਾ ਸਿੰ... ਨੇ, ਜਿਸ ਤਰ੍ਹਾਂ ਪੁਲੀਸ ਵਾਲੇ ਸਵੇਰੇ-ਸਵੇਰੇ ਦਾੜ੍ਹੀ ਉੱਪਰ ਠਾਠੀ ਬੰਨ੍ਹਦੇ ਹਨ, ਓਸੇ ਤਰ੍ਹਾਂ ਬੰ... ਸੀ। ਮੈਂ ਇਹ ਸਾਰੀ ਖੇਡ ਕੰਟੀਨ 'ਤੇ ਬੈਠਾ ਵੇਖ ਰਿਹਾ ਸੀ। ਥੋੜ੍ਹੀ ਦੂਰ ਗੁਰਮੀਤ ਸਿੰਘ ਟੋਨੀ ਖੜ੍ਹਾ ਸੀ। ਮੇਰੀ ਡੱਬ ਵਿੱਚ, ਗੁਰਮੀਤ ਸਿੰਘ ਟੋਨੀ ਦੀ ਡੱਬ ਵਿੱਚ ਤੇ ਚਰਨਜੀਤ ਸਿੰਘ, ਸਭ ਕੋਲ ਪਿਸਟਲ ਸਨ। ਬੈਂਕ ਦੇ ਪਿਛਲੇ ਪਾਸੇ ਲੁਧਿਆਣੇ ਵਾਲੇ ਰਾਜੂ ਦੀ ਡਿਊਟੀ ਲਾਈ ਸੀ। ਉਸ ਕੋਲ ਵੀ ਪਿਸਟਲ ਸੀ। ਬੈਂਕ ਦੇ ਸਾਹਮਣੇ ਪ੍ਰਧਾਨ ਖੜ੍ਹਾ ਸੀ, ਉਸ ਕੋਲ ਹਥਿਆਰ ਨਹੀਂ ਸੀ। ਉਸ ਨੂੰ ਅਸੀਂ ਜਾਣ-ਬੁੱਝ ਕੇ ਹਥਿਆਰ ਨਹੀਂ ਸੀ ਦਿੱਤਾ, ਕਿਉਂਕਿ ਉਹ ਮਾਮੂਲੀ ਜਿਹੀ ਗੜਬੜ ਸਮੇਂ ਹੀ ਚਲਾ ਸਕਦਾ ਸੀ, ਜਿਸ ਨਾਲ ਸਾਡੀ ਬੈਂਕ ਡਕੈਤੀ ਅਸਫਲ ਹੋ ਸਕਦੀ ਸੀ।

ਮੈਂ ਪਹਿਲਾਂ ਸਵੇਰੇ ਦੋ ਵਾਰ ਬਾਥਰੂਮ ਦੇ ਬਹਾਨੇ ਜਾ ਕੇ ਅੰਦਰੋਂ ਬੈਂਕ ਵੇਖ ਆਇਆ ਸੀ। 5-7 ਆਦਮੀ ਹੀ ਬੈਂਕ ਵਿੱਚ ਸਨ। ਪੁਲੀਸ ਗਾਰਡ ਅੰਡਰਗਰਾਊਂਡ ਸੇਫ਼ ਵਿੱਚ ਜੋ ਕਮਰੇ ਸਨ, ਓਥੇ ਸਨ।

ਪੁਲੀਸ ਦੀ ਵਰਦੀ ਵਾਲੇ ਸਿੰਘ ਪੂਰੇ 9 ਵਜੇ ਪਿਛਲੇ ਦਰਵਾਜ਼ੇ ਰਾਹੀਂ ਬੈਂਕ ਵਿੱਚ ਦਾਖ਼ਲ ਹੋ ਗਏ। ਮੈਂ ਚਾਹ ਵਾਲੇ ਕੋਲ ਖੜ੍ਹਾ ਸੀ। ਮੈਂ ਚਾਹ ਵਾਲੇ ਨੂੰ ਆਖਿਆ- "ਮੈਂ ਸੀ.ਬੀ.ਆਈ. ਦਾ ਅਫ਼ਸਰ ਹਾਂ ਤੇ ਜੋ ਪੁਲੀਸ ਬੈਂਕ ਅੰਦਰ ਗਈ ਹੈ, ਉਹ ਮੇਰੇ ਨਾਲ ਆਈ ਹੈ। ਅਸੀਂ ਬੈਂਕ ਵਿੱਚ ਕੁਝ ਹੇਰਾ-ਫੇਰੀ, ਫਰਾਡ ਤੇ ਗਲਤ ਕਰਜ਼ੇ ਕਰ ਕੇ ਛਾਪਾ (ਰੇਡ) ਮਾਰਿਆ ਹੈ, ਤੂੰ ਕੋਈ ਗੜਬੜ ਕੀਤੀ ਤਾਂ ਇਹ ਵੇ...





ਲਾ.....।"

ਮੈਂ ਆਪਣੀ ਡੱਬ ਵਾਲਾ ਪਿਸਟਲ ਇਸ਼ਾਰੇ ਰਾਹੀਂ ਥੋੜ੍ਹਾ ਜਿਹਾ ਵਿਖਾਇਆ। ਉਹ ਡਰ ਗਿਆ।

ਮੈਂ ਉਸ ਨੂੰ ਕਿਹਾ- "ਸਾਡੇ ਬੈਂਕ ਰੇਡ ਵਿੱਚ ਤੇਰੇ ਕਾਰਨ ਕੋਈ ਵਿਘਨ ਆਇਆ ਤਾਂ ਅਸੀਂ ਗੋਲੀ ਵੀ ਮਾਰ ਸਕਦੇ ਹਾਂ। ਅਸੀਂ ਸਾਰੀ ਬੈਂਕ ਘੇਰੀ ਹੋਈ ਹੈ।"

ਮੈਂ ਉਸ ਨੂੰ ਆਪਣੇ ਸਾਥੀ ਟੋਨੀ ਤੇ ਰਾਜੂ ਵੀ ਇਸ਼ਾਰੇ ਨਾਲ ਵਿਖਾਏ ਕਿ 'ਉਹ ਵੇਖ ਲੈ।'

ਉਸ ਸਮੇਂ ਉਸ ਕੋਲ ਕੋਈ ਗਾਹਕ ਖੜ੍ਹਾ ਨਹੀਂ ਸੀ। ਉਸ ਦੀ ਦੁਕਾਨ 'ਤੇ ਦੋ ਛੋਟੇ ਲੜਕੇ ਕੰਮ ਕਰਨ ਵਾਲੇ ਆ ਗਏ, ਮੈਂ ਉਹਨਾਂ ਵਿੱਚੋਂ ਇੱਕ ਨੂੰ ਅੰਦਰ ਜਾਣ ਲਈ ਕਿਹਾ, ਕਿ ਇੰਸਪੈਕਟਰ ਸਾਹਿਬ ਅੰਦਰ ਹਨ, ਉਹਨਾਂ ਤੋਂ ਚਾਹ ਦਾ ਆਰਡਰ ਲੈ ਕੇ ਆ। ਉਹ ਲੜਕਾ ਅੰਦਰ ਚਾਹ ਦਾ ਆਰਡਰ ਲੈਣ ਚਲਾ ਗਿਆ। ਮੈਨੂੰ ਪਤਾ ਸੀ ਕਿ ਸਾਡੀ ਸਕੀਮ ਅਨੁਸਾਰ ਜੋ ਬੈਂਕ ਅੰਦਰ ਜਾਵੇਗਾ, ਉਹ ਬਾਹਰ ਨਹੀਂ ਆ ਸਕਦਾ। ਪੁਲੀਸ ਦੀ ਵਰਦੀ ਵਾਲੇ ਸਿੰਘਾਂ ਦੇ ਮਗਰ ਉਸੇ ਸਮੇਂ ਬਿੱਟੂ, ਚਰਨਜੀਤ ਤੇ ਮੰਜੂ ਬੈਂਕ ਅੰਦਰ ਚਲੇ ਗਏ। ਬਿੱਟੂ ਤੇ ਮੰਜੂ ਦੇ ਹੱਥ ਵਿੱਚ ਅਟੈਚੀ ਸਨ, ਜਿਨ੍ਹਾਂ ਵਿੱਚ ਸਟੇਨਗੰਨਾਂ ਸਨ। ਮੇਰੇ ਕੋਲ ਇੱਕ ਚਾਹ ਵਾਲਾ ਲੜਕਾ ਹੋਰ ਆ ਗਿਆ ਤੇ ਅੰਦਰ ਇਸ ਬਹਾਨੇ ਭੇਜ ਦਿੱਤਾ ਕਿ ਪਤਾ ਲੈ ਕੇ ਆ, ਪਹਿਲਾਂ ਲੜਕਾ ਆਰਡਰ ਲੈਣ ਗਿਆ ਸੀ, ਵਾਪਸ ਕਿਉਂ ਨਹੀਂ ਆਇਆ? ਫਿਰ ਇੱਕ ਬੈਂਕ ਦਾ ਚਪੜਾਸੀ ਵੀ ਓਥੇ ਆ ਗਿਆ। ਉਸ ਨੂੰ ਮੈਂ ਕਿਹਾ, "ਇੰਸਪੈਕਟਰ ਸਾਹਿਬ ਤੁਹਾਨੂੰ ਅੰਦਰ ਬੁਲਾਉਂਦੇ ਹਨ।"

ਇਸ ਤਰ੍ਹਾਂ ਉਸ ਨੂੰ ਵੀ ਅੰਦਰ ਭੇਜ ਦਿੱਤਾ ਤੇ ਉਸ ਨੂੰ ਵੀ ਅੰਦਰਲੇ ਸਿੰਘਾਂ ਨੇ ਦੂਸਰਿਆਂ ਵਿੱਚ ਇੱਕ ਸਾਈਡ 'ਤੇ ਬਿਠਾ ਲਿਆ। ਫਿਰ ਮੈਂ ਕੰਟੀਨ ਵਾਲੇ ਨੂੰ ਆਖਿਆ- "ਦੁੱਧ ਲੁਕਾ ਲੈ ਤੇ ਕਿਸੇ ਨੂੰ ਵੀ ਚਾਹ ਬਣਾ ਕੇ ਨਹੀਂ ਦੇਣੀ, ਜੇ ਕੋਈ ਪੁੱਛੇ ਤਾਂ ਆਖਣਾ ਦੁੱਧ ਨਹੀਂ ਆਇਆ।"

ਉਸ ਨੇ ਦੁੱਧ ਹੇਠਾਂ ਲੁਕਾ ਲਿਆ। ਫਿਰ ਓਥੇ ਅਖ਼ਬਾਰ ਆਈ। ਉਹ ਅਖ਼ਬਾਰ ਮੈਂ ਫੜ ਕੇ ਚਰਨਜੀਤ ਸਿੰਘ ਨੂੰ ਫੜਾ ਦਿੱਤੀ ਤਾਂ ਕਿ ਅਖ਼ਬਾਰ ਪੜ੍ਹਨ ਕਰ ਕੇ ਕੰਟੀਨ 'ਤੇ ਕੋਈ ਖੜ੍ਹਾ ਨਾ ਹੋਵੇ ਤੇ ਸਿੱਧਾ ਬੈਂਕ ਦੇ ਅੰਦਰ ਹੀ ਜਾਵੇ।

ਓਧਰੋਂ ਜਦੋਂ ਪੁਲੀਸ ਦੀ ਵਰਦੀ ਵਾਲੇ ਸਿੰਘ ਧੰਨਾ ਸਿੰਘ ਹੋਰੀਂ ਬੈਂਕ ਦੇ ਹੇਠਾਂ ਕਮਰੇ ਵਿਚਲੇ ਅਸਲੀ ਪੁਲੀਸ ਵਾਲਿਆਂ ਕੋਲ ਗਏ ਤਾਂ ਬਾਬਾ ਧੰਨਾ ਸਿੰਘ ਨੂੰ ਉਹਨਾਂ ਨੇ ਅਸਲੀ ਇੰਸਪੈਕਟਰ ਸਮਝ ਕੇ ਖੜ੍ਹੇ ਹੋ ਕੇ ਸਲੂਟ ਮਾਰਿਆ। ਉਹ ਪੁਲਸੀਏ ਬਹੁਤ ਜ਼ਿਆਦਾ ਡਰ ਗਏ, ਕਿਉਂਕਿ ਉਹਨਾਂ ਵਿੱਚੋਂ ਦੋ ਪੁਲੀਸ ਵਾਲੇ ਗੈਰ-ਹਾਜ਼ਰ ਸਨ, ਪਿੰਡ ਗਏ ਹੋਏ ਸਨ। ਉਹਨਾਂ ਵਿੱਚੋਂ ਅਸਲੀ ਹੌਲਦਾਰ ਤਾਂ ਧੰਨਾ ਸਿੰਘ ਦੇ ਅੱਗੇ ਹੱਥ ਜੋੜ ਕੇ ਖੜੋ ਗਿਆ ਤੇ ਕਹਿਣ ਲੱਗਾ ਕਿ ਮੈਨੂੰ ਮਾਫ਼ ਕਰ ਦਿਓ। ਧੰਨਾ ਸਿੰਘ ਨੇ ਉਹਨਾਂ ਤੋਂ ਰੋਜ਼ਨਾਮਚਾ ਵਾਲਾ ਰਜਿਸਟਰ ਤੇ ਹਥਿਆਰ ਲੈ ਲਏ। ਜਦੋਂ ਹਥਿਆਰ ਸਿੰਘਾਂ ਦੇ ਕਾਬੂ ਆ ਗਏ ਤਾਂ ਧੰਨਾ ਸਿੰਘ ਨੇ ਉਹਨਾਂ ਨੂੰ ਦੱਸ ਦਿੱਤਾ ਕਿ ਅਸੀਂ ਨਕਲੀ ਪੁਲੀਸ ਵਾਲੇ ਹਾਂ ਤੇ ਬੈਂਕ ਲੁੱਟਣ ਆਏ ਹਾਂ, ਪਰ ਅਸਲੀ ਪੁਲੀਸ ਵਾਲਿਆਂ ਨੇ ਇਸ ਗੱਲ ਨੂੰ ਮਜ਼ਾਕ ਵਿੱਚ ਲਿਆ ਤੇ ਮਾਫ਼ੀ ਮੰਗੀ ਜਾਣ। ਫਿਰ ਭਲਵਾਨ ਨੇ ਪੁਲੀਸ ਵਾਲੇ ਨੂੰ ਕਾਫ਼ੀ ਜ਼ੋਰ ਨਾਲ ਇੱਕ ਥੱਪੜ ਮਾਰਿਆ ਤਾਂ ਜਾ ਕੇ ਫਿਰ ਉਹਨਾਂ ਨੂੰ ਸਮਝ ਆਈ। ਫਿਰ ਜਿੱਥੇ ਦੂਸਰੇ ਗਾਹਕ ਤੇ ਮੁਲਾਜ਼ਮ ਬਿਠਾਏ ਸਨ, ਓਥੇ ਅਸਲੀ ਪੁਲੀਸ ਵਾਲਿਆਂ ਨੂੰ ਵੀ ਬਿਠਾ ਦਿੱਤਾ।



ਰਾਜੂ ਤੇ ਪ੍ਰਧਾਨ ਆਮ ਲੋਕਾਂ ਵਾਂਗ ਬੈਂਕ ਦੇ ਦੁਆਲੇ ਤੁਰ ਫਿਰਦੇ ਧਿਆਨ ਰੱਖ ਰਹੇ ਸਨ। ਅਸੀਂ ਸਾਰਿਆਂ ਨੂੰ ਗੋਲੀ ਚਲਾਉਣ ਤੋਂ ਮਨ੍ਹਾ ਕੀਤਾ ਸੀ, ਭਾਵੇਂ ਕਿੰਨੀ ਵੀ ਗੜਬੜ ਹੋ ਜਾਵੇ। ਕਿਹਾ ਸੀ- 'ਜਿੰਨਾ ਚਿਰ ਭਲਵਾਨ, ਬਿੱਟੂ ਤੇ ਮੈਂ ਨਾ ਕਹਾਂ, ਓਨਾ ਚਿਰ ਗੋਲੀ ਨਹੀਂ ਚਲਾਉਣੀ।' ਕਿਉਂਕਿ ਬੈਂਕ ਕਰਨ ਲਈ ਕਈ ਨਵੇਂ ਸਿੰਘ ਸਨ। ਮੈਂ ਬੈਂਕ ਅੰਦਰ ਆਉਂਦਾ-ਜਾਂਦਾ ਰਹਿੰਦਾ ਸੀ ਤੇ ਉਸ ਸਮੇਂ ਟੋਨੀ ਨੂੰ ਚਾਹ ਵਾਲੇ ਕੋਲ ਖੜ੍ਹਾ ਕਰ ਦਿੰਦਾ। ਜਨ: ਲਾਭ ਸਿੰਘ ਹੋਰਾਂ ਦੀ ਮਰੂਤੀ ਵੈਨ ਖੜ੍ਹੀ ਦਿਸਦੀ ਸੀ। ਉਹਨਾਂ ਦੀ ਡਿਊਟੀ ਸੀ ਕਿ ਬਾਹਰੀ ਹਮਲੇ ਤੋਂ ਅੰਦਰ ਵਾਲਿਆਂ ਸਿੰਘਾਂ ਨੂੰ ਬਚਾਉਣਾ ਹੈ।

ਇਸ ਤਰ੍ਹਾਂ ਬਿਲਕੁਲ ਠੀਕ-ਠਾਕ ਸਾਰਾ ਕੰਮ ਚੱਲ ਰਿਹਾ ਸੀ। ਤਕਰੀਬਨ 9:30 ਵਜੇ ਬੈਂਕ ਦੇ ਬਹੁਤ ਹੀ ਮੁਲਾਜ਼ਮ ਲਗਾਤਾਰ ਆਈ ਜਾਂਦੇ ਤੇ ਸਾਰੇ ਆ ਕੇ ਚਾਹ ਵਾਲੇ ਨੂੰ ਚਾਹ ਬਣਾਉਣ ਲਈ ਕਹਿੰਦੇ। ਚਾਹ ਵਾਲਾ ਦੁੱਧ ਨਾ ਹੋਣ ਦਾ ਬਹਾਨਾ ਕਰ ਕੇ ਵਾਪਸ ਕਰ ਦਿੰਦਾ। ਉਹ ਬੈਂਕ ਅੰਦਰ ਚਲੇ ਜਾਂਦੇ ਤੇ ਸਿੰਘਾਂ ਦੇ ਕਾਬੂ ਆ ਜਾਂਦੇ। ਫਿਰ ਕਈ ਅਖ਼ਬਾਰ ਬਾਰੇ ਪੁੱਛਦੇ ਤੇ ਉਹ ਕਹਿ ਦਿੰਦਾ ਕਿ ਅੱਜ ਅਖ਼ਬਾਰ ਆਇਆ ਨਹੀਂ। ਉਹ ਮੁਲਾਜ਼ਮ ਅੱਗੋਂ ਹੱਸ ਕੇ ਕਹਿੰਦੇ ਕਿ ਅੱਜ ਦੇ ਦਿਨ ਹੀ ਇਸ ਤਰ੍ਹਾਂ ਹੋ ਰਿਹਾ ਹੈ। ਕਦੇ-ਕਦੇ ਚਰਨਜੀਤ ਵੀ ਬੈਂਕ ਅੰਦਰੋਂ ਮੇਰੇ ਕੋਲ ਆ ਜਾਂਦਾ ਸੀ। ਫਿਰ ਮੈਂ ਰਾਜੀ ਨੂੰ ਜੋ ਪੁਲੀਸ ਵਰਦੀ ਵਿੱਚ ਸੀ, ਬੈਂਕ ਦੇ ਮੇਨ ਦਰਵਾਜ਼ੇ 'ਤੇ ਜੋ ਅਜੇ ਬੰਦ ਸੀ, ਇੱਧਰ-ਉੱਧਰ ਚੱਕਰ ਲਾਉਣ ਲਈ ਕਿਹਾ। ਉਹ ਸਾਈਕਲ ਫੜ ਕੇ ਗੇਟ ਦੇ ਅੱਗੇ ਚੱਕਰ ਬਿਲਕੁਲ ਅਸਲੀ ਪੁਲੀਸ ਵਾਂਗ ਲਾ ਰਿਹਾ ਸੀ। ਅਸਲੀ ਸਿਪਾਹੀ ਲੱਗ ਰਿਹਾ ਸੀ। ਉਸ ਨੇ ਮੈਨੂੰ ਪੁੱਛਿਆ: "ਮੈਂ ਠੀਕ ਤਰ੍ਹਾਂ ਡਿਊਟੀ ਕਰ ਰਿਹਾ ਹਾਂ ?" ਤਾਂ ਮੈਂ ਆਖਿਆ: "ਮੇਰਾ ਵੀਰ ਬਹੁਤ ਹੀ ਸੋਹਣੀ ਤਰ੍ਹਾਂ ਡਿਊਟੀ ਕਰ ਰਿਹਾ ਹੈ।"

ਕੰਟੀਨ ਦੇ ਨਾਲ ਹੀ ਸਕੂਟਰ ਤੇ ਸਾਈਕਲ ਸਟੈਂਡ ਸੀ। ਇੰਨੇ ਚਿਰ ਨੂੰ 4-5 ਕੁੜੀਆਂ ਬੈਂਕ ਦੇ ਸਾਮ੍ਹਣੇ ਆਈਆਂ। ਇੱਕ ਲੜਕੀ ਰਾਜੀ ਵੀਰ ਕੋਲ ਆਈ, ਬਾਕੀ ਥੋੜ੍ਹੀ ਦੂਰ ਖੜ੍ਹੀਆਂ ਰਹੀਆਂ। ਲੜਕੀ ਰਾਜੀ ਵੀਰ ਨੂੰ ਕੁਝ ਪੁੱਛ ਰਹੀ ਸੀ। ਰਾਜੀ ਵੀਰ ਨੇ ਉਸ ਲੜਕੀ ਨੂੰ ਮੇਰੇ ਵੱਲ ਭੇਜ ਦਿੱਤਾ। ਮੈਂ ਵੀ ਅੱਗੇ ਹੋ ਕੇ ਉਸ ਕੁੜੀ ਨੂੰ ਮਿਲਿਆ ਤੇ ਮੈਂ ਉਸ ਨੂੰ ਇਸ ਤਰ੍ਹਾਂ ਸ਼ੋਅ ਕੀਤਾ ਜਿਵੇਂ ਮੈਂ ਬੈਂਕ ਮੁਲਾਜ਼ਮ ਹੀ ਹਾਂ। ਲੜਕੀ ਨੇ ਮੈਨੂੰ ਕਿਹਾ- "ਮੈਂ ਹਰੀਸ਼ ਨੂੰ ਮਿਲਣਾ ਸੀ।"

ਮੈਂ ਉਸ ਨੂੰ ਵਾਪਸ ਭੇਜਣ ਲਈ ਜਾਣ-ਬੁੱਝ ਕੇ ਹੀ ਕਹਿ ਦਿੱਤਾ- "ਹਰੀਸ਼ ਤਾਂ ਕਿਸੇ ਜ਼ਰੂਰੀ ਕੰਮ ਗਿਆ ਹੈ, 12-1.00 ਵਜੇ ਆਵੇਗਾ। ਤੁਸੀਂ ਇਸ ਤਰ੍ਹਾਂ ਕਰਨਾ ਕਿ 2 ਵਜੇ ਆ ਜਾਣਾ, ਕੋਈ ਸੁਨੇਹਾ ਹੈ ਤਾਂ ਦੇ ਦਿਓ।"

ਉਹ ਕੁੜੀ ਮੈਨੂੰ ਇਹ ਕਹਿ ਕੇ ਚਲੀ ਗਈ ਕਿ ਉਸ ਨੂੰ ਕਹਿਣਾ ਕਿ ਅਨੀਤਾ ਆਈ ਸੀ, ਕੱਲ੍ਹ ਮੈਨੂੰ ਮਿਲੇ।

ਮੈਂ ਆਖਿਆ- 'ਠੀਕ ਹੈ ਤੁਹਾਡਾ ਸੁਨੇਹਾ ਦੇ ਦੇਵਾਂਗਾ।'

ਉਹ 'ਥੈਂਕ-ਯੂ' ਕਹਿ ਕੇ ਚਲੀ ਗਈ। ਮੈਂ ਇਹਨਾਂ ਲੜਕੀਆਂ ਨੂੰ ਇਸ ਲਈ ਝੂਠ ਬੋਲਿਆ ਸੀ ਕਿਉਂਕਿ ਇੱਕ ਲੜਕੀ ਬੈਂਕ ਅੰਦਰ ਜਾਂਦੀ ਤਾਂ ਅੰਦਰ ਹੀ ਰਹਿ ਜਾਂਦੀ ਤੇ ਬਾਹਰ ਖੜ੍ਹੀਆਂ ਲੜਕੀਆਂ ਤੋਂ ਮੁਸ਼ਕਲ ਹੋ ਸਕਦੀ ਸੀ। ਅਸੀਂ ਸਾਰੇ ਬੈਂਕ ਦੇ ਪਰਸਨਲ ਗਾਰਡਾਂ, ਪੀਅਨਾਂ ਤੇ ਕੈਸ਼ੀਅਰਾਂ, ਗੇਟ ਖੋਲ੍ਹਣ ਵਾਲਿਆਂ ਦੀ ਪਛਾਣ ਪਹਿਲਾਂ ਹੀ ਕੀਤੀ ਹੋਈ ਸੀ।

ਹੁਣ 10 ਵੱਜ ਚੁੱਕੇ ਸਨ । ਇਸ ਕਰ ਕੇ ਮੁਲਾਜ਼ਮ ਤੇ ਗਾਹਕ ਬਹੁਤ ਆ





ਰਹੇ ਸਨ। ਰੋਜ਼ਾਨਾ ਦੀ ਤਰ੍ਹਾਂ ਮੇਨ ਦਰਵਾਜ਼ਾ 10 ਵਜੇ ਖੁੱਲ੍ਹਣ ਲੱਗਾ। ਪਿਛਲਾ ਗੇਟ ਬੰਦ ਕਰ ਦਿੱਤਾ। ਜਿਹੜਾ ਰੋਜ਼ਾਨਾ ਪੀਅਨ ਦਰਵਾਜ਼ਾ ਖੋਲ੍ਹਦਾ ਸੀ, ਉਸ ਬਾਰੇ ਮੈਂ ਭਲਵਾਨ ਵੀਰ ਨੂੰ ਦੱਸ ਦਿੱਤਾ। ਭਲਵਾਨ ਉਸ ਨੂੰ ਨਾਲ ਲੈ ਕੇ ਮੇਨ ਦਰਵਾਜ਼ਾ ਖੋਲ੍ਹਣ ਲੱਗਾ। ਭਲਵਾਨ ਵਰਦੀ ਵਿੱਚ ਖੜ੍ਹਾ ਸੀ। ਪੀਅਨ ਕੋਲੋਂ ਡਰਦਿਆਂ ਹੀ ਚਾਬੀਆਂ ਨਹੀਂ ਸੀ ਲੱਗ ਰਹੀਆਂ। ਜ਼ਿਆਦਾ ਸਮਾਂ ਚਾਬੀਆਂ ਨਾ ਲੱਗਣ ਕਰ ਕੇ ਬੈਂਕ ਦੇ ਬਾਹਰ ਮੁਲਾਜ਼ਮਾਂ ਦੀ ਕਾਫ਼ੀ ਭੀੜ ਲੱਗ ਗਈ ਸੀ। ਮੈਂ ਵੀ ਉਹਨਾਂ ਵਿੱਚ ਹੀ ਖੜ੍ਹਾ ਸੀ। ਇਸ਼ਾਰੇ ਨਾਲ ਮੁਲਾਜ਼ਮ ਚਾਬੀਆਂ ਦੱਸ ਰਹੇ ਸਨ ਕਿ ਇਹ ਲਾਓ, ਲੱਗ ਜਾਵੇਗੀ। ਉਹਨਾਂ ਨੂੰ ਕੋਈ ਪਤਾ ਨਹੀਂ ਸੀ ਕਿ ਕੀ ਹੋ ਰਿਹਾ ਹੈ।

ਜਦੋਂ ਕਾਫ਼ੀ ਚਿਰ ਚਾਬੀਆਂ ਨਾ ਲੱਗੀਆਂ ਤਾਂ ਮੈਂ ਉਹਨਾਂ ਨੂੰ ਪਿਛਲਾ ਗੇਟ ਪਹਿਲਾਂ ਵਾਂਗ ਹੀ ਖੋਲ੍ਹਣ ਲਈ ਕਿਹਾ। ਉਹਨਾਂ ਭਲਵਾਨ ਹੋਰਾਂ ਪਿਛਲਾ ਗੇਟ ਖੋਲ੍ਹ ਦਿੱਤਾ। ਮੈਂ, ਟੋਨੀ, ਰਾਜੂ, ਪ੍ਰਧਾਨ ਹੋਰਾਂ ਨੂੰ ਆਪਣੇ ਨਾਲ ਉਹਨਾਂ ਮੁਲਾਜ਼ਮਾਂ ਦੇ ਪਿੱਛੇ ਖੜ੍ਹਾ ਕਰ ਲਿਆ, ਤਾਂ ਕਿ ਕੋਈ ਗੜਬੜ ਹੋਣ 'ਤੇ ਇਹਨਾਂ ਨੂੰ ਕਾਬੂ ਕਰ ਕੇ ਬੈਂਕ ਅੰਦਰ ਲਿਜਾਇਆ ਜਾਵੇ। ਪਿਛਲੇ ਗੇਟ 'ਤੇ ਭਲਵਾਨ, ਮਥਰਾ ਸਿੰਘ ਤੇ ਚਰਨਜੀਤ ਸਿੰਘ ਖੜ੍ਹੇ ਸਨ ਤੇ ਇੱਕ ਬੈਂਕ ਦਾ ਗਾਰਡ ਵੀ ਖੜ੍ਹਾ ਸੀ। ਉਸ ਕੋਲ ਕੋਈ ਰਾਈਫ਼ਲ ਨਹੀਂ ਸੀ, ਕਿਉਂਕਿ ਉਹਨਾਂ ਦੀਆਂ ਰਾਈਫਲਾਂ ਵੀ ਸਾਡੇ ਕਾਬੂ ਆ ਗਈਆਂ ਸਨ। ਉਸ ਗਾਰਡ ਨੂੰ ਮਥਰਾ ਸਿੰਘ ਹੋਰਾਂ ਕਿਹਾ ਸੀ ਕਿ ਜੇ ਕੋਈ ਗੜਬੜ ਕੀਤੀ ਤਾਂ ਗੋਲੀ ਮਾਰ ਦਿਆਂਗੇ। ਉਹ ਕਹਿੰਦਾ, "ਮੈਨੂੰ ਗੋਲੀ ਨਾ ਮਾਰਿਓ, ਮੇਰੀਆਂ ਪੰਜ ਲੜਕੀਆਂ ਵਿਆਹੁਣ ਵਾਲੀਆਂ ਨੇ, ਕੋਈ ਖ਼ਰਾਬੀ ਨਹੀਂ ਕਰਾਂਗਾ।"

ਹੁਣ ਜਦੋਂ ਪਿਛਲੇ ਗੇਟ ਰਾਹੀਂ ਮੁਲਾਜ਼ਮ ਤੇ ਗਾਹਕ ਬੈਂਕ ਅੰਦਰ ਜਾ ਰਹੇ ਸਨ ਤਾਂ ਮਥਰਾ ਸਿੰਘ ਤੇ ਭਲਵਾਨ ਕਈਆਂ ਨਾਲ ਹੱਥ ਮਿਲਾ ਰਹੇ ਸਨ, ਜਿਵੇਂ ਪਹਿਲਾਂ ਹੀ ਜਾਣਦੇ ਹੋਣ। ਗਾਰਡ ਵੀ ਬੜਾ ਖ਼ੁਸ਼ ਨਜ਼ਰ ਆ ਰਿਹਾ ਸੀ, ਕਿਉਂਕਿ ਉਸ ਨੂੰ ਮਥਰਾ ਸਿੰਘ ਨੇ ਖ਼ੁਸ਼ ਰਹਿਣ ਲਈ ਕਿਹਾ ਸੀ ਤਾਂ ਕਿ ਕਿਸੇ ਨੂੰ ਸ਼ੱਕ ਨਾ ਹੋਵੇ। ਇਸ ਤਰ੍ਹਾਂ ਬਿਨਾਂ ਗੜਬੜ ਤੋਂ ਸਾਰੇ ਮੁਲਾਜ਼ਮ ਬੈਂਕ ਅੰਦਰ ਚਲੇ ਗਏ। ਅੰਦਰ ਸਿੰਘਾਂ ਨੇ ਜਦੋਂ ਇੱਕ ਪਾਸੇ ਸਭ ਨੂੰ ਸਟੇਨਗੰਨਾਂ ਦੀ ਛਾਂਵੇਂ ਬਿਠਾਇਆ ਤਾਂ ਸਾਰੇ ਮੁਲਾਜ਼ਮ ਹੈਰਾਨ ਹੋ ਗਏ ਕਿ ਇਹ ਕੀ ਹੋ ਗਿਆ। ਮੈਂ ਵੀ ਬੈਂਕ ਅੰਦਰ ਚਲਾ ਗਿਆ। ਮੈਂ ਸਾਰਿਆਂ ਮੁਲਾਜ਼ਮਾਂ ਤੇ ਗਾਹਕਾਂ ਨੂੰ ਕਿਹਾ- "ਅਸੀਂ ਤੁਹਾਨੂੰ ਕੁਝ ਨਹੀਂ ਆਖਾਂਗੇ.....ਹਾਂ, ਜੇ ਗੜਬੜ ਕੀਤੀ ਤਾਂ ਗੋਲੀ ਮਾਰ ਦੇਵਾਂਗੇ। ਅਸੀਂ ਬੈਂਕ ਲੁੱਟਣ ਆਏ ਹਾਂ, ਲੁੱਟ ਕੇ ਚਲੇ ਜਾਵਾਂਗੇ। ਤੁਹਾਡੇ ਨਾਲ ਸਾਡੀ ਕੋਈ ਦੁਸ਼ਮਣੀ ਨਹੀਂ। ਸਾਡੀ ਸਰਕਾਰ ਨਾਲ ਟੱਕਰ ਹੈ।"

ਫਿਰ ਮੈਂ ਬੈਂਕ ਦੇ ਬਾਹਰ ਆ ਗਿਆ ਤੇ ਕੰਟੀਨ 'ਤੇ ਬੈਠ ਕੇ ਬੈਂਕ ਦੀ ਸਾਰੀ ਦੇਖ-ਰੇਖ ਕਰਨ ਲੱਗਾ। ਕੁਝ ਦੇਰ ਬਾਅਦ ਇੱਕ 50 ਕੁ ਸਾਲ ਦਾ ਆਦਮੀ ਜਿਸ ਨੇ ਹੱਥ ਵਿੱਚ ਝੋਲਾ ਫੜਿਆ ਸੀ ਤੇ ਚਾਦਰ ਬੱਧੀ ਸੀ, ਉਹ ਆਦਮੀ ਗੇਟ 'ਤੇ ਪਹੁੰਚ ਕੇ ਇਕਦਮ ਇਸ ਤਰ੍ਹਾਂ ਪਿੱਛੇ ਮੁੜਿਆ ਜਿਵੇਂ ਕਿਸੇ ਨੂੰ ਪਤਾ ਹੀ ਨਾ ਲੱਗਾ ਹੋਵੇ ਤੇ ਕਿਸੇ ਨੇ ਵੇਖਿਆ ਨਾ ਹੋਵੇ। ਮੈਂ ਸਮਝ ਗਿਆ ਕਿ ਇਸ ਨੂੰ ਸ਼ੱਕ ਪੈ ਗਿਆ ਹੈ। ਮੈਂ ਵੀ ਉਸ ਦੇ ਪਿੱਛੇ ਤੁਰ ਪਿਆ ਤੇ ਮੈਂ ਉਸ ਨੂੰ ਇਸ ਤਰ੍ਹਾਂ ਅਵਾਜ਼ ਮਾਰੀ, ਜਿਵੇਂ ਉਸ ਨੂੰ ਕੁਝ ਪੁੱਛਣਾ ਹੋਵੇ। ਇੰਨੇ ਚਿਰ ਨੂੰ ਮਥਰਾ ਸਿੰਘ ਤੇ ਚਰਨਜੀਤ ਵੀ ਬੈਂਕ ਤੋਂ ਬਾਹਰ ਆ ਗਏ, ਕਿਉਂਕਿ ਗੇਟ 'ਤੇ ਉਹਨਾਂ ਨੂੰ ਉਸ ਆਦਮੀ ਬਾਰੇ ਪਤਾ ਲੱਗ ਗਿਆ ਸੀ। ਟੋਨੀ, ਰਾਜੂ ਨੂੰ



ਵੀ ਮੈਂ ਇਸ਼ਾਰੇ ਨਾਲ ਬੁਲਾ ਲਿਆ। ਮੈਂ ਉਸ ਆਦਮੀ ਨੂੰ ਖਲ੍ਹਾਰ ਕੇ ਕਿਹਾ- "ਬੈਂਕ ਅੰਦਰ ਚੱਲ, ਸਾਡੇ ਪੈਂਟ ਦੀਆਂ ਡੱਬਾਂ ਵਿੱਚ ਹਥਿਆਰ ਨੇ, ਅਸੀਂ ਪੁਲੀਸ ਵਾਲੇ ਆਂ, ਬੈਂਕ ਰੇਡ ਕੀਤਾ ਹੈ, ਇਸ ਕਰ ਕੇ ਤੂੰ ਸਾਡੇ ਨਾਲ ਬੈਂਕ ਅੰਦਰ ਚੱਲ ਪਉ, ਨਹੀਂ ਤਾਂ ਗੋਲੀ ਮਾਰ ਦਿਆਂਗੇ....।" ਪਰ ਉਹ ਨਾ ਮੰਨਿਆ। ਉਸ ਨੇ ਰੌਲਾ ਪਾ ਦਿੱਤਾ ਕਿ ਮੈਨੂੰ ਗੋਲੀ ਨਾ ਮਾਰਿਓ।

ਅਸੀਂ ਸਾਰਿਆਂ ਨੇ ਉਸ ਨੂੰ ਫੜ ਕੇ ਬੈਂਕ ਅੰਦਰ ਲਿਜਾਣ ਦੀ ਕੋਸ਼ਿਸ਼ ਕੀਤੀ, ਉਹ ਜ਼ਮੀਨ 'ਤੇ ਲੇਟ ਗਿਆ। ਲੋਕ ਕਾਫ਼ੀ ਇਕੱਠੇ ਹੋ ਗਏ। ਮਥਰਾ ਸਿੰਘ ਵੀ ਡੌਰ ਕੇ ਖਲੋ ਗਿਆ ਕਿ ਕੰਮ ਖਰਾਬ ਹੋ ਗਿਆ ਹੈ, ਪਰ ਮੇਰੇ ਮਨ ਵਿੱਚ ਇਕਦਮ ਇੱਕ ਵਿਚਾਰ ਆਇਆ ਤੇ ਮੈਂ ਮਥਰਾ ਸਿੰਘ ਨੂੰ ਕਿਹਾ- "ਅੰਦਰੋਂ ਬਾਪੂ ਨੂੰ ਬੁਲਾ ਲੈ।"

ਮਥਰਾ ਦਬਾਦਬ ਬਾਪੂ ਨੂੰ ਅੰਦਰੋਂ ਲੈ ਆਇਆ। ਬਾਪੂ ਮਲਕੀਤ ਸਿੰਘ ਨੇ ਹੌਲਦਾਰ ਦੀ ਵਰਦੀ ਪਾਈ ਸੀ ਤੇ ਰਾਈਫਲ ਫੜੀ ਸੀ। ਬਾਪੂ ਨੇ ਆ ਕੇ ਉਸ ਆਦਮੀ ਨੂੰ ਦਬਕਾ ਮਾਰਿਆ ਤੇ ਅੰਦਰ ਲੈ ਗਿਆ। ਬਾਪੂ ਦੀ ਉਮਰ ਜ਼ਿਆਦਾ ਹੋਣ ਕਰ ਕੇ ਤੇ ਪੁਲੀਸ ਦੀ ਵਰਦੀ ਪਾਈ ਵੇਖ ਕੇ ਕਿਸੇ ਨੂੰ ਬਿਲਕੁਲ ਸ਼ੱਕ ਨਾ ਹੋਇਆ। ਉਹ ਆਦਮੀ ਵੀ ਪੁਲੀਸ ਦੀ ਵਰਦੀ ਹੋਣ ਕਰ ਕੇ ਅੰਦਰ ਚਲਾ ਗਿਆ ਸੀ। ਸਾਰਿਆਂ ਨੇ ਸਮਝਿਆ ਕਿ ਪੁਲੀਸ ਦਾ ਮਾਮਲਾ ਹੈ। ਉਸ ਸਮੇਂ ਇੱਕ ਉਸੇ ਹੀ ਬੈਂਕ ਮੁਲਾਜ਼ਮ ਨੇ ਮੇਰੇ ਤੋਂ ਪੁੱਛਿਆ- "ਕੀ ਗੱਲ ਹੋ ਗਈ, ਇਸ ਨੂੰ ਕਿਉਂ ਫੜ ਕੇ ਬੈਂਕ ਅੰਦਰ ਲੈ ਗਏ?"

ਮੈਂ ਕਿਹਾ, "ਪਤਾ ਨੀਂ ਕੀ ਗੱਲ ਆ, ਮੈਨੂੰ ਪੁਲੀਸ ਵਾਲੇ ਨੇ ਹੱਥ ਪੁਆਉਣ ਲਈ ਕਿਹਾ, ਮੈਂ ਹੱਥ ਪੁਆ ਦਿੱਤਾ।" ਉਹ ਬੈਂਕ ਮੁਲਾਜ਼ਮ ਸੀ ਇਸ ਕਰ ਕੇ ਮੈਂ ਪੁਲੀਸ ਦੀ ਰੇਡ ਉਸ ਨੂੰ ਨਹੀਂ ਕਿਹਾ ਤੇ ਉਸ 'ਤੇ ਨਿਗ੍ਹਾ ਰੱਖਦਾ ਰਿਹਾ, ਪਰ ਉਸ ਨੂੰ ਕੋਈ ਸ਼ੱਕ ਨਹੀਂ ਪਿਆ ਤੇ ਉਹ ਵੀ ਬੈਂਕ ਅੰਦਰ ਚਲਾ ਗਿਆ। ਹੁਣ ਮੈਂ ਓਧਰ ਹੋਇਆ, ਜੋ ਲੋਕ ਬੈਂਕ ਦੇ ਅਹਾਤੇ ਤੋਂ ਬਾਹਰ ਇਹ ਝਗੜਾ ਵੇਖ ਕੇ ਇਕੱਠੇ ਹੋਏ ਸਨ। ਉਹਨਾਂ ਵੱਲ ਮੈਂ ਜਾਣ-ਬੁੱਝ ਕੇ ਗਿਆ ਤਾਂ ਉਹਨਾਂ ਮੇਰੇ ਤੋਂ ਪੁੱਛਿਆ- "ਕੀ ਗੱਲ ਹੋ ਗਈ ਸੀ?"

ਮੈਂ ਆਖਿਆ, "ਸਾਲਾ ਮੈਂਟਲ ਬੁੜ੍ਹਾ ਪੁਲੀਸ ਵਾਲਿਆਂ ਨੂੰ ਗਾਲ੍ਹਾਂ ਕੱਢ ਰਿਹਾ ਸੀ, ਗਾਲ੍ਹਾਂ ਕੱਢੇਗਾ ਤਾਂ ਪੁਲੀਸ ਵਾਲੇ ਫੜਨਗੇ ਹੀ ਨਾ।"

ਉਹ ਸੁਣ ਕੇ ਚਲੇ ਗਏ। ਬਾਕੀਆਂ ਵੱਲ ਜੋ ਸੜਕ 'ਤੇ ਦੂਜੇ ਪਾਸੇ ਖੜ੍ਹੇ ਸੀ, ਰਾਜੂ ਨੂੰ ਭੇਜ ਕੇ ਇਹੀ ਗੱਲ ਅਖਵਾ ਦਿੱਤੀ ਤੇ ਉਹ ਵੀ ਚਲੇ ਗਏ। ਇਸ ਤਰ੍ਹਾਂ ਕਿਸੇ ਨੂੰ ਸ਼ੱਕ ਨਾ ਹੋਇਆ ਤੇ ਮੈਂ ਚਾਹ ਵਾਲੀ ਕੰਟੀਨ 'ਤੇ ਚਲਾ ਗਿਆ।

ਫਿਰ ਇੱਕ ਨੌਜਵਾਨ ਮੁੰਡਾ ਆਇਆ, ਉਹ ਵੀ ਗੇਟ ਤੋਂ ਬੁੱਢੇ ਵਾਂਗ ਹੀ ਮੁੜ ਗਿਆ। ਉਸ ਨੂੰ ਵੀ ਸ਼ੱਕ ਪੈ ਗਿਆ ਸੀ। ਮੈਂ ਉਸ ਨੂੰ ਵੀ ਬੁੱਢੇ ਵਾਂਗ ਗੱਲ ਕਰਨ ਦੇ ਬਹਾਨੇ ਨਾਲ ਖਲ੍ਹਾਰ ਲਿਆ। ਟੋਨੀ ਵੀ ਮੇਰੇ ਕੋਲ ਉਸੇ ਸਮੇਂ ਆ ਗਿਆ। ਚਰਨਜੀਤ ਬੈਂਕ ਗੇਟ 'ਤੇ ਖੜ੍ਹਾ ਸੀ, ਪੂਰੀ ਤਿਆਰੀ ਵਿੱਚ ਸੀ। ਉਸ ਨੌਜਵਾਨ ਮੁੰਡੇ ਨੂੰ ਮੈਂ ਆਖਿਆ ਕਿ ਅਸੀਂ ਸਾਰੀ ਬੈਂਕ ਘੇਰੀ ਹੋਈ ਹੈ, ਇਸ ਕਰ ਕੇ ਚੁੱਪ ਕਰ ਕੇ ਸਾਡੇ ਨਾਲ ਬੈਂਕ ਅੰਦਰ ਚੱਲ। ਉਸ ਨੇ ਬਿਲਕੁਲ ਜ਼ਿਦ ਨਾ ਕੀਤੀ, ਕਹਿੰਦਾ, 'ਚੱਲੋ'। ਤੇ ਮੇਰੇ ਨਾਲ ਬੈਂਕ ਦੇ ਦਰਵਾਜ਼ੇ ਨੂੰ ਤੁਰ ਪਿਆ। ਪਰ ਮੈਨੂੰ ਸ਼ੱਕ ਸੀ ਕਿ ਇਹ ਜ਼ਰੂਰ ਭੱਜਣ ਦੀ ਕੋਸ਼ਿਸ਼ ਕਰੇਗਾ। ਬੈਂਕ ਦੇ ਪਿਛਲੇ ਪਾਸੇ ਬੈਂਕ ਦਾ ਟਰੇਨਿੰਗ ਸੈਂਟਰ ਸੀ, ਕਾਫ਼ੀ ਵੱਡਾ ਸੀ। ਉਸ ਸਾਈਡ





'ਤੇ 10 ਫੁੱਟ ਉੱਚਾ ਲੋਹੇ ਦਾ ਜੰਗਲਾ ਸੀ। ਉਹ ਨੌਜਵਾਨ ਮੁੰਡਾ ਜਦੋਂ ਬੈਂਕ ਦੇ ਦਰਵਾਜ਼ੇ ਕੋਲ ਗਿਆ ਤਾਂ ਇਕਦਮ ਬੈਂਕ ਦੇ ਪਿਛਲੇ ਪਾਸੇ ਜੰਗਲੇ ਵੱਲ ਭੱਜ ਉੱਠਿਆ। ਮੈਂ ਤੇ ਚਰਨਜੀਤ ਸਿੰਘ ਨੇ ਉਸ ਨੂੰ ਫੜ ਲਿਆ। ਉਹ ਮੁੰਡਾ ਬਹੁਤ ਜ਼ਿਆਦਾ ਡਰ ਗਿਆ ਸੀ ਤੇ ਕਹਿੰਦਾ 'ਮੈਨੂੰ ਮਾਰਿਓ ਨਾ'।

ਅਸੀਂ ਉਸ ਨੂੰ ਫੜ ਕੇ ਕੰਟੀਨ ਕੋਲ ਲੈ ਗਏ ਤੇ ਉਸ ਨੂੰ ਹੌਸਲਾ ਦਿੱਤਾ- "ਕਮਲਿਆ ਤੈਨੂੰ ਅਸੀਂ ਕਿਉਂ ਮਾਰਨੈ?"

ਉਹ ਕਹਿੰਦਾ- "ਮੈਨੂੰ ਇੱਥੇ ਹੀ ਬਿਠਾ ਛੱਡੋ ਬੈਂਕ ਅੰਦਰ ਨਾ ਖੜਿਓ। ਮੈਂ ਇੱਥੇ ਹੀ ਬੈਠਾ ਰਹਾਂਗਾ, ਰੌਲੀ ਨਹੀਂ ਪਾਵਾਂਗਾ।"

ਮੈਂ ਆਖਿਆ- 'ਠੀਕ ਇੱਥੇ ਹੀ ਬੈਠਾ ਰਹਿ।' ਥੋੜ੍ਹੇ ਸਮੇਂ ਬਾਅਦ ਮੈਂ ਆਖਿਆ, 'ਵੇਖ ਤੂੰ ਭੱਜ ਰਿਹਾ ਸੀ ਤੇ ਉਹ ਸਾਡਾ ਪੁਲੀਸ (ਰਾਜੀ) ਵਾਲਾ ਰਾਈਫ਼ਲ ਲੈ ਕੇ ਖੜ੍ਹਾ ਹੈ। ਉਸ ਨੇ ਤੇਰੇ ਪਿਛੇ ਗੋਲੀ ਚਲਾ ਦੇਣੀ ਸੀ ਤੇ ਜੇ ਤੈਨੂੰ ਮਾਰਨਾ ਹੋਵੇ ਤਾਂ ਕੀ ਹੁਣ ਅਸੀਂ ਇੱਥੇ ਨਹੀਂ ਮਾਰ ਸਕਦੇ ? ਪਰ ਅਸੀਂ ਤੈਨੂੰ ਮਾਰਨਾ ਕਿਉਂ ਹੈ? ਐਵੇਂ ਡਰੀ ਜਾਨਾਂ। ਤੈਨੂੰ ਕੁਝ ਨਹੀਂ ਕਹਾਂਗੇ। ਉਹ ਵੇਖ ਕੰਟੀਨ ਵਾਲਾ ਇਸ ਨੂੰ ਸਾਰਾ ਕੁਝ ਪਤਾ ਹੈ, ਇਹ ਵੀ ਚੁੱਪ ਕਰ ਕੇ ਖੜ੍ਹਾ ਹੀ ਹੈ, ਇਸ ਨੂੰ ਅਸੀਂ ਕੁਝ ਨਹੀਂ ਕਹਿੰਦੇ। ਇਸ ਕਰ ਕੇ ਤੂੰ ਵੀ ਬੈਂਕ ਅੰਦਰ ਚੱਲ।'

ਉਹ ਮੇਰੀ ਪਿਆਰ ਨਾਲ ਗੱਲ ਮੰਨ ਕੇ ਬੈਂਕ ਅੰਦਰ ਚਲਾ ਗਿਆ। ਅੰਦਰ ਜਾ ਕੇ ਉਸ ਨੂੰ ਦੂਸਰਿਆਂ ਵਿੱਚ ਬਿਠਾ ਦਿੱਤਾ। ਫਿਰ ਜਿਨ੍ਹਾਂ ਨੇ ਉਸ ਨੂੰ ਭੱਜਦਿਆਂ ਵੇਖਿਆ ਸੀ, ਉਹਨਾਂ ਵੱਲ ਮੈਂ ਤੁਰ ਪਿਆ। ਉਹ ਜੰਗਲੇ ਦੇ ਦੂਜੇ ਪਾਸੇ ਟਰੇਨਿੰਗ ਸੈਂਟਰ ਵੱਲ, ਟਰੇਨਿੰਗ ਲੈਣ ਵਾਲੇ ਸਨ, ਤੇ ਉਹਨਾਂ ਵਿੱਚ ਹੀ ਰਾਜੂ ਖੜ੍ਹਾ ਸੀ। ਉਹਨਾਂ ਨੇ ਮੈਨੂੰ ਪੁੱਛਿਆ- 'ਇਹ ਕੀ ਹੋ ਰਿਹਾ ਹੈ?' ਮੈਂ ਉਹਨਾਂ ਨੂੰ ਦੱਸਿਆ ਕਿ 'ਅਸੀਂ ਸੀ.ਬੀ.ਆਈ. ਵਾਲੇ ਹਾਂ ਤੇ ਅਸੀਂ ਬੈਂਕ ਵਿੱਚ ਰੇਡ ਕੀਤਾ ਹੈ, ਕੁਝ ਬੈਂਕ ਫਰਾਡ ਤੇ ਜ਼ਾਲਤ ਕਰੰਸੀ ਕਰ ਕੇ।' ਤਾਂ ਉਹ ਮੈਨੂੰ ਕਹਿੰਦੇ, 'ਸਾਨੂੰ ਤਾਂ ਕੁਝ ਸਮਝ ਨਹੀਂ ਆਉਂਦੀ।' ਮੈਂ ਆਖਿਆ 'ਸੀ.ਬੀ.ਆਈ. ਕਿਸ ਕੰਮ ਦੀ ਜੇ ਤੁਹਾਨੂੰ ਹੀ ਕੁਝ ਸਮਝ ਆ ਗਈ ਤਾਂ।' ਉਹ ਵੀ ਹੈਰਾਨ ਹੋ ਕੇ ਪਿੱਛੇ ਨੂੰ ਤੁਰ ਪਏ। ਮੈਂ ਵੀ ਵਾਪਸ ਕੰਟੀਨ ਵੱਲ ਆ ਗਿਆ ਤੇ ਰਾਜੂ ਨੂੰ ਇਸ਼ਾਰੇ ਨਾਲ ਉਹਨਾਂ 'ਤੇ ਨਜ਼ਰ ਰੱਖਣ ਲਈ ਕਿਹਾ, ਕਿਤੇ ਸ਼ੱਕ ਨਾ ਪੈ ਗਿਆ ਹੋਵੇ, ਪਰ ਉਹਨਾਂ ਨੂੰ ਸ਼ੱਕ ਨਹੀਂ ਸੀ ਪਿਆ।

ਫਿਰ ਭਲਵਾਨ ਹੋਰਾਂ ਨੇ ਓਨੀ ਦੇਰ ਨੂੰ ਮੇਨ ਗੇਟ ਖੁਲ੍ਹਵਾ ਲਿਆ ਤੇ ਪਿਛਲਾ ਦਰਵਾਜ਼ਾ ਬੰਦ ਕਰ ਦਿੱਤਾ। ਮੈਂ ਵੀ ਬੈਂਕ ਅੰਦਰ ਚਲਾ ਗਿਆ। ਬੈਂਕ ਅੰਦਰ ਭਲਵਾਨ ਵੀਰ ਹੋਰਾਂ ਨੇ ਬੈਂਕ ਦੇ ਕੁਝ ਮੁਲਾਜ਼ਮ ਇੱਕ ਪਾਸੇ ਬਿਠਾ ਲਏ ਸਨ। ਉਹਨਾਂ ਨੂੰ ਕਿਹਾ ਸੀ ਕਿ ਜਦੋਂ ਕੈਸ਼ੀਅਰ ਤੇ ਬੈਂਕ ਮੈਨੇਜਰ, ਏਰੀਆ ਮੈਨੇਜਰ ਬੈਂਕ ਵਿੱਚ ਆਉਣ ਤਾਂ ਉਹਨਾਂ ਬਾਰੇ ਸਾਨੂੰ ਦੱਸ ਦੇਣਾ। ਇਸ ਤਰ੍ਹਾਂ ਜਦੋਂ ਵੀ ਕੋਈ ਕੈਸ਼ੀਅਰ ਆਉਂਦਾ ਤਾਂ ਬੈਂਕ ਮੁਲਾਜ਼ਮ ਬੜੇ ਜੋਸ਼ ਨਾਲ ਹੱਥ ਕਰ ਕੇ ਕਹਿੰਦਾ ਕੈਸ਼ੀਅਰ ਆ ਗਿਆ ਹੈ। ਮੈਨੇਜਰ ਬਾਰੇ ਵੀ ਉਹਨਾਂ ਸਾਨੂੰ ਦੱਸ ਦਿੱਤਾ ਅਤੇ ਅਸੀਂ ਸਾਰੇ ਕੈਸ਼ੀਅਰ ਇੱਕ ਸਾਈਡ 'ਤੇ ਬਿਠਾ ਲਏ।

ਬੈਂਕ ਵਿੱਚ ਮੇਨ ਗੇਟ ਤੋਂ ਥੋੜ੍ਹਾ ਅੱਗੇ ਇੱਕ ਗੇਟ ਸੀ। ਓਥੇ ਸ਼ੀਸ਼ਾ ਲੱਗਾ ਸੀ, ਉਸ ਵਿੱਚ ਮਥਰਾ ਸਿੰਘ (ਚਾਚਾ) ਤੇ ਭਲਵਾਨ ਖੜ੍ਹੇ ਸੀ। ਭਲਵਾਨ ਹੌਲਦਾਰ ਦੀ ਵਰਦੀ ਵਿੱਚ ਸੀ ਤੇ ਸਟੇਨਗੰਨ ਫੜੀ ਸੀ। ਮਥਰਾ ਸਿੰਘ ਸਿਵਲ ਕੱਪੜਿਆਂ ਵਿੱਚ ਸੀ। ਜਦੋਂ ਵੀ ਕੋਈ ਅੰਦਰ ਆਉਂਦਾ ਤਾਂ ਕੋਈ ਸ਼ੱਕ ਨਾ



ਹੁੰਦਾ। ਜਦੋਂ ਉਸ ਨੂੰ ਦੂਸਰਿਆਂ ਵਿੱਚ ਬਿਠਾਇਆ ਜਾਂਦਾ ਤਾਂ ਉਸ ਨੂੰ ਸਮਝ ਆਉਂਦੀ। ਬਾਕੀ ਜੋ ਬਿਲਡਿੰਗ ਵਾਲੇ ਮੁਲਾਜ਼ਮ ਸਨ, ਉਹ ਵੀ ਬੈਂਕ ਦੇ ਅੰਦਰੋਂ ਹੀ ਉੱਪਰ ਚੜ੍ਹਦੇ ਸਨ। ਉਹਨਾਂ ਨੂੰ ਵੀ ਉੱਪਰ ਨਾ ਚੜ੍ਹਨ ਦਿੱਤਾ ਤੇ ਹੇਠਾਂ ਹੀ ਬੈਂਕ ਵਿੱਚ ਬਿਠਾ ਛੱਡਿਆ। ਫਿਰ ਮੈਂ, ਬਾਵਾ ਤੇ ਬਿੱਟੂ ਬੈਂਕ ਦੀ ਸੇਫ ਵੱਲ ਕੈਸ਼ੀਅਰਾਂ ਨੂੰ ਲੈ ਕੇ ਗਏ। ਸੇਫ਼ ਅੰਡਰ ਗਰਾਊਂਡ ਕਮਰਿਆਂ ਵਿੱਚ ਸੀ। ਬੈਂਕ ਸੇਫ਼ ਵਿੱਚ 25 ਲੱਖ ਰੁਪਏ ਸਨ। ਮੈਂ ਤੇ ਮੰਜੂ ਨੇ ਬੈਂਕ ਦੇ ਪੈਸੇ ਪਾਉਣ ਲਈ 15 ਬੋਰੀਆਂ ਵੱਡੀਆਂ ਕਣਕ ਪਾਉਣ ਵਾਲੀਆਂ ਖਰੀਦੀਆਂ ਸਨ ਤੇ ਉਹ ਛੋਟੇ ਟਰੱਕ ਵਿੱਚ ਰੱਖੀਆਂ ਸਨ। ਟਰੱਕ ਬੈਂਕ ਤੋਂ ਥੋੜ੍ਹੀ ਦੂਰ ਖੜ੍ਹਾ ਕੀਤਾ ਸੀ। ਮੈਂ ਟਰੱਕ ਲਿਆ ਕੇ ਬੈਂਕ ਦੇ ਸਾਮ੍ਹਣੇ ਖੜ੍ਹਾ ਕਰ ਦਿੱਤਾ ਤੇ ਬੋਰੀਆਂ ਅਜਮੇਰ ਸਿੰਘ ਪ੍ਰਧਾਨ (ਅੰਮ੍ਰਿਤਸਰ) ਨੂੰ ਚੁਕਾ ਕੇ ਬੈਂਕ ਅੰਦਰ ਲੈ ਗਿਆ। ਰਾਜੀ ਵੀਰ ਪੁਲੀਸ ਵਰਦੀ ਵਿੱਚ ਮੇਨ ਗੇਟ 'ਤੇ ਪੂਰੀ ਤਰ੍ਹਾਂ ਡਿਊਟੀ ਦੇ ਰਿਹਾ ਸੀ। ਤਲਵਾਨ ਤੇ ਮਥਰਾ ਸਿੰਘ, ਜੋ ਵੀ ਬਾਹਰੋਂ ਆਉਂਦਾ ਉਹਨਾਂ ਨੂੰ ਪਿਆਰ ਨਾਲ ਅੰਦਰ ਬਿਠਾਈ ਜਾਂਦੇ। ਰਾਜੂ ਬੈਂਕ ਦੇ ਅੱਗੇ ਪਿੱਛੇ ਪੈਟਰੋਲਿੰਗ ਕਰਦਾ ਸੀ, ਉਸ ਨੂੰ ਕੰਟੀਨ ਵਾਲੇ ਕੋਲ ਖੜ੍ਹਾ ਕਰ ਦਿੱਤਾ ਸੀ। ਹੁਣ ਉਹ ਖਿਆਲ ਰੱਖਦਾ ਸੀ ਕਿ ਕੰਟੀਨ ਵਾਲਾ ਕਿਸੇ ਨਾਲ ਗੱਲ ਨਾ ਕਰੇ। ਬੈਂਕ ਅੰਦਰ ਸੈਂਕੜਿਆਂ ਦੀ ਗਿਣਤੀ ਵਿੱਚ ਮਰਦ, ਔਰਤਾਂ, ਬੱਚੇ, ਬੁੱਢੇ ਇਕੱਠੇ ਹੋ ਚੁੱਕੇ ਸਨ।

ਅਸੀਂ ਜਦੋਂ ਕੋਈ ਬਜ਼ੁਰਗ ਆਉਂਦਾ ਤਾਂ ਉਹਨਾਂ ਨੂੰ ਕੁਰਸੀਆਂ 'ਤੇ ਬਿਠਾਉਂਦੇ ਤੇ ਇੱਜ਼ਤ-ਸਨਮਾਨ ਦਿੰਦੇ। ਸਾਰੇ ਬੈਂਕ ਵਿਚਲੇ ਬੰਦੇ ਤੇ ਔਰਤਾਂ ਬਿਲਕੁਲ ਨਹੀਂ ਸਨ ਡਰ ਰਹੇ ਤੇ ਸਾਨੂੰ ਪੂਰਾ ਸਹਿਯੋਗ ਦੇ ਰਹੇ ਸਨ। ਜੋ ਬੈਂਕ ਵਿੱਚ ਲੜਕੀਆਂ ਨੌਕਰੀ ਕਰਦੀਆਂ ਸਨ, ਮੈਨੂੰ ਅਵਾਜ਼ ਮਾਰ ਕੇ ਕੋਲ ਸੱਦ ਕੇ ਕਹਿੰਦੀਆਂ, "ਭਾਅ ਜੀ ਤੁਸੀਂ ਸਾਡੇ ਅਫਸਰਾਂ ਨੂੰ ਥੋੜ੍ਹਾ ਜਿਹਾ ਦਬਕਾ ਮਾਰ ਦਿਓ, ਕਿਉਂਕਿ ਸਾਡੇ ਅਫ਼ਸਰ ਸਾਨੂੰ ਰੋਜ਼ ਹੀ ਡਾਂਟਦੇ ਹਨ, ਕਿ ਤੁਸੀਂ ਲੇਟ ਆਉਂਦੀਆਂ ਹੋ।"

ਇਸ ਤਰ੍ਹਾਂ ਹੋਰ ਕਈ ਆਪਣੀਆਂ ਸ਼ਿਕਾਇਤਾਂ ਸਾਨੂੰ ਦੱਸਦੇ ਤੇ ਸਾਰੇ ਜਣੇ ਕਾਫ਼ੀ ਖੁਸ਼ ਸਨ। ਤਿੰਨ-ਚਾਰ ਔਰਤਾਂ ਬਾਹਰੋਂ ਆਈਆਂ। ਉਹਨਾਂ ਵਿੱਚੋਂ ਕੁਝ ਔਰਤਾਂ ਇਹ ਸਾਰੀ ਕਾਰਵਾਈ ਵੇਖ ਕੇ ਡਰ ਗਈਆਂ, ਪਰ ਇੱਕ ਔਰਤ ਨੇ ਕਿਹਾ, "ਡਰੋ ਨਾ, ਆ ਜਾਓ ਆਪਣੇ ਹੀ ਬੱਚੇ ਨੇ।"

ਉਹ ਔਰਤ ਬਾਕੀਆਂ ਨਾਲੋਂ ਬਹੁਤ ਖੁਸ਼ ਨਜ਼ਰ ਆ ਰਹੀ ਸੀ, ਉਹ ਔਰਤਾਂ ਜੋ ਗੁਰਦੁਆਰੇ ਤੋਂ ਪ੍ਰਸ਼ਾਦ ਲਿਆਈਆਂ ਸਨ, ਸਾਨੂੰ ਛਕਾਇਆ ਤੇ ਉਹਨਾਂ ਨੂੰ ਵੀ ਅਸੀਂ ਕੁਰਸੀਆਂ 'ਤੇ ਬਿਠਾਇਆ ਤੇ ਇੱਜ਼ਤ ਦਿੱਤੀ।

ਉਸ ਬੈਂਕ ਵਿਚਲੀ ਮੇਨ ਸੇਫ਼ (ਚੈਸਟ) ਗਾਰਡਾਂ ਦੇ ਕਮਰਿਆਂ ਕੋਲ ਸੀ, ਓਥੇ ਮੈਂ, ਬਾਬਾ ਧੰਨਾ ਸਿੰਘ, ਬਾਵਾ ਤੇ ਮੰਜੂ ਚਲੇ ਗਏ। ਇਹਨਾਂ ਸੇਫ਼ਾਂ ਦਾ ਕੈਸ਼ੀਅਰ ਨਾ ਮਿਲਿਆ। ਅਸੀਂ ਕਾਫ਼ੀ ਵਾਰ ਬੈਂਕ ਵਿੱਚ ਕਿਹਾ ਕਿ ਕੈਸ਼ੀਅਰ ਖੜ੍ਹਾ ਹੋਵੇ। ਕੈਸ਼ੀਅਰ ਡਰਦਾ ਹੀ ਨਾ ਖੜ੍ਹਾ ਹੋਇਆ, ਕਿਉਂਕਿ ਹਰ ਕੋਈ ਦਹਿਸ਼ਤ ਕਰ ਕੇ ਕੋਲ ਨਹੀਂ ਸੀ ਆਉਣਾ ਚਾਹੁੰਦਾ। ਮੈਂ ਸਾਰਿਆਂ ਆਦਮੀਆਂ ਵਿੱਚੋਂ ਇੱਕ ਆਦਮੀ ਨੂੰ ਖੜ੍ਹਾ ਕਰ ਕੇ ਕਿਹਾ ਕਿ "ਚੈਸਟ ਦੇ ਕੈਸ਼ੀਅਰ ਬਾਰੇ 5 ਦੀ ਗਿਣਤੀ ਕਰਨ ਤਕ ਦੱਸ ਦੇਹ ਨਹੀਂ ਤਾਂ ਗੋਲੀ ਮਾਰ ਦਿਆਂਗਾ।"

ਮੈਂ ਪਿਸਟਲ ਉਸ ਦੇ ਕੰਨ 'ਤੇ ਲਾ ਦਿੱਤਾ। ਉਹ ਬਹੁਤ ਡਰ ਗਿਆ ਤੇ





ਕਹਿੰਦਾ, "ਮੈਨੂੰ ਮਾਰਿਓ ਨਾ, ਮੈਨੂੰ ਬਿਲਕੁਲ ਨਹੀਂ ਪਤਾ, ਮੈਂ ਪੈਸੇ ਕਢਵਾਉਣ ਆਇਆ ਹਾਂ।"

ਮੈਂ ਸੋਚਿਆ ਇਹ ਫ਼ਾਰਮੂਲਾ ਫੇਲ੍ਹ ਹੋ ਗਿਆ, ਫਿਰ ਮੈਂ ਸਾਰੀ ਬੈਂਕ ਵਿੱਚ ਅਵਾਜ਼ ਦਿੱਤੀ ਕਿ ਮੈਂ ਤਿੰਨ ਆਦਮੀ ਮਾਰਾਂਗਾ, ਫਿਰ ਜਦੋਂ ਕੈਸ਼ੀਅਰ ਦਾ ਪਤਾ ਲੱਗ ਗਿਆ ਤਾਂ ਉਸ ਨੂੰ ਬਖਸ਼ਿਆ ਨਹੀਂ ਜਾਵੇਗਾ। ਇਹ ਮੇਰੀ ਅਵਾਜ਼ ਸੁਣਦੇ ਹੀ ਇੱਕ ਆਦਮੀ ਭੱਜਾ ਆਇਆ ਤੇ ਕਹਿੰਦਾ "ਮੈਂ ਹੀ ਕੈਸ਼ੀਅਰ ਹਾਂ, ਮੈਨੂੰ ਮਾਫ਼ ਕਰ ਦਿਓ, ਮੈਨੂੰ ਪਹਿਲਾਂ ਸੁਣਿਆ ਨਹੀਂ ਸੀ।"

ਉਹ ਕੈਸ਼ੀਅਰ ਬਹੁਤ ਡਰਿਆ ਹੋਇਆ ਸੀ। ਮੈਂ ਉਸ ਨੂੰ ਹੌਸਲਾ ਦਿੰਦੇ ਹੋਏ ਕਿਹਾ- "ਅਸੀਂ ਤੈਨੂੰ ਕੁਝ ਨਹੀਂ ਕਹਾਂਗੇ, ਤੂੰ ਬਿਲਕੁਲ ਬੇਫ਼ਿਕਰ ਰਹਿ। ਅਸੀਂ ਪੈਸੇ ਲੈਣ ਆਏ ਹਾਂ, ਲੈ ਕੇ ਚਲੇ ਜਾਵਾਂਗੇ।" ਕੈਸ਼ੀਅਰ ਨੂੰ ਸੇਫ਼ (ਚੈਸਟ) ਵਿੱਚ ਲਿਜਾ ਕੇ ਸੇਫ਼ਾਂ ਖੋਲ੍ਹੀਆਂ ਤਾਂ ਪੁਰਾਣੇ 100-100 ਦੇ ਨੋਟਾਂ ਦੀਆਂ ਗੱਠੀਆਂ ਬੋਰੀਆਂ ਵਿੱਚ ਭਰਨੀਆਂ ਸ਼ੁਰੂ ਕਰ ਦਿੱਤੀਆਂ। ਬਾਵਾ ਤੇ ਮੰਜੂ ਵੀਰ ਚੈਸਟ ਵਿੱਚੋਂ ਨੋਟਾਂ ਦੀਆਂ ਗੱਠੀਆਂ ਹੇਠਾਂ ਸੁੱਟੀ ਜਾਣ ਤੇ ਬੈਂਕ ਦੇ ਮੁਲਾਜ਼ਮ ਬੋਰੀਆਂ ਵਿੱਚ ਭਰੀ ਜਾਣ। ਕੋਲ ਹੀ ਵੀਰ ਧੰਨਾ ਸਿੰਘ ਖੜ੍ਹਾ ਖਾਲਿਸਤਾਨ ਬਾਰੇ ਲੈਕਚਰ ਦੇ ਰਿਹਾ ਸੀ ਤੇ ਬੈਂਕ ਵਾਲਿਆਂ ਨੂੰ ਹੌਸਲਾ ਦੇ ਰਿਹਾ ਸੀ। ਬੈਂਕ ਵਾਲੇ ਹਿੰਦੂ, ਸਿੱਖ ਸਾਰੇ ਹੀ ਬਹੁਤ ਸਹਿਯੋਗ ਦੇ ਰਹੇ ਸਨ।

ਮੈਂ ਉਹਨਾਂ ਨੂੰ ਆਖਿਆ, "ਤੁਸੀਂ ਜਿੰਨਾ ਵੀ ਛੇਤੀ ਹੋ ਸਕਦਾ ਹੈ ਸਾਨੂੰ ਪੈਸੇ ਦੇ ਕੇ ਤੋਰੋ, ਕਿਉਂਕਿ ਪੁਲੀਸ ਆ ਗਈ ਤਾਂ ਮੁਕਾਬਲਾ ਹੋ ਜਾਵੇਗਾ, ਉਸ ਵਿੱਚ ਤੁਹਾਡਾ ਨੁਕਸਾਨ ਵੀ ਹੋ ਸਕਦਾ ਹੈ।"

ਇਸ ਕਰ ਕੇ ਵੀ ਉਹ ਸਾਨੂੰ ਬਹੁਤ ਛੇਤੀ ਤੋਰਨਾ ਚਾਹੁੰਦੇ ਸਨ ਤੇ ਇੱਕ ਦੂਸਰੇ ਨੂੰ ਕਹਿੰਦੇ ਕਿ ਤੂੰ ਬੋਰੀ ਵਿੱਚ ਪੈਸੇ ਘੱਟ ਪਾਏ ਨੇ, ਹੋਰ ਪਾ। ਇਸ ਤਰ੍ਹਾਂ ਬੈਂਕ ਵਾਲੇ ਆਪ ਪੂਰੀ ਤਰ੍ਹਾਂ ਬੋਰੀਆਂ ਭਰਨ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ। ਮੈਂ ਉੱਪਰ ਬੈਂਕ ਵਿੱਚ ਗਿਆ ਤਾਂ ਓਥੇ ਟੋਪੀ ਕਿਸੇ ਦੀ ਬਿੱਟੂ ਵੀਰ ਨੇ ਮੈਨੂੰ ਦੇ ਦਿੱਤੀ। ਮੈਂ ਉਹ ਟੋਪੀ ਸਿਰ 'ਤੇ ਪਹਿਨ ਲਈ, ਕੁਝ ਭਈਏ ਬੈਂਕ ਵਿੱਚ ਆਏ ਸਨ, ਉਹਨਾਂ ਨੂੰ ਸੇਫ਼ ਵਿੱਚ ਲੈ ਗਿਆ। ਉਹਨਾਂ ਭਈਆਂ ਦੇ ਸਿਰ ਉੱਪਰ ਤੇ ਕੁਝ ਦੇ ਮੋਢਿਆਂ 'ਤੇ ਬੋਰੀਆਂ ਰੱਖੀਆਂ ਅਤੇ ਮੈਂ ਤੇ ਤਲਵਾਨ ਉਹਨਾਂ ਦੇ ਨਾਲ ਬੋਰੀਆਂ ਟਰੱਕ 'ਤੇ ਰਖਾਉਂਦੇ ਰਹੇ। ਮੈਂ ਕਈ ਵਾਰ ਬੈਂਕ ਦੇ ਬਾਹਰ ਆ ਕੇ ਸਾਰੇ ਸਿੰਘਾਂ ਤੇ ਬਾਹਰ ਦੇ ਹਾਲਾਤਾਂ ਬਾਰੇ ਵੀ ਜਾਣਕਾਰੀ ਲੈ ਲੈਂਦਾ ਸੀ। ਬੈਂਕ ਵਾਲਿਆਂ ਨਾਲ ਕਾਫ਼ੀ ਸਮਾਂ ਇਕੱਠਾ ਰਹਿਣ ਕਰ ਕੇ ਬੈਂਕ ਵਾਲਿਆਂ ਨਾਲ ਅਸੀਂ ਕਾਫ਼ੀ ਨੇੜਤਾ ਬਣਾ ਲਈ ਤੇ ਬੈਂਕ ਵਾਲੇ ਵੀ ਸਾਡੇ ਨਾਲ ਗੱਲਾਂ ਕਰਦੇ ਤੇ ਬਿਲਕੁਲ ਹੀ ਸਾਨੂੰ ਆਪਣਾ ਸਮਝਣ ਲੱਗ ਪਏ ਤੇ ਮਿਲਣਾਂ ਕਰਨ ਲੱਗੇ।

ਅਸੀਂ ਸਾਰੀ ਬੈਂਕ ਵਿੱਚ ਸਾਰਿਆਂ ਨੂੰ ਆਖਿਆ ਕਿਸੇ ਨੂੰ ਵੀ ਪੈਸੇ ਦੀ ਜ਼ਰੂਰਤ ਹੈ ਤਾਂ ਜਿੰਨੀ ਲੋੜ ਹੈ ਲੈ ਸਕਦਾ ਹੈ। ਜੇਕਰ ਇੱਥੇ ਨਹੀਂ ਕੋਈ ਪੈਸਾ ਲੈਣਾ ਚਾਹੁੰਦਾ ਤਾਂ ਸਾਨੂੰ ਆਪਣਾ ਐਡਰੈੱਸ ਦੇ ਦਿਓ, ਅਸੀਂ ਪੈਸੇ ਘਰ ਭੇਜ ਦੇਵਾਂਗੇ, ਪਰ ਕਿਸੇ ਨੇ ਵੀ ਪੈਸਾ ਲੈਣ ਅਤੇ ਐਡਰੈੱਸ ਦੇਣ ਦੀ ਹਿੰਮਤ ਨਾ ਕੀਤੀ। ਧੰਨਾ ਸਿੰਘ ਵੀਰ ਨੇ ਬੈਂਕ ਅੰਦਰ ਖਾਲਿਸਤਾਨ ਬਾਰੇ ਕਾਫ਼ੀ ਲੈਕਚਰ ਕੀਤਾ। ਮੈਂ ਤੇ ਤਲਵਾਨ ਬੋਰੀਆਂ ਭਰ-ਭਰ ਕੇ ਟਰੱਕ ਵਿੱਚ ਰੱਖੀ ਜਾ ਰਹੇ ਸੀ। ਚਰਨਜੀਤ ਸਿੰਘ ਵੀਰ ਵੀ ਬੈਂਕ ਦੇ ਬਾਹਰ ਆ ਕੇ ਬਾਹਰ ਦਾ ਹਾਲ-ਚਾਲ ਵੇਖ ਰਿਹਾ ਸੀ ਤੇ ਏਰੀਆ ਮੈਨੇਜਰ ਦੀ ਕਾਰ ਦੇ



ਡਰਾਈਵਰ ਨਾਲ ਗੱਲਾਂ ਕਰ ਰਿਹਾ ਸੀ। ਏਰੀਆ ਮੈਨੇਜਰ ਦੀ ਬੈਂਕ ਦੇ ਅੰਦਰ ਸਿੰਘਾਂ ਦੇ ਕਾਬੂ ਵਿਚ ਸੀ। ਡਰਾਈਵਰ ਨੌਜਵਾਨ ਸਰਦਾਰ ਸੀ, ਉਹ ਚਰਨਜੀਤ ਨੂੰ ਕਹਿੰਦਾ ਕਿ ਸਰਕਾਰ ਸ਼ਰੇਆਮ ਬੋਰੀਆਂ ਵਿਚ ਪੈਸੇ ਲਿਜਾ ਰਹੀ ਹੈ।

ਚਰਨਜੀਤ ਨੂੰ ਲੱਗਿਆ ਡਰਾਈਵਰ ਨੂੰ ਸ਼ੱਕ ਹੋ ਗਿਆ। ਚਰਨਜੀਤ ਵੀਰ ਨੇ ਮੈਨੂੰ ਇਸ਼ਾਰੇ ਨਾਲ ਕਿਹਾ ਕਿ ਕਰ ਦੇਈਏ ਡਰਾਈਵਰ ਨੂੰ ਵੀ ਅੰਦਰ? ਮੈਂ ਬਹਾਨੇ ਜਿਹੇ ਨਾਲ ਚਰਨਜੀਤ ਨੂੰ ਬੁਲਾ ਕੇ ਕਿਹਾ ਕਿ ਇਸ 'ਤੇ ਨਜ਼ਰ ਰੱਖ, ਜੇ ਖ਼ਰਾਬੀ ਕਰੇਗਾ ਤਾਂ ਕਾਰ ਵਿਚ ਹੀ ਬਿਠਾ ਲਈਂ, ਅੰਦਰ ਖੜਨਾ ਠੀਕ ਨਹੀਂ। ਇਸ ਤਰ੍ਹਾਂ ਚਰਨਜੀਤ ਡਰਾਈਵਰ ਕੋਲ ਖੜ੍ਹਾ ਰਿਹਾ ਤੇ ਹਾਸੇ ਦੀਆਂ ਗੱਲਾਂ ਕਰਦਾ ਰਿਹਾ।

ਮੈਂ ਜਦੋਂ ਲਾਭ ਸਿੰਘ ਹੋਰਾਂ ਦੀ ਵੈਨ ਵੱਲ ਗਿਆ ਤਾਂ ਉਹਨਾਂ ਮੈਨੂੰ ਛੇਤੀ ਕਰਨ ਦਾ ਇਸ਼ਾਰਾ ਕੀਤਾ, ਕਿਉਂਕਿ ਬੈਂਕ ਵਿਚ ਸਾਨੂੰ 2 ਘੰਟੇ ਤੋਂ ਉੱਪਰ ਸਮਾਂ ਹੋ ਗਿਆ ਸੀ। ਲਾਭ ਸਿੰਘ ਵੀਰ ਹੋਰੀਂ ਨਾਲੇ ਇਸ਼ਾਰੇ ਕਰ ਰਹੇ ਸੀ ਤੇ ਨਾਲੇ ਮੇਰੇ ਵੱਲ ਵੇਖ ਕੇ ਹੱਸ ਰਹੇ ਸੀ।

ਜਦੋਂ ਅਸੀਂ ਟਰੱਕ ਵਿਚ ਬੋਰੀਆਂ ਲੱਦ ਰਹੇ ਸੀ ਤਾਂ ਮਥਰਾ ਸਿੰਘ ਹਰ ਵਾਰੀ ਲੰਘਦਿਆਂ ਨੂੰ ਕਹਿੰਦਾ ਰਹਿੰਦਾ ਸੀ ਕਿ 'ਬੱਸ ਕਰੋ ਬਹੁਤ ਹੋ ਗਏ ਹਨ।' ਬੈਂਕ ਵਿਚ 100-100 ਦੇ ਨਵੇਂ ਨੋਟ ਵੀ ਬਹੁਤ ਸਨ, ਪਰ ਅਸੀਂ ਪੁਰਾਣੇ 100 ਦੇ ਨੋਟ ਹੀ ਲਏ। ਸਾਰੇ 100 ਰੁਪਏ ਵਾਲੇ ਨੋਟ ਲਏ ਦੂਸਰੇ ਨਹੀਂ ਲਏ। 15 ਬੋਰੀਆਂ 100-100 ਦੇ ਨੋਟਾਂ ਨਾਲ ਉੱਪਰ ਤਕ ਭਰ ਗਈਆਂ ਸਨ। ਬੋਰੀਆਂ ਘਟ ਜਾਣ ਕਰ ਕੇ ਅਸੀਂ ਪੁਲੀਸ ਵਾਲਿਆਂ ਦੀਆਂ ਰਜਾਈਆਂ ਦੇ ਸ਼ਾਟ ਤੇ ਚਾਦਰਾਂ ਵਿਚ ਪੈਸੇ ਬੰਨ੍ਹੇ ਤੇ ਟਰੱਕ ਵਿਚ ਰੱਖੇ।

ਅਖੀਰ ਮੈਂ, ਬਲਵਾਨ, ਚਰਨਜੀਤ, ਮੰਜੂ ਤੇ ਪ੍ਰਧਾਨ ਟੋਇਟਾ ਟਰੱਕ ਜਿਸ 'ਚ ਨੋਟਾਂ ਦੀਆਂ ਬੋਰੀਆਂ ਸੀ, ਲੈ ਕੇ ਉਥੋਂ ਚੱਲ ਪਏ। ਬਾਕੀ ਸਿੰਘਾਂ ਨੇ ਪਹਿਲਾਂ ਹੀ ਬਣਾਈ ਸਕੀਮ ਅਨੁਸਾਰ ਅੱਧਾ ਘੰਟਾ ਬਾਅਦ ਬੈਂਕ ਵਿੱਚੋਂ ਬਾਹਰ ਆਉਣਾ ਸੀ, ਤਾਂ ਕਿ ਉਦੋਂ ਤਕ ਅਸੀਂ ਪੈਸੇ ਆਪਣੇ ਸੁਰੱਖਿਅਤ ਟਿਕਾਣੇ 'ਤੇ ਪਹੁੰਚਾ ਸਕੀਏ। ਅਸੀਂ ਜਿੱਥੇ ਵੀ ਪੈਸੇ ਖੜਨੇ ਸੀ, ਉਸ ਬਾਰੇ ਮੇਰੇ, ਬਲਵਾਨ ਤੇ ਚਰਨਜੀਤ ਤੋਂ ਇਲਾਵਾ ਕਿਸੇ ਨੂੰ ਪਤਾ ਨਹੀਂ ਸੀ। ਟਰੱਕ ਚਰਨਜੀਤ ਚਲਾ ਰਿਹਾ ਸੀ, ਬਾਕੀ ਅਸੀਂ ਉਸ ਦੇ ਨਾਲ ਅੱਗੇ ਬੈਠੇ ਸੀ। ਇੱਕ ਸਿੰਘ ਟਰੱਕ ਦੇ ਪਿੱਛੇ ਬੋਰੀਆਂ ਕੋਲ ਖੜ੍ਹਾ ਸੀ। ਟਰੱਕ ਵਿਚ ਹੀ ਬਲਵਾਨ ਨੇ ਪੁਲੀਸ ਦੀ ਵਰਦੀ ਉਤਾਰ ਕੇ ਸਿਵਲ ਕੱਪੜੇ ਪਾਏ।

ਬੈਂਕ ਤੋਂ ਪੰਜ ਕੁ ਕਿੱਲੋਮੀਟਰ ਦੂਰ ਜੀ.ਟੀ. ਰੋਡ 'ਤੇ ਮਹੇਸ਼ਇੰਦਰ ਸਿੰਘ ਮੇਸ਼ੀ ਵੱਡਾ ਟਰੱਕ ਲੈ ਕੇ ਖੜ੍ਹਾ ਸੀ। ਮੇਸ਼ੀ ਕੋਲ ਪਹੁੰਚ ਕੇ ਸੜਕ ਤੋਂ ਥੋੜ੍ਹਾ ਦੂਰ ਪੈਸਿਆਂ ਵਾਲਾ ਟਰੱਕ ਤੇ ਵੱਡਾ ਟਰੱਕ ਬਿਲਕੁਲ ਨਾਲ ਖੜ੍ਹਾ ਕਰ ਕੇ ਟਰੱਕ ਵਿਚ ਛੇਤੀ-ਛੇਤੀ ਪੈਸੇ ਰੱਖੇ। ਟੋਇਟਾ ਟਰੱਕ ਪ੍ਰਧਾਨ ਤੇ ਮੇਸ਼ੀ ਨੂੰ ਦੇ ਦਿੱਤਾ ਤੇ ਕਿਹਾ ਕਿ ਇਸ ਟਰੱਕ ਨੂੰ ਸ਼ਹਿਰ ਦੇ ਦੂਸਰੇ ਪਾਸੇ ਛੱਡ ਆਓ। ਜਿਸ ਸਾਈਡ ਅਸੀਂ ਜਾਣਾ ਸੀ, ਉਸ ਤੋਂ ਦੂਸਰੀ ਸਾਈਡ ਛੱਡਣ ਲਈ ਕਿਹਾ ਤਾਂ ਕਿ ਪੁਲੀਸ ਸਾਨੂੰ ਦੂਸਰੀ ਸਾਈਡ ਵੱਲ ਹੀ ਲੱਭਦੀ ਰਹੇ ਤੇ ਵੱਡਾ ਟਰੱਕ ਜਿਸ ਵਿਚ ਹੁਣ ਪੈਸੇ ਰੱਖੇ ਸਨ, ਉਸ ਨੂੰ ਮੈਂ, ਚਰਨਜੀਤ, ਬਲਵਾਨ ਤੇ ਮੰਜੂ ਲੈ ਕੇ ਚੱਲ ਪਏ। ਉਸ ਬਾਰੇ ਮੇਸ਼ੀ ਤੇ ਪ੍ਰਧਾਨ ਨੂੰ ਵੀ ਪਤਾ ਨਹੀਂ ਸੀ ਕਿ ਅਸੀਂ ਕਿੱਧਰ ਜਾ ਰਹੇ ਹਾਂ।

ਬਾਕੀ ਜੋ ਸਿੰਘ ਬੈਂਕ ਵਿਚ ਸਨ, ਉਹਨਾਂ ਨੇ ਸਾਡੇ ਜਾਣ ਤੋਂ ਅੱਧੇ ਘੰਟੇ ਬਾਅਦ ਬੈਂਕ ਦੇ ਸਾਰੇ ਮੁਲਾਜ਼ਮਾਂ ਤੇ ਗਾਰਦ ਨੂੰ ਬੈਂਕ 'ਚ ਬੰਦ ਕਰ ਦਿੱਤਾ ਤੇ





ਆਪਣੀ ਕਾਰ, ਸਕੂਟਰ, ਮੋਟਰ ਸਾਈਕਲ 'ਤੇ ਉਥੋਂ ਚੱਲ ਪਏ। ਲਾਭ ਸਿੰਘ ਵੀਰ ਹੋਰੀਂ ਵੀ ਮਰੂਤੀ ਵੈਨ ਤੇ ਉਹਨਾਂ ਦੇ ਪਿੱਛੇ ਚੱਲ ਪਏ।

ਦੋ ਕਿੱਲੋਮੀਟਰ ਦੂਰ ਇੱਕ ਸਿਨੇਮੇ ਕੋਲ ਇੱਕ ਸਿੰਘ ਹਰਜਿੰਦਰ ਸਿੰਘ ਕਾਲੀਆ ਖੜ੍ਹਾ ਸੀ। ਉਸ ਨੂੰ ਪੁਲੀਸ ਦੀ ਵਰਦੀ ਵਾਲੇ ਸਿੰਘਾਂ ਨੇ ਕਾਰ ਦੇ ਦਿੱਤੀ ਤੇ ਆਪ ਛਿੰਦੂ ਵੀਰ ਹੋਰਾਂ ਵਾਲੀ ਮਰੂਤੀ ਵੈਨ ਵਿੱਚ ਚੜ੍ਹ ਗਏ। ਛਿੰਦੂ ਵੀਰ ਤੇ ਲਾਭ ਸਿੰਘ ਥੋੜ੍ਹੀ ਦੂਰ ਅੱਗੇ ਉੱਤਰ ਕੇ ਬੱਸ 'ਤੇ ਚੜ੍ਹ ਕੇ ਸ਼ਹਿਰੋਂ ਨਿਕਲ ਗਏ। ਮਥਰਾ ਸਿੰਘ ਬੈਂਕ ਤੋਂ ਹੀ ਲਾਗਲੇ ਸਟੈਂਡ ਤੋਂ ਬੱਸ 'ਤੇ ਚੜ੍ਹ ਕੇ ਅੰਮ੍ਰਿਤਸਰ ਚਲਾ ਗਿਆ ਸੀ। ਬਾਵਾ ਵੀਰ ਬਾਕੀ ਦੇ ਸਿੰਘਾਂ ਨੂੰ ਗਲੀਆਂ ਰਾਹੀਂ ਲਿਜਾ ਰਿਹਾ ਸੀ। ਵੈਨ ਦੇ ਵਿੱਚ ਹੀ ਸਿੰਘਾਂ ਨੇ ਵਰਦੀਆਂ ਬਦਲ ਕੇ ਸਿਵਲ ਕੱਪੜੇ ਪਹਿਨ ਲਏ ਸਨ। ਇੱਕ-ਇੱਕ ਕਰ ਕੇ ਸਾਰੇ ਉੱਤਰ ਕੇ ਸ਼ਹਿਰ ਛੱਡ ਗਏ।

ਬਾਵੇ ਨੇ ਮਰੂਤੀ ਵੈਨ ਫ਼ੀਲਡ ਗੰਜ ਵਾਲੇ ਪੁਲ ਦੇ ਹੇਠਾਂ ਲਾ ਦਿੱਤੀ ਤੇ ਉੱਤੇ ਤਰਪਾਲ ਪਾ ਦਿੱਤੀ। ਵੈਨ ਵਿੱਚ ਕਾਫ਼ੀ ਹਥਿਆਰ ਸਨ, ਪਰ ਤਰਪਾਲ ਉੱਪਰ ਪਾਈ ਕਰ ਕੇ ਦਿਖਦੇ ਨਹੀਂ ਸਨ। ਅਸੀਂ ਪੈਸਿਆਂ ਦਾ ਟਰੱਕ ਲੈ ਕੇ ਲੁਧਿਆਣੇ ਆਪਣੇ ਇੱਕ ਫ਼ੈਕਟਰੀ ਵਾਲੇ ਵਾਕਫ਼ ਕੋਲ ਚਲੇ ਗਏ। ਉਸ ਨੂੰ ਉਸ ਸਮੇਂ ਹੀ ਦੱਸਿਆ ਕਿ ਅਸੀਂ ਕੁਝ ਗ਼ਲਤ ਸਮਾਨ ਟਰੱਕ ਵਿੱਚ ਰੱਖਿਆ ਹੈ, ਕੁਝ ਫ਼ੈਕਟਰੀ ਦਾ ਸਮਾਨ ਇਸ ਉੱਪਰ ਰੱਖ ਕੇ ਇਹ ਸਮਾਨ ਹੇਠਾਂ ਲੁਕਾਉਣਾ ਹੈ। ਉਸ ਨੇ ਕਿਹਾ, "ਠੀਕ ਹੈ, ਮੈਂ ਰਖਾ ਦਿੰਦਾ ਹਾਂ।"

ਅਸੀਂ ਕਿਹਾ- "ਅਸੀਂ ਆਪ ਹੀ ਸਮਾਨ ਰੱਖ ਲਵਾਂਗੇ।"

ਓਨੇ ਚਿਰ ਨੂੰ ਅਚਾਨਕ ਇੱਕ ਸੀ.ਆਰ.ਪੀ. ਦਾ ਟੈਂਪੂ ਆ ਕੇ ਕੋਲ ਖਲੋ ਗਿਆ ਤੇ ਛੇਤੀ-ਛੇਤੀ ਸੀ.ਆਰ.ਪੀ. ਵਾਲੇ ਉਸ ਵਿੱਚੋਂ ਉੱਤਰਨ ਲੱਗੇ। ਅਸੀਂ ਦਬਾ-ਦਬ ਟਰੱਕ ਵਿੱਚ ਚੜ੍ਹ ਕੇ ਟਰੱਕ ਭਜਾ ਲਿਆ। ਅਸੀਂ ਸੋਚ ਲਿਆ ਸੀ ਕਿ ਸੀ.ਆਰ.ਪੀ. ਨੂੰ ਪਤਾ ਲੱਗ ਗਿਆ ਹੈ, ਹੁਣ ਬਚਣਾ ਮੁਸ਼ਕਲ ਹੈ। ਅਸੀਂ ਸਮਝਦੇ ਸੀ ਕਿ ਸ਼ਾਇਦ ਵਾਇਰਲੈੱਸ 'ਤੇ ਖ਼ਬਰ ਪਹੁੰਚ ਗਈ ਹੋਵੇ। ਅਸੀਂ ਟਰੱਕ ਦੇ ਵਿੱਚ ਹਥਿਆਰਾਂ ਨੂੰ ਬੋਲਟ ਮਾਰ ਲਏ ਸਨ ਤੇ ਨਾਲੇ 'ਵਾਹਿਗੁਰੂ' ਦਾ ਜਾਪ ਕਰਨ ਲੱਗ ਪਏ ਕਿ 'ਵਾਹਿਗੁਰੂ ਪੈਸੇ ਬਚਾ ਦੇ, ਕਿਉਂਕਿ ਸਿੰਘਾਂ ਨੇ ਇੰਨੀ ਮਿਹਨਤ ਕੀਤੀ ਆ, ਬੇਅਰਥ ਨਾ ਜਾਵੇ।' ਅਸੀਂ ਉਸ ਫ਼ੈਕਟਰੀ ਤੋਂ ਸਾਈਕਲਾਂ ਦੇ ਰਿਮ ਪੈਸਿਆਂ ਉੱਪਰ ਰੱਖ ਕੇ ਪੈਸੇ ਢੱਕ ਕੇ ਕਿਸੇ ਸੜਕ 'ਤੇ ਟਰੱਕ ਦੇ ਟਾਇਰ ਉਤਾਰ ਕੇ 3-4 ਦਿਨ ਸਖ਼ਤੀ ਦੇ ਕੱਢ ਲੈਣੇ ਸਨ।

ਹੁਣ ਅਸੀਂ ਟਰੱਕ ਚੰਡੀਗੜ੍ਹ ਰੋਡ 'ਤੇ ਪਾ ਕੇ ਚੱਲ ਪਏ। ਚੰਡੀਗੜ੍ਹ ਰੋਡ 'ਤੇ ਸੀ.ਆਰ.ਪੀ. ਦਾ ਨਾਕਾ ਸੀ। ਉਹ ਹਰ ਗੱਡੀ ਨੂੰ ਰੋਕਦੇ ਸੀ। ਮੁਸ਼ਕਲ ਇਹ ਸੀ ਕਿ ਅਸੀਂ ਵਾਪਸ ਵੀ ਨਹੀਂ ਮੁੜ ਸਕਦੇ ਸੀ। ਅਸੀਂ ਹਥਿਆਰ ਹੱਥਾਂ ਵਿੱਚ ਫੜ ਲਏ ਕਿ ਜੇਕਰ ਸੀ.ਆਰ.ਪੀ. ਨੇ ਰੋਕਿਆ ਤਾਂ ਗੋਲੀ ਚਲਾ ਕੇ ਨਿਕਲਣ ਦੀ ਕੋਸ਼ਿਸ਼ ਕਰਾਂਗੇ, ਪਰ ਉਹਨਾਂ ਨੇ ਸਾਨੂੰ ਰੋਕਿਆ ਹੀ ਨਹੀਂ।

ਫਿਰ ਅਸੀਂ ਮਾਛੀਵਾੜੇ ਵਾਲੀ ਰੋਡ 'ਤੇ ਚਲੇ ਗਏ। ਅਸੀਂ ਸੋਚਿਆ ਕਿ ਕਿਸੇ ਕਿਸਾਨ ਤੋਂ ਗੰਨਾ ਲੈ ਕੇ ਪੈਸੇ ਢੱਕ ਦੇਵਾਂਗੇ। ਪਰ ਇਸ ਤੋਂ ਪਹਿਲਾਂ ਹੀ ਸਾਨੂੰ ਇੱਟਾਂ ਦਾ ਇੱਕ ਭੱਠਾ ਦਿੱਸਿਆ ਤੇ ਅਸੀਂ ਸਕੀਮ ਬਣਾ ਲਈ। ਹੁਣ ਅਸੀਂ ਇੱਟਾਂ ਦੇ ਭੱਠੇ ਤੋਂ ਇੱਟਾਂ ਲੱਦੀਆਂ। ਅਸੀਂ ਆਪ ਹੀ ਟਰੱਕ 'ਤੇ ਇੱਟਾਂ ਰੱਖਣ ਲੱਗ ਪਏ। ਲੇਬਰ ਨੂੰ ਅਸੀਂ ਇੱਟਾਂ ਇਸ ਕਰ ਕੇ ਨਾ ਰੱਖਣ ਦਿੱਤੀਆਂ, ਕਿਉਂਕਿ ਬੋਰੀਆਂ



ਵਿੱਚੋਂ ਪੈਸੇ ਖਿਲਰੇ ਪਏ ਸਨ। ਅਸੀਂ ਫੱਟਿਆਂ ਨਾਲ ਪੈਸੇ ਢੱਕੇ ਸਨ। ਬਲਵਾਨ, ਮੰਜੂ ਤੇ ਚਰਨਜੀਤ ਟਰੱਕ 'ਤੇ ਇੱਟਾਂ ਰੱਖਣ ਲੱਗ ਪਏ।

ਚਰਨਜੀਤ ਵੀਰ ਹੋਰਾਂ ਦੇ ਕੱਪੜੇ ਚੰਗੇ ਹੋਣ ਕਰ ਕੇ ਤੇ ਪੜ੍ਹੇ ਲਿਖੇ ਲੱਗਣ ਕਰ ਕੇ ਇੱਕ ਹੋਰ ਟਰੱਕ ਵਾਲਾ ਜਿਸ ਦੇ ਟਰੱਕ ਵਿੱਚ ਵੀ ਇੱਟਾਂ ਰੱਖੀਆਂ ਜਾ ਰਹੀਆਂ ਸਨ, ਉਸ ਨੇ ਮੈਨੂੰ ਅਵਾਜ਼ ਮਾਰੀ ਤੇ ਮੈਨੂੰ ਪੁੱਛਿਆ, 'ਤੁਹਾਡਾ ਟਰੱਕ ਕਿਸ ਯੂਨੀਅਨ ਵਿੱਚ ਹੈ?'

ਇਸ ਸਵਾਲ ਦਾ ਸਾਮ੍ਹਣਾ ਅਚਾਨਕ ਹੀ ਕਰਨਾ ਪਿਆ। ਪਰ ਫਿਰ ਵੀ ਮੈਂ ਉਸ ਤਰ੍ਹਾਂ ਹੀ ਹੁਸ਼ਿਆਰਪੁਰ ਦੀ ਇੱਕ ਟਰੱਕ ਯੂਨੀਅਨ ਦਾ ਨਾਂ ਲੈ ਦਿੱਤਾ।

ਉਸ ਨੂੰ ਸਾਡੇ 'ਤੇ ਸ਼ੱਕ ਹੋ ਗਿਆ। ਉਹ ਟਰੱਕ ਵਾਲਾ ਬਹਾਨੇ ਨਾਲ ਆਪਣੇ ਟਰੱਕ ਦੀ ਛੱਤ 'ਤੇ ਚੜ੍ਹ ਗਿਆ ਤੇ ਇਸ ਤਰ੍ਹਾਂ ਉਸ ਨੇ ਸਾਡੇ ਟਰੱਕ ਵਿੱਚ ਇੱਟਾਂ ਦੇ ਥੱਲੇ ਬੋਰੀਆਂ ਲੁਕਾਉਂਦਿਆਂ ਸਾਨੂੰ ਵੇਖ ਲਿਆ। ਇਹ ਵੇਖਣ ਪਿੱਛੋਂ ਉਹ ਮੇਰੇ ਵੱਲ ਵੇਖ ਕੇ ਹੱਸਣ ਲੱਗ ਪਿਆ। ਮੈਂ ਵੀ ਕੱਚਾ ਜਿਹਾ ਹੱਸ ਪਿਆ। ਚਰਨਜੀਤ ਸਿੰਘ ਵੀਰ ਵੀ ਇਹ ਸਭ ਕੁਝ ਵੇਖ ਕੇ ਸਾਡੇ ਕੋਲ ਆ ਗਿਆ।

ਟਰੱਕ ਵਾਲਾ ਮੈਨੂੰ ਕਹਿੰਦਾ, 'ਤੁਸੀਂ ਆਪ ਕਿਉਂ ਟਰੱਕ 'ਤੇ ਇੱਟਾਂ ਲੱਦ ਰਹੇ ਹੋ?'

ਮੈਂ ਆਖਿਆ, "ਅਸੀ ਤਾਂ ਹੁਸ਼ਿਆਰਪੁਰ ਤੋਂ ਇੱਥੇ ਭੈਣ ਕੋਲ ਆਏ ਸੀ, ਅਸੀਂ ਸੋਚਿਆ ਕਿ ਭੈਣ ਦੇ ਘਰ ਇੱਟਾਂ ਹੀ ਸੁੱਟ ਜਾਈਏ, ਕਿਉਂਕਿ ਉਹ ਆਪਣੇ ਘਰ ਦੇ ਕੋਠੇ 'ਤੇ ਹੀ ਇੱਟਾਂ ਢੋਹ ਰਹੇ ਸੀ। ਅਸੀਂ ਸੋਚਿਆ ਕਿ ਆਪ ਹੀ ਟਰੱਕ 'ਤੇ ਇੱਟਾਂ ਰੱਖ ਲੈਂਦੇ ਹਾਂ, ਭੈਣ ਦਾ ਖਰਚਾ ਬਚ ਜਾਵੇਗਾ।"

ਉਸ ਨੇ ਹੱਸਦੇ-ਹੱਸਦੇ ਨੇ ਕਿਹਾ, "ਮੈਨੂੰ ਸਭ ਪਤੈ, ਜੋ ਤੁਸਾਂ ਲੋਕਾਂ ਨੇ ਟਰੱਕ ਵਿੱਚ ਰੱਖਿਆ ਹੈ।"

ਮੈਂ ਤੇ ਚਰਨਜੀਤ ਨੇ ਅੰਦਾਜ਼ਾ ਲਾਇਆ ਕਿ ਸ਼ਾਇਦ ਇਸ ਨੂੰ ਪਤਾ ਲੱਗ ਗਿਆ ਹੈ, ਇਸ ਕਰ ਕੇ ਹੁਣ ਇਸ ਨੂੰ ਨਾਲ ਹੀ ਹਥਿਆਰ ਲਾ ਕੇ ਰੱਖਣਾ ਪਵੇਗਾ। ਇਸ ਦੀ ਵੀ ਮੌਤ ਆਈ ਹੈ।

ਮੈਂ ਹਾਸੇ ਵਿੱਚ ਗੱਲ ਪਾ ਕੇ ਉਸ ਨੂੰ ਪੁੱਛਿਆ, "ਭਲਾ ਦੱਸ ਕੀ ਰੱਖਿਆ ਹੈ?"

ਉਹ ਕਹਿੰਦਾ, "ਡੋਡੇ ਨੇ...।"

ਸਾਡੇ ਲਈ ਉਸ ਦਾ ਇਹ ਜਵਾਬ, 'ਪੁੱਟਿਆ ਪਹਾੜ ਤੇ ਨਿਕਲਿਆ ਚੂਹਾ' ਵਾਲੀ ਗੱਲ ਸੀ।

ਫਿਰ ਮੈਂ ਥੋੜ੍ਹਾ ਜਿਹਾ ਹੱਸ ਕੇ ਕਿਹਾ, "ਤੈਨੂੰ ਵੀ ਪਤਾ ਹੈ ਯਾਰ ਕਿ ਟਰੱਕ ਦੇ ਕਾਰੋਬਾਰ ਵਿੱਚ ਤਾਂ ਕੁਝ ਬਚਦਾ ਨ੍ਹੀਂ, ਇਸ ਲਈ ਥੋੜ੍ਹਾ ਬਹੁਤਾ ਇਹੋ ਜਿਹਾ ਕੰਮ ਕਰਨਾ ਈ ਪੈਂਦੈ।"

ਗੱਲ ਖ਼ਤਮ ਕਰ ਕੇ ਅਸੀਂ ਟਰੱਕ ਵਾਲੇ 'ਤੇ ਨਜ਼ਰ ਰੱਖੀ, ਪਰ ਅਸੀਂ ਅੰਦਾਜ਼ਾ ਲਾ ਲਿਆ ਕਿ ਟਰੱਕ ਵਾਲਾ ਡੋਡੇ ਹੀ ਸਮਝਦਾ ਹੈ। ਅਸੀਂ ਛੇਤੀ-ਛੇਤੀ ਉੱਥੋਂ ਟਰੱਕ 'ਤੇ ਇੱਟਾਂ ਰੱਖ ਕੇ ਪੈਸੇ ਲੁਕਾ ਕੇ ਚੰਡੀਗੜ੍ਹ ਰੋਡ ਨੂੰ ਚੱਲ ਪਏ। ਮੇਰਾ ਇੱਕ ਵਾਕਫ਼ੀਅਤ (ਠਾਹਰ) ਵਾਲੇ ਦੀ ਚੰਡੀਗੜ੍ਹ ਰੋਡ 'ਤੇ ਸੈਲਰ, ਬਹੁਤ ਵੱਡੀ ਕੋਠੀ ਤੇ ਗੁਦਾਮ ਸਨ। ਅਸੀਂ ਉਸ ਕੋਠੀ ਵਿੱਚ ਚਲੇ ਗਏ ਤੇ ਟਰੱਕ ਗੁਦਾਮਾਂ ਦੇ ਪਿੱਛੇ ਲਾ ਦਿੱਤਾ ਤੇ ਆਪਣੇ ਵਾਕਫ਼ੀਅਤ ਵਾਲੇ ਨੂੰ ਸਾਰਾ ਹਾਲ ਦੱਸਿਆ। ਅਸੀਂ ਉਸ ਦੀ ਕੋਠੀ ਵਿੱਚ ਇਸ਼ਨਾਨ ਕਰ ਕੇ ਕੁੜਤੇ-ਪਜਾਮੇ ਪਾਏ, ਜੋ ਉਸ ਨੇ ਸਾਨੂੰ ਦਿੱਤੇ ਸਨ। ਪ੍ਰਸ਼ਾਦੇ ਛਕੇ। ਉਸ ਨੇ





ਵੀ.ਸੀ.ਆਰ. ਲਾ ਦਿੱਤਾ ਤੇ ਅਸੀਂ ਵੇਖਣ ਲੱਗ ਪਏ।

ਫਿਰ ਅਸੀਂ ਸਲਾਹ ਕਰ ਕੇ ਮੰਜੂ ਨੂੰ ਤੇ ਵਾਕਫ਼ੀਅਤ ਵਾਲੇ ਨੂੰ ਉਸ ਦੀ ਕਾਰ ਵਿੱਚ ਲੁਧਿਆਣੇ ਭੇਜਿਆ ਤਾਂ ਕਿ ਸਾਰੇ ਹਾਲਾਤ ਬਾਰੇ ਪਤਾ ਕਰ ਆਉਣ ਤੇ ਬਾਵੇ ਨੂੰ ਤੇ ਆਪਣੀ ਲੁਕਾਈ ਹੋਈ ਵੈਨ ਲੈ ਆਉਣ। ਮੰਜੂ ਉਸ ਠਾਹਰ ਵਾਲੇ ਨੂੰ ਹੋਟਲ ਵਿੱਚ ਬਿਠਾ ਕੇ ਬਾਵੇ ਨੂੰ ਉਸ ਕੋਲ ਲੈ ਆਇਆ ਅਤੇ ਬਾਕੀ ਸਾਰੇ ਟਿਕਾਣਿਆਂ 'ਤੇ ਪਤਾ ਕਰ ਆਇਆ। ਮੰਜੂ ਤੇ ਠਾਹਰ ਵਾਲਾ ਦੋ ਘੰਟਿਆਂ ਵਿੱਚ ਸਾਰਾ ਪਤਾ ਕਰ ਕੇ ਆ ਗਏ। ਮੰਜੂ ਨੇ ਦੱਸਿਆ ਕਿ ਬੈਂਕ ਵਾਲਿਆਂ ਨੂੰ ਪੁਲੀਸ ਨਾਕਿਆਂ 'ਤੇ ਲੈ ਕੇ ਖੜ੍ਹੀ ਹੈ, ਪਰ ਮੈਨੂੰ ਉਹਨਾਂ ਪਛਾਣਿਆਂ ਨਹੀਂ। ਫਿਰ ਉਸ ਠਾਹਰ 'ਤੇ ਅਸੀਂ 50 ਲੱਖ ਰੁਪਏ ਰੱਖ ਦਿੱਤੇ।

ਉਥੇ ਠਾਹਰ 'ਤੇ ਹੀ ਅਸੀਂ ਟੀ.ਵੀ. 'ਤੇ ਖ਼ਬਰਾਂ ਵਿੱਚ ਸੁਣਿਆ ਕਿ ਬੈਂਕ ਡਕੈਤੀ 5 ਕਰੋੜ 70 ਲੱਖ ਦੀ ਹੋਈ ਹੈ ਤੇ 10 ਕਰੋੜ ਬੈਂਕ ਵਿੱਚ ਰਹਿ ਗਿਆ ਸੀ, ਕਿਉਂਕਿ ਬੋਰੀਆਂ ਖ਼ਤਮ ਹੋ ਗਈਆਂ ਸਨ। ਫਿਰ ਅਸੀਂ ਉਸ ਠਾਹਰ ਤੋਂ 9 ਵਜੇ ਰਾਤ ਨੂੰ ਤੁਰ ਪਏ। ਬਹੁਤ ਨਾਕੇ ਲੱਗੇ ਸਨ, ਪਰ ਪੈਸੇ ਇੱਟਾਂ ਥੱਲੇ ਸਨ ਤੇ ਨਾਕੇ ਵਾਲਿਆਂ ਨੂੰ ਆਖ ਦਿੰਦੇ ਸੀ ਕਿ ਗੁਰਦੁਆਰੇ ਇੱਟਾਂ ਸੁੱਖੀਆਂ ਸਨ, ਚੜ੍ਹਾਉਣ ਚੱਲੇ ਹਾਂ। ਬਲਵਾਨ ਤੇ ਚਰਨਜੀਤ ਵੀਰ ਟਰੱਕ 'ਤੇ ਸਨ, ਮੈਂ ਤੇ ਬਾਵਾ ਮਰੂਤੀ ਵੈਨ 'ਤੇ। ਫਿਰ ਅਸੀਂ ਸਾਰੇ ਪੈਸੇ ਵੱਖਰੇ-ਵੱਖਰੀਆਂ ਠਾਹਰਾਂ 'ਤੇ ਉਤਾਰ ਲਏ। ਪੁਲੀਸ ਸਮਝਦੀ ਸੀ ਕਿ ਪੈਸੇ ਅਜੇ ਲੁਧਿਆਣੇ ਵਿੱਚ ਹਨ, ਪਰ ਮੈਂ ਉਹ ਪੈਸੇ ਵੈਨ ਦੀਆਂ ਬਾਰੀਆਂ ਵਿੱਚ ਰੱਖ ਕੇ ਬਾਹਰੋਂ ਲਿਆ ਕੇ ਦੁਬਾਰਾ ਲੁਧਿਆਣੇ ਆਪਣੇ ਜਾਣ-ਪਛਾਣ ਵਾਲਿਆਂ ਕੋਲ ਰੱਖ ਰਿਹਾ ਸੀ।

ਜਿਨ੍ਹਾਂ ਵੀਰਾਂ ਨੇ ਬੈਂਕ ਡਕੈਤੀ ਕੀਤੀ, ਉਹਨਾਂ ਦੇ ਨਾਂ:

(ਸ਼ਹੀਦ) ਭਾਈ ਹਰਵਿੰਦਰ ਸਿੰਘ ਉਰਫ਼ ਮਥਰਾ ਸਿੰਘ ਉਰਫ਼ ਚਾਚਾ, ਭਾਈ ਗੁਰਸ਼ਰਨ ਸਿੰਘ ਗਾਮਾ ਬਲਵਾਨ, (ਸ਼ਹੀਦ) ਭਾਈ ਚਰਨਜੀਤ ਸਿੰਘ ਚੰਨੀ ਤਲਵੰਡੀ ਉਰਫ਼ ਜਥੇਦਾਰ, (ਸ਼ਹੀਦ) ਭਾਈ ਰਾਜਵਿੰਦਰ ਸਿੰਘ ਰਾਜੀ (ਰਾਜਸਥਾਨ), (ਸ਼ਹੀਦ) ਭਾਈ ਅਜਮੇਰ ਸਿੰਘ ਪ੍ਰਧਾਨ (ਅੰਮ੍ਰਿਤਸਰ), (ਸ਼ਹੀਦ) ਭਾਈ ਗੁਰਮੀਤ ਸਿੰਘ ਟੋਨੀ (ਜਲੰਧਰ), (ਸ਼ਹੀਦ) ਭਾਈ ਗੁਰਦੇਵ ਸਿੰਘ ਸੰਤਿਆ ਵਾਲੀ (ਫਿਰੋਜ਼ਪੁਰ), (ਸ਼ਹੀਦ) ਜਨ: ਲਾਭ ਸਿੰਘ ਉਰਫ਼ ਭਾਈ ਸੁਖਦੇਵ ਸਿੰਘ ਸੁੱਖਾ (ਅੰਮ੍ਰਿਤਸਰ), (ਸ਼ਹੀਦ) ਬਾਪੂ ਮਲਕੀਤ ਸਿੰਘ (ਰਾਜਸਥਾਨ), ਭਾਈ ਦਲਜੀਤ ਸਿੰਘ ਬਿੱਟੂ ਉਰਫ਼ ਸਤੀਸ਼ ਲੁਧਿਆਣਾ, (ਸ਼ਹੀਦ) ਭਾਈ ਸੁਖਵਿੰਦਰ ਸਿੰਘ ਸਿੰਦੂ ਉਰਫ਼ ਸ਼ਰਮਾ (ਅੰਮ੍ਰਿਤਸਰ), ਭਾਈ ਬਲਬੀਰ ਸਿੰਘ ਫ਼ੌਜੀ, (ਸ਼ਹੀਦ) ਭਾਈ ਮਨਜੀਤ ਸਿੰਘ ਮੰਜੂ (ਅੰਮ੍ਰਿਤਸਰ), (ਸ਼ਹੀਦ) ਭਾਈ ਸਤਨਾਮ ਸਿੰਘ ਬਾਵਾ (ਅੰਮ੍ਰਿਤਸਰ), ਭਾਈ ਨਵਜੋਤ ਸਿੰਘ ਰਾਜੂ (ਲੁਧਿਆਣਾ), ਭਾਈ ਮਹੇਸ਼ਇੰਦਰ ਸਿੰਘ (ਜੋ ਟਰੱਕ ਲੈ ਕੇ ਖੜ੍ਹਾ ਸੀ) ਉਰਫ਼ ਮੇਸ਼ੀ (ਸ਼ਾਇਦ ਲੁਧਿਆਣਾ), ਭਾਈ ਹਰਜਿੰਦਰ ਸਿੰਘ ਕਾਲੀਆ (ਜੋ ਕਾਰ ਲੈ ਕੇ ਦੋ ਕਿਲੋਮੀਟਰ 'ਤੇ ਖੜ੍ਹਾ ਸੀ) ਲੁਧਿਆਣਾ, ਭਾਈ ਜਸਪਾਲ ਸਿੰਘ ਉਰਫ਼ ਬਾਬਾ, ਭਾਈ ਧੰਨਾ ਸਿੰਘ ਹੌਲਦਾਰ ਜਲੰਧਰੋਂ ਸਸਪੈਂਡ ਹੋਇਆ, ਰਿਬੈਰੋ ਕਾਂਡ ਵਿੱਚ ਵੀ ਡੀ.ਐਸ.ਪੀ. ਬਣਿਆ ਸੀ।



# ਲੁਧਿਆਣੇ ਬੈਂਕ-ਡਕੈਤੀ ਤੋਂ ਬਾਅਦ

ਭਾਈ ਜਿੰਦੇ ਦੀ ਜ਼ੁਬਾਨੀ

ਜਿਸ ਜਗ੍ਹਾ 'ਤੇ ਅਸੀਂ ਲੁਧਿਆਣੇ ਕਿਰਾਏ 'ਤੇ ਰਹਿ ਰਹੇ ਸੀ, ਉਸ ਜਗ੍ਹਾ ਦਾ ਬਾਵੇ ਵੀਰ ਦੇ ਕਿਸੇ ਪੁਰਾਣੇ ਦੋਸਤ ਨੂੰ ਪਤਾ ਸੀ। ਸੰਘਰਸ਼ ਵਿੱਚ ਆਉਣ ਤੋਂ ਪਹਿਲਾਂ ਬਾਵਾ ਵੀਰ ਉਸ ਨਾਲ ਬਿਜ਼ਨੈੱਸ ਕਰਦਾ ਹੁੰਦਾ ਸੀ। ਜਿੱਥੇ ਅਸੀਂ ਕਿਰਾਏ 'ਤੇ ਰਹਿੰਦੇ ਸੀ, ਉਥੇ ਲਾਗੇ ਹੀ ਉਸ ਦਾ ਘਰ ਸੀ।

ਇੱਕ ਵਾਰ ਕੀ ਹੋਇਆ ਕਿ ਉਸ ਨੂੰ ਆਮ ਤਲਾਸ਼ੀਆਂ ਦੌਰਾਨ ਹੀ ਸ਼ੱਕ ਦੇ ਆਧਾਰ 'ਤੇ ਪੁਲੀਸ ਨੇ ਫੜ ਲਿਆ।

ਸਾਨੂੰ ਵੀ ਉਸ ਦੇ ਫੜੇ ਜਾਣ ਦਾ ਪਤਾ ਲੱਗ ਗਿਆ।

ਅਸੀਂ ਕਾਹਲੀ ਨਾਲ ਸਲਾਹ ਕੀਤੀ ਕਿ ਉਹ ਪੁਲੀਸ ਨੂੰ ਆਪਣੇ ਬਾਰੇ ਦੱਸ ਸਕਦਾ ਹੈ।

ਛੇਤੀ ਫ਼ੈਸਲਾ ਹੋਇਆ ਤੇ ਅਸੀਂ ਉਹ ਥਾਂ ਖਾਲੀ ਕਰਨ ਲਈ ਪੂਰੀ ਫ਼ੁਰਤੀ ਵਰਤੀ।

ਅਸੀਂ ਪੈਸੇ, ਹਥਿਆਰ ਤੇ ਖਾਸ-ਖਾਸ ਸਮਾਨ ਓਥੋਂ ਚੁੱਕ ਲਿਆ। ਲੁਧਿਆਣੇ ਵਿੱਚ ਹੀ ਇੱਕ ਹੋਰ ਮਕਾਨ ਅਸੀਂ ਲੈ ਰੱਖਿਆ ਸੀ, ਓਥੇ ਸਾਰਾ ਸਮਾਨ ਰੱਖ ਕੇ ਜਦੋਂ ਦੁਬਾਰਾ ਪਤਾ ਕਰਨ ਆਏ ਤਾਂ ਪੁਲੀਸ ਨੇ ਸਾਰਾ ਇਲਾਕਾ ਘੇਰਿਆ ਹੋਇਆ ਸੀ।

ਸਾਨੂੰ ਤਸੱਲੀ ਹੋਈ ਕਿ ਸਾਡਾ ਸ਼ੱਕ ਤੇ ਸਾਡਾ ਫ਼ੈਸਲਾ ਠੀਕ ਸੀ। ਸਾਡੇ ਜਾਣ ਤੋਂ ਦਸ-ਪੰਦਰਾਂ ਮਿੰਟ ਬਾਅਦ ਹੀ ਪੁਲੀਸ ਓਥੇ ਆ ਗਈ ਸੀ।

ਅਸੀਂ ਪੂਰੇ ਖੁਸ਼ ਸੀ ਕਿ ਸਾਡਾ ਕੋਈ ਵੀ ਸਮਾਨ ਪੁਲੀਸ ਦੇ ਕਬਜ਼ੇ ਵਿੱਚ ਨਹੀਂ ਆਇਆ। ਪਰ ਸਾਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਪੁਲੀਸ ਨੂੰ ਸਾਡੇ ਮਕਾਨ ਵਿੱਚੋਂ ਇੱਕ ਮਰੂਤੀ ਕਾਰ ਦੀ ਡੁਪਲੀਕੇਟ ਚਾਬੀ ਮਿਲ ਗਈ ਹੈ, ਜਿਸ ਉੱਪਰ ਨੰਬਰ ਵੀ ਹੁੰਦਾ ਹੈ। ਉਹ ਚਾਬੀ ਸਾਡੇ ਤਕ ਪਹੁੰਚਣ ਦਾ ਜ਼ਰੀਆ ਬਣਨ ਵਾਲੀ ਸੀ। ਸਾਨੂੰ ਨਹੀਂ ਸੀ ਪਤਾ ਕਿ ਉਸ ਚਾਬੀ ਦਾ ਨੰਬਰ ਪੁਲੀਸ ਨੇ ਵਾਇਰਲੈੱਸ ਰਾਹੀਂ ਹਰੇਕ ਨਾਕੇ ਵਾਲਿਆਂ ਨੂੰ ਦੇ ਦਿੱਤਾ ਹੋਇਆ ਹੈ।

ਸਾਡਾ ਦੂਜਾ ਮਕਾਨ ਸੀ.ਐਮ.ਸੀ. ਹਸਪਤਾਲ ਦੇ ਨੇੜਲੇ ਇੱਕ ਭੀੜੇ ਜਿਹੇ ਇਲਾਕੇ ਵਿੱਚ ਸੀ, ਜਿੱਥੇ ਗੱਡੀ ਲਾਉਣ ਦੀ ਕੋਈ ਜਗ੍ਹਾ ਨਹੀਂ ਸੀ। ਮੈਂ ਰੋਜ਼ਾਨਾ ਰਾਤ ਨੂੰ ਗੱਡੀ ਸੀ.ਐਮ.ਸੀ. ਹਸਪਤਾਲ ਦੀ ਪਾਰਕਿੰਗ ਵਿੱਚ ਲਾ ਆਉਂਦਾ।

ਤਿੰਨ-ਚਾਰ ਦਿਨ ਬਾਅਦ ਮੈਂ ਰਾਤ ਅੱਠ ਕੁ ਵਜੇ ਲੁਧਿਆਣੇ ਸ਼ਹਿਰ ਵਿੱਚ ਕਾਰ ਸੀ.ਐਮ.ਸੀ. ਲਾਉਣ ਜਾ ਰਿਹਾ ਸੀ ਤਾਂ ਮੈਨੂੰ ਸੀ.ਐਮ.ਸੀ ਹਸਪਤਾਲ ਦੇ ਕੋਲ ਪੰਜਾਬ ਪੁਲੀਸ ਤੇ ਸੀ.ਆਰ.ਪੀ. ਵਾਲਿਆਂ ਰੋਕ ਲਿਆ।

ਮੈਂ ਬਾਰੀ ਥਾਣੀ ਮੂੰਹ ਬਾਹਰ ਕੱਢ ਕੇ ਪੁੱਛਿਆ- "ਹਾਂ ਜੀ ਦੱਸੋ..?"

ਉਹਨਾਂ ਪੈਂਦੀ ਸੱਟੇ ਹੀ ਮੇਰੇ ਕੋਲੋਂ ਕਾਰ ਦੀ ਚਾਬੀ ਮੰਗੀ।

ਮੈਨੂੰ ਥੋੜ੍ਹਾ ਸ਼ੱਕ ਪਿਆ ਪਰ ਫਿਰ ਮੈਂ ਸੋਚਿਆ ਕਿ ਸ਼ਾਇਦ ਇਸ ਲਈ ਮੰਗ ਰਿਹਾ ਹੈ ਕਿ ਕਿਤੇ ਮੈਂ ਕਾਰ ਭਜਾ ਕੇ ਨਾ ਲੈ ਜਾਵਾਂ। ਮੈਂ ਚਿਹਰੇ ਦੇ ਹਾਵ-ਭਾਵ ਬਿਲਕੁਲ ਆਮ ਰੱਖਦੇ ਹੋਏ ਕਾਰ ਵਿੱਚ ਬੈਠਿਆਂ ਹੀ ਚਾਬੀ ਕੱਢ ਕੇ ਉਸ ਨੂੰ ਦੇ ਦਿੱਤੀ।





ਉਹ ਚਾਬੀ ਤੋਂ ਧਿਆਨ ਨਾਲ ਕੁਝ ਪੜ੍ਹਨ ਲੱਗ ਪਿਆ। ਮੈਨੂੰ ਫਿਰ ਵੀ ਕੋਈ ਪਤਾ ਨਾ ਲੱਗਾ।

ਫਿਰ ਚਾਬੀ ਵੇਖ ਰਹੇ ਮੁਲਾਜ਼ਮ ਨੇ ਥਾਣੇਦਾਰ ਨੂੰ ਅਵਾਜ਼ ਮਾਰ ਲਈ। ਚਾਬੀ ਦਾ ਨੰਬਰ ਵੇਖ ਕੇ ਥਾਣੇਦਾਰ ਨੇ ਮੈਨੂੰ ਕਾਰ ਵਿੱਚੋਂ ਬਾਹਰ ਨਿਕਲਣ ਲਈ ਕਿਹਾ।

ਮੈਂ ਬੇਖੌਫ਼ ਜਿਹਾ ਹੋ ਕੇ ਕਾਰ ਵਿੱਚੋਂ ਬਾਹਰ ਨਿਕਲ ਕੇ ਖਲੋ ਗਿਆ ਤੇ ਸਵਾਲੀਆ ਨਜ਼ਰਾਂ ਨਾਲ ਥਾਣੇਦਾਰ ਵੱਲ ਵੇਖਣ ਲੱਗਾ।

ਉਸ ਨੇ ਡਰਾਈਵਿੰਗ ਲਾਇਸੰਸ ਮੰਗਿਆ, ਜੋ ਮੈਂ ਦੇ ਦਿੱਤਾ।

"ਕਿੱਥੇ ਰਹਿੰਦੇ ਹੋ...?" ਥਾਣੇਦਾਰ ਨੇ ਮੈਨੂੰ ਪੁੱਛਿਆ।

ਮੈਂ ਫ਼ਰਜ਼ੀ ਪਤਾ ਦੱਸ ਦਿੱਤਾ, ਜੋ ਲਾਇਸੰਸ ਉੱਪਰ ਸੀ।

"ਕੰਮ ਕੀ ਕਰਦੇ ਹੋ...?"

"ਬਿਲਡਿੰਗ ਮਟੀਰੀਅਲ ਦਾ...।"

ਉਸ ਨੇ ਹੋਰ ਵੀ ਕਈ ਸਵਾਲ ਪੁੱਛੇ, ਜਿਨ੍ਹਾਂ ਦਾ ਜਵਾਬ ਮੈਂ ਪੂਰੇ ਆਤਮ-ਵਿਸ਼ਵਾਸ ਨਾਲ ਝੂਠ-ਮੂਠ ਦਿੰਦਾ ਰਿਹਾ।

ਮੇਰੇ ਆਤਮ ਵਿਸ਼ਵਾਸ ਤੋਂ ਸ਼ਾਇਦ ਥਾਣੇਦਾਰ ਦਾ ਸ਼ੱਕ ਕੁਝ ਘਟ ਗਿਆ ਪਰ ਉਹ ਚਾਬੀ ਲੈ ਕੇ ਮੋਟਰ ਸਾਈਕਲ ਵੱਲ ਤੁਰ ਪਿਆ ਤੇ ਮੈਨੂੰ ਵੀ ਪਿੱਛੇ ਆਉਣ ਦਾ ਇਸ਼ਾਰਾ ਕੀਤਾ।

ਮੋਟਰ ਸਾਈਕਲ ਕੋਲ ਜਾ ਕੇ ਉਸ ਨੇ ਇੱਕ ਰਜਿਸਟਰ ਕੱਢਿਆ ਤੇ ਮੇਰੀ ਚਾਬੀ ਉਸ ਵਿੱਚ ਲਿਖੇ ਨੰਬਰ ਨਾਲ ਮਿਲਾਉਣ ਲੱਗ ਪਿਆ।

ਮੈਂ ਵੀ ਚੋਰ ਅੱਖ ਨਾਲ ਵੇਖਿਆ ਤਾਂ ਰਜਿਸਟਰ 'ਤੇ ਲਿਖੇ ਨੰਬਰ ਨਾਲ ਮੇਰੀ ਕਾਰ ਦੀ ਚਾਬੀ ਦਾ ਨੰਬਰ ਮੇਲ ਖਾ ਰਿਹਾ ਸੀ।

ਮੈਂ ਇਕਦਮ ਸਾਰਾ ਮਾਜਰਾ ਸਮਝ ਗਿਆ ਕਿ ਪੈ ਗਿਆ ਪੰਗਾ।

ਨੰਬਰ ਮਿਲਾਉਂਦਿਆਂ ਹੀ ਥਾਣੇਦਾਰ ਨੇ ਸੀ.ਆਰ.ਪੀ. ਵਾਲਿਆਂ ਨੂੰ ਇਸ਼ਾਰਾ ਕੀਤਾ ਤੇ ਉਹਨਾਂ ਨੇ ਆਪਣੇ ਹਥਿਆਰ ਮੇਰੇ ਵੱਲ ਸਿੱਧੇ ਕਰ ਲਏ।

ਮੈਂ ਭਾਵੇਂ ਸਾਰੀ ਗੱਲ ਸਮਝ ਗਿਆ ਸੀ, ਫਿਰ ਵੀ ਮੈਂ ਆਪਣੇ ਚਿਹਰੇ ਤੋਂ ਇਸ ਤਰ੍ਹਾਂ ਮਹਿਸੂਸ ਨਹੀਂ ਹੋਣ ਦਿੱਤਾ ਤੇ ਇਸ ਤਰ੍ਹਾਂ ਵਿਹਾਰ ਕੀਤਾ ਕਿ ਜਿਵੇਂ ਮੈਨੂੰ ਕੁਝ ਪਤਾ ਹੀ ਨਾ ਹੋਵੇ।

ਥਾਣੇਦਾਰ ਨੇ ਡੂੰਘੀਆਂ ਨਜ਼ਰਾਂ ਨਾਲ ਮੇਰੇ ਵੱਲ ਵੇਖਦੇ ਹੋਏ ਕਿਹਾ : "ਤੁਹਾਨੂੰ ਕੋਤਵਾਲੀ ਚੱਲਣਾ ਪਊਗਾ.....।"

ਮੈਂ ਬੇਖੌਫ਼ ਜਿਹਾ ਹੋ ਕੇ ਮੋਢੇ ਹਿਲਾਏ ਤੇ ਕਿਹਾ, "ਕੋਈ ਗੱਲ ਨਹੀਂ...ਕੋਤਵਾਲੀ ਚਲੇ ਚੱਲਦੇ ਹਾਂ...।"

ਪਰ ਅੰਦਰੋਂ ਮੈਂ ਸਮਝ ਗਿਆ ਕਿ ਮੈਂ ਕਾਬੂ ਆ ਗਿਆ ਹਾਂ ਤੇ ਆਸੇ ਪਾਸੇ ਭੱਜਣ ਲਈ ਮੌਕਾ ਵੇਖਣ ਲੱਗਾ। ਪਹਿਲਾਂ ਤਾਂ ਮੈਂ ਥਾਣੇਦਾਰ ਤੋਂ ਚਾਬੀ ਖੋਹਣ ਬਾਰੇ ਸੋਚਿਆ, ਪਰ ਫਿਰ ਮੈਂ ਸੋਚਿਆ ਕਿ ਕਾਰ ਰਾਹੀਂ ਭੱਜਣਾ ਮੁਸ਼ਕਿਲ ਹੈ।

ਮੈਂ ਕੁਝ ਪਲਾਂ ਵਿੱਚ ਹੀ ਅਗਲੇ ਕਦਮ ਦਾ ਫ਼ੈਸਲਾ ਕੀਤਾ ਅਤੇ ਜਿਉਂ ਹੀ ਮੈਨੂੰ ਹਥਿਆਰ ਲਾ ਕੇ ਸੀ.ਆਰ.ਪੀ. ਵਾਲੇ ਤੁਰੇ, ਮੈ ਇਕਦਮ ਭੱਜ ਪਿਆ।



ਮੈਨੂੰ ਪੂਰਾ ਖਦਸ਼ਾ ਸੀ ਕਿ ਇਹ ਪਿੱਛੋਂ ਗੋਲੀਆਂ ਚਲਾਉਣਗੇ, ਇਸ ਲਈ ਮੈਂ ਸੱਪ ਵਾਲੀ ਚਾਲ ਭੱਜਾ ਤਾਂ ਕਿ ਗੋਲੀ ਵੀ ਚਲਾਉਣ ਤਾਂ ਮੈਨੂੰ ਨਾ ਵੱਜੇ।

ਪਰ ਰਸ਼ ਬਹੁਤ ਜ਼ਿਆਦਾ ਹੋਣ ਕਾਰਨ ਉਹਨਾਂ ਨੇ ਗੋਲੀ ਨਾ ਚਲਾਈ, ਪਰ ਸਾਰੇ ਜਣੇ ਪੂਰੇ ਜ਼ੋਰ ਨਾਲ ਮੇਰੇ ਪਿੱਛੇ ਭੱਜੇ।

ਮੈਂ ਭੱਜ ਕੇ ਸੀ.ਐਮ.ਸੀ. ਹਸਪਤਾਲ ਦੇ ਕੰਪਲੈਕਸ ਵਿੱਚ ਵੜ ਗਿਆ। ਇਸ ਕੰਪਲੈਕਸ ਵਿੱਚੋਂ ਦੀ ਹੋ ਕੇ ਪਿੱਛੇ ਇੱਕ ਗਲੀ ਸੀ, ਉਸ ਰਾਹੀਂ ਮੈਂ ਫਿਰ ਮੇਨ ਸੜਕ 'ਤੇ ਆ ਗਿਆ ਤੇ ਇੱਕ ਤੁਰੇ ਜਾਂਦੇ ਰਿਕਸ਼ੇ ਉੱਪਰ ਬੈਠ ਗਿਆ।

ਰਿਕਸ਼ੇ 'ਤੇ ਬੈਠਣ ਦੀ ਕੋਈ ਲੋੜ ਤਾਂ ਨਹੀਂ ਸੀ, ਪਰ ਮੈਂ ਸੋਚਿਆ ਕਿ ਕਿਤੇ ਪੁਲੀਸ ਦੇ ਕੁੱਤੇ ਪੈੜ ਸੁੰਘ ਕੇ ਸਾਡੇ ਟਿਕਾਣੇ ਤਕ ਨਾ ਆ ਜਾਣ।

ਦੋ ਕੁ ਕਿੱਲੇ ਅੱਗੇ ਜਾ ਕੇ ਰਿਕਸ਼ੇ ਵਾਲੇ ਨੂੰ ਦੋ ਰੁਪਏ ਦੇ ਕੇ ਮੈਂ ਉੱਤਰ ਗਿਆ।

ਜਿੱਥੇ ਮੇਰੀ ਕਾਰ ਫੜੀ ਗਈ ਸੀ ਉਸ ਤੋਂ ਪੰਜ ਕਿੱਲੇ ਹਟਵਾਂ ਉਹ ਮਕਾਨ ਸੀ, ਜਿੱਥੇ ਅਸੀਂ ਦੋ ਚਾਰ ਦਿਨ ਤੋਂ ਰਹਿ ਰਹੇ ਸੀ। ਮੈਂ ਦੂਸਰੀ ਸੜਕ ਰਾਹੀਂ ਉਸ ਮਕਾਨ ਵਿੱਚ ਪਹੁੰਚਿਆ ਕਿਉਂਕਿ ਉਥੇ ਮੇਰੇ ਸਾਥੀ ਵੀਰ ਸਤਨਾਮ ਸਿੰਘ ਬਾਵਾ, ਵੀਰ ਦੀ ਸਿੰਘਣੀ ਤੇ ਬੱਚੇ ਤੇ ਵੀਰ ਮਨਜੀਤ ਸਿੰਘ ਮੰਜੂ ਬੈਠੇ ਸਨ।

ਮੈਂ ਜਾਂਦਿਆਂ ਹੀ ਕਾਹਲੀ ਨਾਲ ਉਹਨਾਂ ਨੂੰ ਕਿਹਾ, "ਇੱਥੋਂ ਨਿਕਲ ਚੱਲੋ, ਹੁਣ ਪੁਲੀਸ ਨੇ ਸਾਰਾ ਇਲਾਕਾ ਘੇਰ ਲੈਣੈ...।"

ਆਪਣੇ ਨਾਲ ਜੋ ਬੀਤੀ ਸੀ, ਉਹ ਮੈਂ ਕਾਹਲੀ-ਕਾਹਲੀ ਸਾਰੀ ਦੱਸ ਦਿੱਤੀ।

ਫਿਰ ਅਸੀਂ ਫੁਰਤੀ ਨਾਲ ਓਥੋਂ ਨਿਕਲ ਗਏ ਤੇ ਲੁਧਿਆਣੇ ਕਿਤੇ ਹੋਰ ਜਗ੍ਹਾ ਅਲੱਗ-ਅਲੱਗ ਰਹੇ।

ਮੇਰੀ ਮੁਸ਼ਕਿਲ ਇਹ ਸੀ ਕਿ ਥਾਣੇਦਾਰ ਨੇ ਮੇਰਾ ਡਰਾਈਵਿੰਗ ਲਾਇਸੰਸ ਵੀ ਲੈ ਲਿਆ ਸੀ, ਜਿਸ ਉੱਪਰ ਮੇਰੀ ਫੋਟੋ ਸੀ। ਅਗਲੇ ਦਿਨ ਅਖ਼ਬਾਰਾਂ ਵਿੱਚ ਵੀ ਮੇਰੇ ਬਾਰੇ ਆ ਗਿਆ ਸੀ ਕਿ ਪੁਲੀਸ ਕੋਲੋਂ ਭੱਜ ਗਿਆ ਹੈ ਤੇ ਥਾਣੇਦਾਰ ਸਸਪੈਂਡ ਕਰ ਦਿੱਤਾ ਗਿਆ।

ਲੁਧਿਆਣੇ ਵਿੱਚ ਥਾਂ-ਥਾਂ ਮੈਨੂੰ ਫੜਨ ਲਈ ਨਾਕੇ ਲਾ ਦਿੱਤੇ ਗਏ ਪਰ ਮੈਂ ਅਗਲੇ ਦਿਨ ਹੀ ਇੱਕ ਸਾਈਕਲ ਉੱਪਰ ਚੜ੍ਹ ਕੇ ਲੁਧਿਆਣੇ ਤੋਂ ਪਿੰਡਾਂ ਦੇ ਵਿੱਚੋਂ ਦੀ ਹੁੰਦਾ ਹੋਇਆ ਫਿਲੌਰ ਪਹੁੰਚ ਗਿਆ।

ਇਸ ਤੋਂ ਅੱਗੇ ਬੱਸ ਰਾਹੀਂ ਮੈਂ ਆਪਣੇ ਦੋਸਤਾਂ ਬਿੱਟੂ, ਮਥਰਾ ਸਿੰਘ, ਬਲਵਾਨ ਹੋਰਾਂ ਕੋਲ ਨਵਾਂ ਸ਼ਹਿਰ ਪਹੁੰਚ ਗਿਆ।

ਮੈਨੂੰ ਵੇਖ ਕੇ ਸਾਰੇ ਹੱਸ ਪਏ। ਵੀਰ ਮਥਰਾ ਸਿੰਘ ਮਜ਼ਾਕ ਨਾਲ ਕਹਿੰਦਾ, "ਅਸੀਂ ਤਾਂ ਸੋਚਿਆ ਸੀ ਕਿ ਆ ਗਿਆ ਕਾਬੂ..... ਪਰ ਮਾਰ ਗਿਐਂ ਦਾਅ....!"





## ਲੁਧਿਆਣਾ ਸੀ.ਐਮ.ਸੀ. ਚੌਕ 'ਚੋਂ ਫਰਾਰੀ ਪਿੱਛੋਂ

### ਭਾਈ ਜਿੰਦੇ ਦੀ ਜ਼ੁਬਾਨੀ

ਫਿਰ ਵੀਰ ਬਿੱਟੂ, ਮਥਰਾ ਸਿੰਘ, ਬਲਵਾਨ ਤੇ ਜਨਰਲ ਲਾਭ ਸਿੰਘ ਜੀ ਤੇ ਇੱਕ ਦੋ ਹੋਰ ਵੀਰਾਂ ਨੇ ਮੈਨੂੰ ਦਿੱਲੀ ਤੇ ਇੱਕ ਦੋ ਹੋਰ ਜਗ੍ਹਾ 'ਤੇ ਟਿਕਾਣੇ ਬਣਾਉਣ ਲਈ ਕਿਹਾ ਤੇ ਕੁਝ ਆਪਣੇ ਜਾਣ ਪਛਾਣ ਵਾਲਿਆਂ ਦੇ ਮੈਨੂੰ ਐਡਰੈੱਸ ਵੀ ਦਿੱਤੇ। ਅਸੀਂ ਵੀਰ ਸੁਖਦੇਵ ਸਿੰਘ ਤੇ ਨਿਰਮਲ ਸਿੰਘ ਹੋਰਾਂ ਨੂੰ ਜੇਲ੍ਹ ਵਿੱਚੋਂ ਕੱਢਣ ਲਈ ਬਾਹਰਲੀਆਂ ਸਟੇਟਾਂ ਵਿੱਚ ਅੱਡੇ ਬਣਾ ਰਹੇ ਸੀ। ਤੇ ਕੁਝ ਹੋਰ ਵੀ ਬਾਹਰਲੀਆਂ ਸਟੇਟਾਂ ਵਿੱਚ ਦੁਸ਼ਟਾਂ ਨੂੰ ਸੋਧਣ ਲਈ ਪ੍ਰੋਗਰਾਮ ਬਣਾਏ ਸੀ। ਜਦੋਂ ਦੇ ਸੁਖਦੇਵ ਸਿੰਘ ਹੋਰੀਂ ਫੜੇ ਸੀ, ਸਾਨੂੰ ਵੀਰਾਂ ਬਾਰੇ ਕੋਈ ਵੀ ਜਾਣਕਾਰੀ ਨਹੀਂ ਸੀ ਮਿਲੀ।

ਮੈਂ ਦੋ ਵਾਰੀ ਸੁਖਦੇਵ ਵੀਰ ਦੇ ਘਰ ਆਪਣੇ-ਜਾਣ ਪਛਾਣ ਵਾਲਿਆਂ ਨੂੰ ਭੇਜਿਆ ਕਿ ਸੁਖਦੇਵ ਸਿੰਘ ਦੀ ਮੁਲਾਕਾਤ ਕਰ ਕੇ ਸਾਨੂੰ ਓਥੋਂ ਦੇ ਹਾਲਾਤਾਂ ਬਾਰੇ ਦੱਸੇ, ਪਰ ਵੀਰ ਦੇ ਘਰ ਦੇ ਛੇਤੀ ਮੁਲਾਕਾਤ 'ਤੇ ਨਾ ਜਾ ਸਕੇ। ਫਿਰ ਇੱਕ ਵਾਰੀ ਗਏ ਵੀ ਪਰ ਪੁਲੀਸ ਨੇ ਮੁਲਾਕਾਤ ਨਾ ਹੋਣ ਦਿੱਤੀ ਤੇ ਵਾਪਸ ਉਸ ਤਰ੍ਹਾਂ ਹੀ ਮੁੜਨਾ ਪਿਆ। ਨਿਰਮਲ ਵੀਰ ਦੇ ਘਰ ਵੀ ਅਸੀਂ ਕਿੰਨੀ ਵਾਰੀ ਆਪਣੇ ਜਾਣ-ਪਛਾਣ ਵਾਲਿਆਂ ਨੂੰ ਭੇਜਿਆ ਤੇ ਬਾਵੇ ਵੀਰ ਨੂੰ ਭੇਜਿਆ ਕਿ ਮੁਲਾਕਾਤ ਕਰ ਕੇ ਸਾਨੂੰ ਉਹਨਾਂ ਬਾਰੇ ਦੱਸੇ, ਪਰ ਉਹ ਵੀ ਨਾ ਛੇਤੀ ਮੁਲਾਕਾਤ ਕਰ ਸਕੇ। ਜਦੋਂ ਵੀਰ ਨਿਰਮਲ ਦੇ ਘਰਦੇ ਮੁਲਾਕਾਤ 'ਤੇ ਗਏ ਤਾਂ ਪੁਲੀਸ ਨੇ ਮੁਲਾਕਾਤ ਹੀ ਨਹੀਂ ਹੋਣ ਦਿੱਤੀ। ਪਹਿਲਾਂ ਤਾਂ ਪੰਜ ਮਹੀਨੇ ਵੀਰਾਂ ਦਾ ਪੁਲੀਸ ਰਿਮਾਂਡ ਹੀ ਚੱਲਦਾ ਰਿਹਾ, ਇਸ ਕਰ ਕੇ ਪਹਿਲੇ ਸਾਢੇ ਚਾਰ ਮਹੀਨੇ ਤਾਂ ਮੁਲਾਕਾਤ ਹੋ ਹੀ ਨਹੀਂ ਸੀ ਸਕਦੀ। ਨਿਰਮਲ ਵੀਰ ਦੇ ਸਾਰੇ ਘਰ ਵਾਲੇ ਫੜੇ ਸੀ, ਸਿਰਫ਼ ਮਾਤਾ ਜੀ ਤੇ ਛੋਟਾ ਭਰਾ-ਭਰਜਾਈ ਹੀ ਘਰ ਸਨ। ਇਸ ਕਰਕੇ ਛੇਤੀ ਮੁਲਾਕਾਤ ਲਈ ਨਹੀਂ ਸੀ ਜਾ ਸਕਦੇ । ਸੁਖਦੇਵ ਵੀਰ ਦੇ ਘਰਦਿਆਂ ਨੂੰ ਵੀ ਏਨੀ ਦੂਰ ਮੁਲਾਕਾਤ 'ਤੇ ਆਉਣਾ ਮੁਸ਼ਕਲ ਸੀ। ਇਸ ਕਰਕੇ ਕਿੰਨਾ ਚਿਰ ਮੁਲਾਕਾਤਾਂ ਨਾ ਹੋ ਸਕੀਆਂ ਤੇ ਸਾਨੂੰ ਵੀਰਾਂ ਬਾਰੇ ਕੁਝ ਨਾ ਪਤਾ ਚੱਲਿਆ।

ਫਿਰ ਕੋਈ ਸਾਡਾ ਜਾਣ-ਪਛਾਣ ਵਾਲਾ ਸੀ, ਜਿਸ ਦੇ ਪੂਨੇ ਵਿੱਚ ਰਿਸ਼ਤੇਦਾਰ ਸੀ। ਉਸ ਨੂੰ ਅਸੀਂ ਪੂਨੇ ਭੇਜਿਆ ਕਿ ਤੂੰ ਕਿਸੇ ਨਾ ਕਿਸੇ ਤਰ੍ਹਾਂ ਵੀਰਾਂ ਬਾਰੇ ਪਤਾ ਕਰਕੇ ਦੱਸ। ਉਹ ਕਿਸੇ ਨਾ ਕਿਸੇ ਤਰੀਕੇ ਨਾਲ ਵੀਰਾਂ ਬਾਰੇ ਸਾਰਾ ਪਤਾ ਕਰਕੇ ਗਿਆ ਤੇ ਸਾਨੂੰ ਸਾਰੀ ਜਾਣਕਾਰੀ ਦਿੱਤੀ। ਫਿਰ ਅਸੀਂ ਦਿੱਲੀ ਇੱਕ ਮਕਾਨ ਕਿਰਾਏ 'ਤੇ ਲਿਆ ਤੇ ਇੱਕ ਦਿੱਲੀ ਦੇ ਨਾਲ ਹੀ ਨੋਇਡਾ (ਯੂ.ਪੀ.) ਵਿੱਚ ਫਲੈਟ ਕਿਰਾਏ 'ਤੇ ਮੈਂ ਤੇ ਵੀਰ ਸਤਨਾਮ ਸਿੰਘ ਬਾਵਾ ਨੇ ਲਿਆ।

ਇਸ ਫਲੈਟ ਵਿੱਚ ਵੀਰ ਬਾਵੇ ਦੇ ਦੋਵੇਂ ਬੱਚੇ ਤੇ ਸਿੰਘਣੀ ਵੀ ਰਹਿੰਦੀ ਸੀ। ਇਸ ਫਲੈਟ ਦਾ ਬਿੱਟੂ, ਸਿੱਧੂ, ਮੰਜੂ ਨੂੰ ਹੀ ਪਤਾ ਸੀ। ਮੰਜੂ ਤੇ ਮੈਂ ਤਕਰੀਬਨ ਬਾਵੇ ਵੀਰ ਦੇ ਨਾਲ ਇਸ ਫਲੈਟ ਵਿੱਚ ਹੀ ਰਹਿੰਦੇ ਸੀ। ਤਕਰੀਬਨ ਰੋਜ਼ ਹੀ ਮੈਂ ਤੇ ਬਾਵਾ ਦਿੱਲੀ ਵਿੱਚ ਦੁਸ਼ਟਾਂ ਦੀ ਜਾਣਕਾਰੀ ਲੈਣ ਜਾਂਦੇ। ਬੰਬੇ ਸ਼ਹਿਰ ਵਿੱਚ ਵੀ



ਮੈਂ ਤੇ ਬਿੰਦ੍ਰ ਵੀਰ ਨੇ ਇੱਕ-ਦੋ ਟਿਕਾਣੇ ਬਣਾਏ ਸੀ।

## ਭਾਈ ਮਥਰਾ ਸਿੰਘ ਦੀ ਸ਼ਹੀਦੀ

ਇੱਕ ਦਿਨ ਮੈਂ ਨੋਇਡਾ ਵਾਲੇ ਫਲੈਟ ਵਿੱਚ ਸ਼ਾਮ ਦੀ ਖ਼ਬਰਾਂ ਸੁਣ ਰਿਹਾ ਸੀ, ਖ਼ਬਰਾਂ ਵਿੱਚ ਜਦੋਂ ਆਇਆ ਕਿ ਵੈਦਿਆ ਕੇਸ ਵਿੱਚ ਲੋੜੀਂਦਾ ਮਥਰਾ ਸਿੰਘ ਮਾਰਿਆ ਗਿਆ। ਮੇਰੇ ਕੋਲ ਵੀਰ ਬਾਵੇ ਦੀ ਸਿੰਘਣੀ ਬੈਠੀ ਸੀ। ਮੈਂ ਆਖਿਆ 'ਮਥਰਾ ਸਿੰਘ ਸ਼ਹੀਦ ਹੋ ਗਿਆ' । ਤਾਂ ਵੀਰ ਦੀ ਸਿੰਘਣੀ ਅੱਗੋਂ ਪੁੱਛਦੀ ਕਿ ਮਥਰਾ ਸਿੰਘ ਕੌਣ ਸੀ ? ਮੈਂ ਕਿਹਾ 'ਚਾਚਾ' । ਮਥਰਾ ਸਿੰਘ ਨੂੰ ਅਸੀਂ ਸਾਰੇ 'ਚਾਚਾ' ਹੀ ਕਹਿੰਦੇ ਸੀ।

ਬਾਵੇ ਵੀਰ ਦੀ ਸਿੰਘਣੀ ਨੂੰ ਜਦੋਂ ਪਤਾ ਚੱਲਿਆ ਕਿ ਚਾਚਾ ਸੀ ਤਾਂ ਉਸ ਦਾ ਰੋਣ ਨਿਕਲ ਗਿਆ ਕਿਉਂਕਿ ਭਰਜਾਈ ਜੀ ਦਾ ਵੀਰ ਨਾਲ ਕਾਫ਼ੀ ਪਿਆਰ ਸੀ। ਮੈਂ ਕਾਫ਼ੀ ਹੌਸਲਾ ਦਿੰਦਾ ਰਿਹਾ ਕਿ ਫਿਰ ਕੀ ਹੋਇਆ ਜੇ ਸ਼ਹੀਦ ਹੋ ਗਿਆ ਤਾਂ, ਇੱਕ ਦਿਨ ਤਾਂ ਹੋਣਾ ਹੀ ਸੀ । ਤੇ ਮੈਂ ਆਪਣੇ ਆਪ 'ਤੇ ਕਾਬੂ ਪਾ ਕੇ ਚੌਪਈ ਸਾਹਿਬ ਦੇ ਪਾਠ ਕਰਨ ਲੱਗ ਪਿਆ। ਮਸਾਂ ਹੀ ਦਸ-ਪੰਦਰਾਂ ਮਿੰਟ ਪਾਠ ਕਰ ਸਕਿਆ, ਫਿਰ ਤਾਂ ਭੁੱਬਾਂ ਹੀ ਨਿਕਲ ਗਈਆਂ ਤੇ ਸੋਫ਼ੇ 'ਤੇ ਲੰਮਾ ਪੈ ਕੇ ਵੱਡੇ-ਵੱਡੇ ਹੌਕੇ ਲੈ ਕੇ ਆਪਣੇ ਵੀਰ ਨੂੰ ਸ਼ਰਧਾਂਜਲੀ ਦਿੱਤੀ। ਕੋਈ ਵੀ ਸਮਝ ਨਹੀਂ ਸੀ ਆ ਰਹੀ ਕਿ ਕੀ ਕਰਾਂ? ਬਾਵਾ ਵੀਰ ਕਿਤੇ ਗਿਆ ਸੀ ਤੇ ਰਾਤ ਨੂੰ 8 ਕੁ ਵਜੇ ਆਇਆ ਤੇ ਆਉਂਦਿਆਂ ਹੀ ਕਹਿੰਦਾ ਕਿ ਭੁੱਖ ਬੜੀ ਲੱਗੀ ਹੈ, ਜਲਦੀ ਰੋਟੀ ਲਿਆਓ। ਜਦੋਂ ਵੀਰ ਬੈਠਾ ਹੀ ਸੀ ਤਾਂ ਮੈਂ ਦੱਸਿਆ ਕਿ ਚਾਚਾ ਸ਼ਹੀਦ ਹੋ ਗਿਆ। ਤਾਂ ਵੀਰ ਕਹਿੰਦਾ ਨਹੀਂ ਤੂੰ ਮਜ਼ਾਕ ਕਰਦਾ ਆਂ। ਮੈਂ ਆਖਿਆ ਇਹ ਕੋਈ ਮਜ਼ਾਕ ਕਰਨ ਵਾਲੀ ਗੱਲ ਹੈ ? ਤਾਂ ਬਾਵੇ ਵੀਰ ਦੇ ਵੀ ਉਸੇ ਵੇਲੇ ਹੀ ਆਪ-ਮੁਹਾਰੇ ਹੀ ਹੰਝੂ ਕਿਰਨ ਲੱਗ ਪਏ। ਕਿੱਥੇ ਕਹਿ ਰਿਹਾ ਸੀ ਕਿ ਬੜੀ ਭੁੱਖ ਲੱਗੀ ਹੈ, ਰੋਟੀ ਲਿਆਓ, ਪਰ ਜਦੋਂ ਅੱਗੇ ਰੋਟੀ ਰੱਖੀ ਤਾਂ ਵੀਰ ਕਹਿੰਦਾ ਕਿ ਹੁਣ ਰੋਟੀ ਨਹੀਂ ਲੰਘਣੀ। ਜ਼ੋਰ ਪਾਉਣ ਦੇ ਬਾਵਜੂਦ ਵੀ ਵੀਰ ਨੇ ਰੋਟੀ ਨਾ ਖਾਧੀ। ਮੇਰਾ ਦਿਲ ਕਰ ਰਿਹਾ ਸੀ ਕਿ ਆਪਣੇ ਦੂਜੇ ਵੀਰਾਂ ਨੂੰ ਮਿਲਾਂ ਤਾਂ ਕਿ ਕੁਛ ਮਨ ਹਲਕਾ ਹੋਵੇ।

## ਲਾਲੜੂ ਕਾਂਡ

ਮੈਂ ਸ਼ਾਇਦ ਅਗਲੇ ਦਿਨ ਵੀਰਾਂ ਨੂੰ ਮਿਲਣ ਚੰਡੀਗੜ੍ਹ ਚਲਾ ਗਿਆ। ਮੈਨੂੰ ਚੰਡੀਗੜ੍ਹ ਬਿੰਦ੍ਰ ਵੀਰ, ਚਰਨਜੀਤ ਸਿੰਘ ਤਲਵੰਡੀ, ਬਾਬਾ ਬਲਕਾਰ ਸਿੰਘ ਤੇ ਮੰਜੂ ਮਿਲੇ। ਮਥਰੇ ਵੀਰ ਦੀ ਸ਼ਹੀਦੀ ਕਰ ਕੇ ਸਾਰਿਆਂ ਵੀਰਾਂ ਦੀਆਂ ਅੱਖਾਂ ਵਿੱਚ ਹੰਝੂ ਸਨ। ਚਰਨਜੀਤ ਵੀਰ ਤਾਂ ਮੈਨੂੰ ਜੱਫੀ ਪਾ ਕੇ ਹੌਕੇ ਲੈਣ ਲੱਗ ਪਿਆ। ਜਥੇਬੰਦੀ ਵਿੱਚ ਜਿਸ-ਜਿਸ ਨੂੰ ਵੀ ਮਿਲੇ, ਸਾਰਿਆਂ ਕੋਲੋਂ ਹੀ ਵੀਰ ਦਾ ਵਿਛੋੜਾ ਝੱਲਿਆ ਨਹੀਂ ਸੀ ਜਾ ਰਿਹਾ। ਉਧਰੋਂ ਸਰਕਾਰ ਬੜੇ ਪੁੱਠੇ-ਸਿੱਧੇ ਬਿਆਨ ਦੇ ਰਹੀ ਸੀ ਕਿ ਅਸੀਂ ਸੰਘਰਸ਼ ਦਾ ਲੱਕ





ਤੋੜ ਦਿੱਤਾ ਮਥਰਾ ਸਿੰਘ ਨੂੰ ਮਾਰ ਕੇ। ਸਰਕਾਰ ਦੇ ਬਿਆਨਾਂ ਕਰ ਕੇ ਕੁਝ ਆਪਣੇ ਵੀਰਾਂ ਨੂੰ ਗੁੱਸਾ ਆਇਆ ਤੇ ਉਹਨਾਂ ਨੇ ਲਾਲੜੂ ਕਾਂਡ ਕਰ ਦਿੱਤਾ। ਇਸ ਕਾਂਡ ਵਿੱਚ ਸਤਨਾਮ ਸਿੰਘ ਬਾਵਾ, ਮਨਜੀਤ ਸਿੰਘ ਮੰਜੂ, ਬਾਬਾ ਬਲਕਾਰ ਸਿੰਘ (ਐਡਰੈੱਸ ਦਾ ਪੱਕਾ ਪਤਾ ਨਹੀਂ ਪਰ ਮੋਹਾਲੀ ਦੇ ਲਾਗੇ ਦਾ ਸੀ, ਸ਼ਾਇਦ) ਸ਼ਹੀਦ ਗੁਰਮੀਤ ਸਿੰਘ ਟੋਨੀ (ਜਲੰਧਰ), ਰਾਜਿੰਦਰ ਸਿੰਘ ਭੋਲਾ ਖਾਪੜਖੇੜੀ (ਅੰਮ੍ਰਿਤਸਰ), ਬਾਬਾ ਅਜੀਤ ਸਿੰਘ (ਏ.ਐਸ.ਆਈ.) ਇਹ ਸਾਰੇ ਸਿੰਘ ਗਏ। ਇਸ ਕਾਂਡ ਵਿੱਚ ਗ਼ਲਤੀ ਨਾਲ ਗੁਰਮੀਤ ਸਿੰਘ ਟੋਨੀ ਦੇ ਗੋਲੀਆਂ ਲੱਗ ਗਈਆਂ ਤੇ ਉਹ ਓਥੇ ਮੌਕੇ 'ਤੇ ਹੀ ਸ਼ਹੀਦ ਹੋ ਗਿਆ। ਉਹ ਬੱਚਿਆਂ ਤੇ ਔਰਤਾਂ ਨੂੰ ਜ਼ਬਰਦਸਤੀ ਦੂਜਿਆਂ ਵਿੱਚੋਂ ਅਲੱਗ ਕਰ ਰਿਹਾ ਸੀ ਤਾਂ ਕਿ ਬਚ ਜਾਣ ਪਰ ਉਹਨਾਂ ਨੂੰ ਬਚਾਉਂਦਾ-ਬਚਾਉਂਦਾ ਖ਼ੁਦ ਹੀ ਮਾਰਿਆ ਗਿਆ ।

## ਸਾਹਨੀ 'ਤੇ ਹਮਲਾ

ਲਾਲੜੂ ਕਾਂਡ ਤੋਂ ਪਹਿਲਾਂ ਅਸੀਂ ਅਕਾਲੀ ਦਲ ਲੌਂਗੋਵਾਲ ਚੰਡੀਗੜ੍ਹ ਦੇ ਪ੍ਰਧਾਨ 'ਤੇ ਉਸ ਦੀ ਦੁਕਾਨ ਵਿੱਚ ਹਮਲਾ ਕੀਤਾ। ਸਾਹਨੀ ਦੇ ਇਸ ਹਮਲੇ ਵਿੱਚ ਮੈਂ, ਚਰਨਜੀਤ ਸਿੰਘ ਤਲਵੰਡੀ ਤੇ ਮਨਜੀਤ ਸਿੰਘ ਮੰਜੂ ਸਕੂਟਰ 'ਤੇ ਗਏ। ਦੁਕਾਨ ਦੇ ਬਾਹਰ ਉਸ ਦਾ ਗਾਰਡ ਖੜ੍ਹਾ ਸੀ ਤੇ ਜਾਂਦਿਆਂ ਹੀ ਵੀਰ ਚਰਨਜੀਤ ਸਿੰਘ ਨੇ ਪਿਸਟਲ ਦੀ ਗੋਲੀ ਗਾਰਡ ਦੇ ਕੰਨ 'ਤੇ ਮਾਰੀ, ਉਹ ਤਾਂ ਸੁਟਾਂ ਬੰਨ੍ਹ ਗਿਆ। ਅਸੀਂ ਇਕਦਮ ਸਾਰੇ ਦੁਕਾਨ ਦੇ ਅੰਦਰ ਚਲੇ ਗਏ। ਦੁਕਾਨ ਕਾਫ਼ੀ ਵੱਡੀ ਸੀ ਤੇ ਕਾਫ਼ੀ ਭੀੜ ਵਾਲੀ ਜਗ੍ਹਾ 'ਤੇ ਸੀ। ਉਹ (ਸਾਹਨੀ) ਦੁਕਾਨ ਦੇ ਵਿੱਚ ਹੀ ਕਿਤੇ ਲੁਕ ਗਿਆ ਸੀ ਜਾਂ ਪਿਛਲੇ ਦਰਵਾਜ਼ੇ ਰਾਹੀਂ ਭੱਜ ਗਿਆ ਹੋਵੇਗਾ। ਅਸੀਂ ਦੁਕਾਨ ਵਿੱਚ ਕਾਫ਼ੀ ਲੱਭਦੇ ਰਹੇ ਪਰ ਨਹੀਂ ਲੱਭਿਆ। ਦੁਕਾਨ ਟੈਂਟ ਵਾਲੀ ਵਿਆਹ-ਸ਼ਾਦੀਆਂ ਲਈ ਕਿਰਾਏ ਦੇਣ ਵਾਲੀ ਸੀ। ਫਿਰ ਮੈਂ ਜਨਰਲ ਲਾਭ ਸਿੰਘ ਨੂੰ ਹੁਸ਼ਿਆਰਪੁਰ (ਟਾਂਡੇ) ਕਿਸੇ ਪਿੰਡ ਵਿੱਚ ਮਿਲਿਆ ਤਾਂ ਜਨਰਲ ਲਾਭ ਸਿੰਘ ਜੀ ਮੇਰੇ ਨਾਲ ਕਾਫ਼ੀ ਨਰਾਜ਼ ਹੋਏ ਕਿ ਤੂੰ ਸਾਹਨੀ ਦੇ ਐਕਸ਼ਨ ਵਿੱਚ ਕਿਉਂ ਗਿਆ ਕਿਉਂਕਿ ਮੈਨੂੰ ਸਾਰਿਆਂ ਨੇ ਮਨ੍ਹਾ ਕੀਤਾ ਸੀ ਕਿ ਤੂੰ ਕਿਸੇ ਐਕਸ਼ਨ ਵਿੱਚ ਨਹੀਂ ਜਾਣਾ। ਭਾਜੀ ਲਾਭ ਸਿੰਘ ਨੇ ਕਿਹਾ ਕਿ ਅੱਗੇ ਤੂੰ ਇਸ ਤਰ੍ਹਾਂ ਕੀਤਾ ਤਾਂ ਮੈਂ ਵੀ ਫਿਰ ਐਕਸ਼ਨਾਂ ਵਿੱਚ ਜਾਣਾ ਸ਼ੁਰੂ ਕਰ ਦੇਣਾ ਹੈ। ਅਸੀਂ ਸਾਰੇ ਹੀ ਭਾਜੀ ਲਾਭ ਸਿੰਘ ਜੀ ਨੂੰ ਐਕਸ਼ਨਾਂ ਵਿੱਚ ਜਾਣ ਤੋਂ ਮਨ੍ਹਾ ਕੀਤਾ ਸੀ ਤੇ ਉਸ ਨੇ ਇਸ ਸ਼ਰਤ 'ਤੇ ਐਕਸ਼ਨਾਂ 'ਤੇ ਨਾ ਜਾਣਾ ਮੰਨ ਲਿਆ ਸੀ ਕਿ ਹਰਜਿੰਦਰ ਸਿੰਘ ਵੀ ਫਿਰ ਨਹੀਂ ਜਾਣਾ ਚਾਹੀਦਾ। ਮੈਂ ਤਾਂ ਸਾਹਨੀ ਦੇ ਐਕਸ਼ਨ ਵਿੱਚ ਜਾਣ ਬਾਰੇ ਨਹੀਂ ਸੀ ਦੱਸਿਆ ਕਿਉਂਕਿ ਮੈਨੂੰ ਪਤਾ ਸੀ ਕਿ ਭਾਜੀ ਲਾਭ ਸਿੰਘ ਗੁੱਸੇ ਤੇ ਨਰਾਜ਼ ਹੋਣਗੇ ਪਰ (ਜਨਰਲ) ਕੰਵਰਜੀਤ ਸਿੰਘ ਸੁਲਤਾਨਵਿੰਡ ਤੇ ਬਾਬਾ ਬਲਵਿੰਦਰ ਸਿੰਘ ਨੇ ਦੱਸ ਦਿੱਤਾ ਸੀ। ਇਸ ਤੋਂ ਬਾਅਦ ਮੈਂ ਬਾਵੇ ਵੀਰ ਕੋਲ ਦਿੱਲੀ ਆ ਗਿਆ ।



# ਕਿਤੇ ਜਰਨੈਲੀਆਂ ਪੰਥਕ ਕਾਰਜ ਵਿੱਚ ਰੁਕਾਵਟ ਨਾ ਬਣ ਖਲੋਣ

**ਭਾਈ ਜਿੰਦੇ ਦੀ ਜ਼ੁਬਾਨੀ**

ਮਥਰਾ ਸਿੰਘ ਦੀ ਸ਼ਹੀਦੀ ਤੋਂ ਪਹਿਲਾਂ ਇੱਕ ਵਾਰ ਸ੍ਰ. ਲਾਭ ਸਿੰਘ ਹੋਰਾਂ ਨੇ ਸਲਾ ਕੀਤੀ ਕਿ ਮੈਨੂੰ ਸੈਕਿੰਡ ਜਨਰਲ ਬਣਾ ਦਿੱਤਾ ਜਾਵੇ। ਲਾਭ ਸਿੰਘ ਨੇ ਕਿਹਾ ਕਿ ਅਗਰ ਮੈਨੂੰ ਕੁ ਹੋ ਗਿਆ ਤਾਂ ਤੂੰ ਜਥੇਬੰਦੀ ਦੀ ਕਮਾਂਡ ਸੰਭਾਲੇਂਗਾ। ਫਿਰ ਬਿੱਟੂ, ਬਲਵਾਨ, ਚਰਨਜੀਤ ਸਿੰ ਹੋਰਾਂ ਮੇਰੇ ਨਾਲ ਸਲਾਹ ਕੀਤੀ। ਮੈਂ ਉਹਨਾਂ ਨੂੰ ਸਾਫ਼ ਇਨਕਾਰ ਕਰ ਦਿੱਤਾ। ਮੈਂ ਆਖਿਆ 'ਬਿੱਟੂ ਨੂੰ ਬਣਾ ਦਿਓ ਜਾਂ ਬਲਵਾਨ ਨੂੰ ਬਣਾ ਦਿਓ, ਪਰ ਮੈਂ ਨਹੀਂ ਬਣਨਾ।'

ਇਸ ਕਰ ਕੇ ਸਾਰੇ ਮੇਰੇ ਨਾਲ ਕਾਫ਼ੀ ਗੁੱਸੇ ਹੋਏ। ਪਹਿਲਾਂ ਵੀ ਲਾਭ ਸਿੰਘ ਨੇ ਮੈਨੂੰ ਕਈ ਵਾਰ ਕਿਹਾ ਸੀ ਕਿ ਮੈਂ ਨਹੀਂ ਜਨਰਲ ਰਹਿਣਾ ਚਾਹੁੰਦਾ, ਤੂੰ ਜ਼ਿੰਮੇਵਾਰੀ ਸਾਂਭ ਲੈ। ਮੈਂ ਉਸ ਨੂੰ ਬਹੁਤ ਗੁੱਸੇ ਨਾਲ ਇਹ ਜਵਾਬ ਦਿੱਤਾ ਕਿ ਅੱਗੇ ਤੋਂ ਇਹੋ ਜਿਹੀ ਗੱਲ ਕੀਤੀ ਤਾਂ ਮੈਂ ਖਿਨਾਂ ਦੇ ਚਲਾ ਜਾਵਾਂਗਾ ਅਤੇ ਕਦੇ ਨਹੀਂ ਮਿਲਾਂਗਾ। ਫਿਰ ਜਨ: ਲਾਭ ਸਿੰਘ ਨੇ ਮੈਨੂੰ ਗੁੱਸੇ ਵਿੱਚ ਵੇਖ ਕੇ ਜੱਫੀ ਪਾ ਲਈ ਤੇ ਆਖਦਾ- 'ਮੈਂ ਅੱਗੇ ਤੋਂ ਇਸ ਤਰ੍ਹਾਂ ਨਹੀਂ ਕਰਾਂਗਾ।' ਪਰ ਫਿਰ ਵੀ ਕਹਿੰਦਾ ਰਹਿੰਦਾ ਸੀ।

ਜਨ: ਲਾਭ ਸਿੰਘ ਮੇਰੇ ਨਾਲ ਬਹੁਤ ਹੀ ਪਿਆਰ ਕਰਦਾ ਸੀ। 1984 ਬਲਿਊ ਸਟਾਰ ਤੋਂ ਪਹਿਲਾਂ ਲਾਭ ਸਿੰਘ, ਬਖਸ਼ੀਸ਼ ਸਿੰਘ ਮਾਲੋਵਾਲ ਨਾਲ ਮਿਲ ਕੇ ਐਕਸ਼ਨ ਕਰਦਾ ਹੁੰਦਾ ਸੀ। ਉਸ ਨੇ ਬਖਸ਼ੀਸ਼ ਸਿੰਘ ਤੋਂ ਕਾਫ਼ੀ ਮੇਰੇ ਬਾਰੇ ਗੱਲਾਂ ਸੁਣੀਆਂ ਸਨ। ਜਨ: ਲਾਭ ਸਿੰਘ ਮੈਨੂੰ ਕਹਿੰਦਾ, 'ਜੇ ਤੂੰ ਮੈਨੂੰ 84 ਤੋਂ ਪਹਿਲਾਂ ਮਿਲ ਜਾਂਦਾ ਤਾਂ ਆਪਾਂ ਰਲ ਕੇ ਬਹੁਤ ਐਕਸ਼ਨ ਕਰਦੇ ਸੀ।' ਮੈਂ ਆਖਿਆ- 'ਐਕਸ਼ਨ ਤਾਂ ਮੈਂ ਵੀ ਕਰਨੇ ਚਾਹੁੰਦਾ ਸੀ, ਪਰ ਫ਼ੈਡਰੇਸ਼ਨ ਦੇ ਅਮਰਜੀਤ ਸਿੰਘ ਚਾਵਲਾ, ਹਰਪ੍ਰੀਤ ਸਿੰਘ ਵਿਛੋਆ ਆਦਿ ਮੈਨੂੰ ਫ਼ੈਡਰੇਸ਼ਨ ਦੇ ਉਲਟ ਸਮਝਦੇ ਸੀ। ਕਈ ਵਾਰ ਉਹਨਾਂ ਮੈਨੂੰ ਮਰਵਾਉਣ ਦਾ ਵੀ ਯਤਨ ਕੀਤਾ, ਪਰ ਹਰ ਵਾਰੀ ਨਾਕਾਮਯਾਬ ਰਹੇ।'

ਜਨ: ਲਾਭ ਸਿੰਘ ਤੋਂ ਜਥੇਬੰਦੀ ਦੇ ਸਾਰੇ ਸਿੰਘ ਵੀ ਬਹੁਤ ਡਰਦੇ ਸਨ। ਉਸ ਨੂੰ ਕੋਈ ਗੱਲ ਵੀ ਕਹਿਣੀ ਹੁੰਦੀ ਸੀ ਤਾਂ ਸਾਰੇ ਮੈਨੂੰ ਕਹਿੰਦੇ ਸਨ, ਕਿਉਂਕਿ ਮੇਰੀ ਹਰ ਗੱਲ ਉਹ ਮੰਨਦਾ ਸੀ। ਭਾਵੇਂ ਮੈਂ ਗਲਤ ਵੀ ਹੋਵਾਂ, ਕਦੇ ਮੈਨੂੰ ਕਿਸੇ ਗੱਲੋਂ ਜਵਾਬ ਨਹੀਂ ਸੀ ਦਿੰਦਾ, ਉਹ ਮੈਨੂੰ ਆਪਣਾ ਸਭ ਤੋਂ ਇਤਬਾਰ ਵਾਲਾ ਆਦਮੀ ਮੰਨਦਾ ਸੀ ਅਤੇ ਮੇਰੀ ਬਹੁਤ ਇੱਜ਼ਤ ਕਰਦਾ ਸੀ।

ਲਾਭ ਸਿੰਘ ਮੇਰੇ ਨਾਲ ਹੀ ਸਦਾ ਰਹਿਣਾ ਚਾਹੁੰਦਾ ਸੀ, ਪਰ ਬਾਕੀ ਸਿੰਘਾਂ ਵੱਲੋਂ ਹੁਕਮ ਸੀ, 'ਤੁਸੀਂ ਦੋਵੇਂ ਇਕੱਠੇ ਕਦੇ ਨਹੀਂ ਰਹਿਣਾ ਤਾਂ ਕਿ ਕਦੇ ਦੋਵੇਂ ਹੀ ਇਕੱਠੇ ਪੁਲੀਸ ਦੇ ਹੱਥ ਆ ਜਾਓ...।' ਜਦੋਂ ਵੀ ਕੋਈ ਚੀਜ਼ ਲਾਭ ਸਿੰਘ ਨੇ ਲੈਣੀ ਹੁੰਦੀ ਤਾਂ ਉਹ ਮੈਨੂੰ ਆਖਦਾ। ਕੱਪੜਿਆਂ ਤਕ ਉਸ ਨੂੰ ਮੈਂ ਸੀਂਵਾਂ ਕੇ ਦਿੰਦਾ ਸੀ। ਸਾਨੂੰ ਦਹਾਂ ਨੂੰ ਇਕੱਠੇ ਰਹਿਣ ਤੋਂ ਭਾਵੇਂ ਮਨ੍ਹਾ ਕੀਤਾ ਸੀ, ਪਰ ਫਿਰ ਵੀ ਤਕਰੀਬਨ ਅਸੀਂ ਇਕੱਠੇ ਹੀ ਰਹਿੰਦੇ ਸੀ। ਮੈਨੂੰ ਲਾਭ ਸਿੰਘ ਨੇ (ਸਪੈਸ਼ਲੀ) ਮਰੂਤੀ ਵੈਨ ਲੈ ਕੇ ਦਿੱਤੀ, ਮੈਂ ਬਹੁਤ ਕਿਹਾ ਕਿ 'ਜਥੇਬੰਦੀ ਕੋਲ ਪੈਸੇ ਦੀ ਥੁੜ ਹੈ, ਬਾਅਦ ਵਿੱਚ ਲੈ ਲਵਾਂਗੇ।' ਪਰ ਲਾਭ ਸਿੰਘ ਨੇ ਮੈਨੂੰ ਕਾਰ ਜ਼ਬਰਦਸਤੀ ਲੈ ਕੇ ਦਿੱਤੀ। ਮੈਨੂੰ ਭਾਅ ਜੀ ਲਾਭ ਸਿੰਘ ਕਹਿੰਦਾ; 'ਮੇਰੀ ਦਿਲੀ ਖ਼ਾਹਿਸ਼ ਹੈ ਕਿ ਵਾਹਿਗੁਰੂ ਨੇ ਪੈਸਿਆਂ ਦਾ ਕੋਈ ਵੱਡਾ ਕੰਮ ਕਰ ਦਿੱਤਾ ਤਾਂ ਤੈਨੂੰ ਬਾਹਰ ਦੀ





ਇੰਪੋਰਟਡ ਕਾਰ ਹੌਂਡਾ 'ਤੇ ਵੇਖਣਾ ਚਾਹੁੰਦਾ ਹਾਂ।'

ਮੈਂ ਚਰਨਜੀਤ ਸਿੰਘ ਨੂੰ ਕਿਹਾ- 'ਮੈਨੂੰ ਸਾਰੇ ਜਣੇ ਜ਼ੋਰ ਦੇ ਰਹੇ ਨੇ ਕਿ ਤੂੰ ਜਨਰਲ ਬਣ ਜਾ, ਪਰ ਮੈਂ ਨਹੀਂ ਬਣਨਾ ਚਾਹੁੰਦਾ, ਇਸ ਕਰ ਕੇ ਤੂੰ ਮੇਰੀ ਮਦਦ ਕਰ।' ਅੱਗੋਂ ਚਰਨਜੀਤ ਸਿੰਘ ਵੀ ਕਹਿੰਦਾ, 'ਸਾਰੇ ਠੀਕ ਹੀ ਕਹਿ ਰਹੇ ਹਨ।' ਮੈਂ ਗੁੱਸੇ ਵਿੱਚ ਕਿਹਾ ਕਿ ਮੈਂ ਤੇਰੀ ਮਦਦ ਮੰਗ ਰਿਹਾ ਹਾਂ, ਤੂੰ ਵੀ ਉਹਨਾਂ ਦੀ ਗੱਲ ਕਰ ਰਿਹਾ ਹੈਂ। ਉਸ ਨੂੰ ਮੈਂ ਕਾਫ਼ੀ ਸਮਝਾਇਆ ਕਿ 'ਭਾਵੇਂ ਕੁਝ ਵੀ ਹੋ ਜਾਵੇ ਮੈਂ ਜਨਰਲ ਨਹੀਂ ਬਣਨਾ ਚਾਹੁੰਦਾ। ਇਹ ਜ਼ਿੰਮੇਵਾਰੀ ਨਿਭਾਉਣੀ ਬਹੁਤ ਔਖੀ ਹੈ, ਨਾਲੇ ਦੂਸਰੀਆਂ ਸਾਰੀਆਂ ਜਥੇਬੰਦੀਆਂ ਸਾਡੀ ਹਰ ਗੱਲ ਮੰਨਦੀਆਂ ਹਨ ਤੇ ਸਲਾਹ ਨਾਲ ਚੱਲਦੀਆਂ ਹਨ। ਮੈਂ ਤੇ ਮੇਰੇ ਸਾਥੀ ਇਸ ਤਰ੍ਹਾਂ ਜਥੇਬੰਦੀ ਦੇ ਮੁਖੀ ਬਣ ਗਏ ਤਾਂ ਉਹ ਸਾਡੀ ਗੱਲ ਇੰਨੀ ਨਹੀਂ ਮੰਨਣਗੇ, ਜਿੰਨੀ ਹੁਣ ਮੰਨਦੇ ਹਨ। ਜੇਕਰ ਜਥੇਬੰਦੀਆਂ ਵਿੱਚ ਆਪਸੀ ਝਗੜਾ ਜਾਂ ਫੁੱਟ ਪੈ ਜਾਵੇ ਤਾਂ ਅਸੀਂ ਸਮਝੌਤਾ ਵੀ ਕਰਵਾ ਸਕਦੇ ਹਾਂ।'



ਜਨਰਲ ਲਾਭ ਸਿੰਘ, ਭਾਈ ਚਰਨਜੀਤ ਸਿੰਘ ਚੰਨੀ ਤਲਵੰਡੀ
ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਕੁਲਜੀਤ ਸਿੰਘ

ਇਸ ਤਰ੍ਹਾਂ ਜਦੋਂ ਮੈਂ ਜਨਰਲ ਲਈ ਨਹੀਂ ਮੰਨਿਆ ਤਾਂ ਫਿਰ 4 ਲੈਫਟੀਨੈਂਟ ਜਨਰਲ ਬਣਾ ਦਿੱਤੇ। 3 ਜਨਰਲਾਂ ਨੂੰ ਪੰਜਾਬ ਦਾ ਸਾਰਾ ਹਿੱਸਾ ਦੇ ਦਿੱਤਾ। ਮੈਨੂੰ ਪੰਜਾਬ ਅਤੇ ਬਾਹਰਲੇ ਸਾਰੇ ਸੂਬਿਆਂ ਦੇ ਦੁਸ਼ਟਾਂ ਨੂੰ ਸੋਧਣ ਦਾ ਕੰਮ ਦਿੱਤਾ। ਇਸ ਮੀਟਿੰਗ ਵਿੱਚ ਮਥਰਾ ਸਿੰਘ, ਚਰਨਜੀਤ ਸਿੰਘ ਤਲਵੰਡੀ, ਗੁਰਨਾਮ ਸਿੰਘ ਅਤੇ ਮੈਨੂੰ ਲੈਫਟੀਨੈਂਟ ਜਨਰਲ ਚੁਣਿਆ ਗਿਆ ਸੀ।

ਮੈਂ ਅਤੇ ਮਥਰਾ ਸਿੰਘ ਨੇ ਸਾਰਿਆਂ ਅੱਗੇ ਬੇਨਤੀ ਕੀਤੀ ਕਿ ਅਸੀਂ ਇਹਨਾਂ ਅਹੁਦਿਆਂ ਦੇ ਲਾਇਕ ਨਹੀਂ ਹਾਂ। ਕੁਝ ਕਾਰਨਾਂ ਕਰ ਕੇ ਅਸੀਂ ਨਹੀਂ ਬਣਨਾ ਚਾਹੁੰਦੇ। ਸਾਡੀ ਗੱਲ ਕਿਸੇ ਨਾ ਮੰਨੀ, ਸਾਡੀ ਸਲਾਹ ਤੋਂ ਬਗੈਰ ਹੀ ਜ਼ਬਰਦਸਤੀ ਸਾਨੂੰ ਲੈਫਟੀਨੈਂਟ ਜਨਰਲ ਬਣਾ ਦਿੱਤਾ। ਅਸੀਂ ਇਹ ਬੇਨਤੀ ਕੀਤੀ ਸੀ ਕਿ ਅਸੀਂ ਇੱਕ ਵਰਕਰ ਦੇ ਤੌਰ ਤੁਹਾਡੇ ਨਾਲ ਚੱਲਾਂਗੇ, ਇਸ ਵਿੱਚ ਤੁਹਾਨੂੰ ਵੀ ਫ਼ਾਇਦਾ ਹੈ ਤੇ ਸਾਨੂੰ ਵੀ। ਪਰ ਉਹ ਕਹਿੰਦੇ ਤੁਹਾਡਾ ਨਾਂ ਹੋਣ ਕਰ ਕੇ ਜਨਰਲ ਬਣਾਉਣ ਦਾ ਜਥੇਬੰਦੀ ਨੂੰ ਕਾਫ਼ੀ ਫ਼ਾਇਦਾ ਹੈ।..........

> ਕਲਗੀ ਵਾਲਿਆ ਤੇਰੀ ਅਸੀਸ ਲੈ ਕੇ, ਅਸੀਂ ਚੋਟੀ ਹਿਮਾਲਾ ਦੇ ਡਟ ਜਾਂਗੇ
> ਅਸੀਂ ਪੰਥ ਗੁਲਾਮ ਨਹੀਂ ਰਹਿਣ ਦੇਣਾ, ਭਾਵੇਂ ਬੰਦ ਬੰਦ ਕਟ ਜਾਂਗੇ।
> ਪੰਥੀ ਨਨਕਾਣਵੀ



# ਦਿੱਲੀ ਵਿੱਚ ਦੂਜੀ ਗ੍ਰਿਫਤਾਰੀ

## ਭਾਈ ਜਿੰਦੇ ਦੀ ਜ਼ੁਬਾਨੀ

ਅਸੀਂ ਭਾਈ ਸੁੱਖੇ ਤੇ ਜਿੰਮੇ ਵੀਰ ਨੂੰ ਛੁਡਾਉਣ ਲਈ ਪ੍ਰੋਗਰਾਮ ਬਣਾਇਆ, ਪਰ ਇੱਕ ਨੇੜਲੇ ਵੀਰ ਨੇ ਮੈਨੂੰ ਦੱਸਿਆ ਕਿ ਕੋਈ ਬੰਦਾ ਇੱਕ ਵੱਡਾ ਐਕਸ਼ਨ ਕਰਾਉਣ ਲਈ ਆਪਾਂ ਨੂੰ ਮਦਦ ਦੇਣ ਲਈ ਤਿਆਰ ਹੈ। ਉਸ ਨਾਲ ਕੱਲ੍ਹ ਨੂੰ ਬੰਗਲਾ ਸਾਹਿਬ ਗੁਰਦੁਆਰੇ ਟਾਈਮ ਰੱਖਿਆ ਹੈ।

ਮੈਂ ਉਸ ਬੰਦੇ ਬਾਰੇ ਵੀਰ ਨੂੰ ਪੁੱਛਿਆ ਤਾਂ ਵੀਰ ਨੇ ਕਿਹਾ ਕਿ ਉਹ ਬਾਬਾ ਬਲਵਿੰਦਰ ਸਿੰਘ ਤੇ (ਜਨ:) ਕੰਵਰਜੀਤ ਸਿੰਘ ਸੁਲਤਾਨਵਿੰਡ ਹੁਰਾਂ ਦਾ ਵਾਕਿਫ਼ ਹੈ ਤੇ ਕਾਫ਼ੀ ਚੜ੍ਹਦੀ ਕਲਾ ਵਾਲਾ ਸਿੰਘ ਹੈ।

ਮੈਂ ਤੇ ਬਾਵਾ ਵੀਰ ਉਸ ਸਿੰਘ ਨੂੰ ਗੁਰਦੁਆਰਾ ਬੰਗਲਾ ਸਾਹਿਬ ਮਿਲਣ ਗਏ। ਉਸ ਦਿਨ ਬਹੁਤ ਮੀਂਹ ਪੈ ਰਿਹਾ ਸੀ ਤੇ ਅਸੀਂ ਬੁਰੀ ਤਰ੍ਹਾਂ ਮੀਂਹ ਨਾਲ ਭਿੱਜੇ ਸੀ। ਸਰੋਵਰ ਦੇ ਨੇੜੇ ਕਮਰਿਆਂ ਕੋਲ ਸਾਨੂੰ ਬਾਬਾ ਬਲਵਿੰਦਰ ਸਿੰਘ ਤੇ ਉਹ ਆਦਮੀ, ਜਿਸ ਦੀ ਉਮਰ ਪੰਜਾਹ ਕੁ ਸਾਲ ਦੀ ਹੋਵੇਗੀ, ਮਿਲਿਆ।

ਉਸ ਬੰਦੇ ਦਾ ਖੁੱਲ੍ਹਾ ਚਿੱਟਾ ਦਾੜ੍ਹਾ ਸੀ ਤੇ ਉਹ ਕਾਫ਼ੀ ਸਿਹਤਮੰਦ ਸੀ।

ਫਤਹਿ ਬੁਲਾਉਣ ਤੋਂ ਬਾਅਦ ਉਹ ਸਾਨੂੰ ਇੱਕ ਕਮਰੇ ਵਿੱਚ ਲੈ ਗਏ ਤੇ ਦੁੱਧ ਵਗੈਰਾ ਪਿਆਇਆ। ਉਹਨਾਂ ਕਮਰਿਆਂ ਵਿੱਚ ਸੇਵਾ ਵਾਲੇ ਰਹਿੰਦੇ ਸੀ ਤੇ ਉਸ ਆਦਮੀ ਦੇ ਸਾਰੇ ਵਾਕਿਫ਼ ਸਨ।

ਲੰਮੀ ਗੱਲਬਾਤ ਪਿੱਛੋਂ ਉਸ ਆਦਮੀ ਨੇ ਐਕਸ਼ਨ ਲਈ ਸਾਨੂੰ ਇੱਕ ਟੈਲੀਫੋਨ ਨੰਬਰ ਐਕਸਚੇਂਜ ਦਾ ਦਿੱਤਾ ਤੇ ਇੱਕ ਕੁੜੀ ਦਾ ਨਾਂ ਦੱਸਿਆ। ਸ਼ਾਇਦ ਅਨੀਤਾ ਨਾਂ ਸੀ। ਉਸ ਨੇ ਕਿਹਾ ਕਿ ਤੁਸੀਂ ਇਸ ਕੋਲੋਂ ਮੇਰੇ ਬਾਰੇ ਕਦੇ ਵੀ ਪੁੱਛ ਸਕਦੇ ਹੋ ਫ਼ੋਨ ਕਰ ਕੇ।

ਕਾਫ਼ੀ ਲੰਮੀ ਗੱਲਬਾਤ ਪਿੱਛੋਂ ਅਸੀਂ ਉਹਨਾਂ ਨਾਲ ਅਗਲੇ ਦਿਨ ਦਾ ਫਿਰ ਗੁਰਦੁਆਰਾ ਸਾਹਿਬ ਨਾਨਕ ਪਿਆਓ ਜਮਨਾ ਦੇ ਕੰਢੇ ਦਾ ਟਾਈਮ ਰੱਖ ਲਿਆ, ਜਿੱਥੇ ਉਸ ਨੇ ਐਕਸ਼ਨ ਦੇ ਬਾਰੇ ਕੁਝ ਜਾਣਕਾਰੀ ਦੇਣ ਲਈ ਨਾਲ ਲੈ ਕੇ ਜਾਣਾ ਸੀ।

ਅਗਲੇ ਦਿਨ ਮੈਂ ਤਾਂ ਸਿਹਤ ਠੀਕ ਨਾ ਹੋਣ ਕਰ ਕੇ ਨਾ ਜਾ ਸਕਿਆ ਪਰ ਬਾਵਾ ਵੀਰ ਇਕੱਲਾ ਹੀ ਚਲਾ ਗਿਆ। ਉਹ ਸਕੂਟਰ ਰਸਤੇ ਵਿੱਚ ਬੱਸ ਅੱਡੇ 'ਤੇ ਲਾ ਗਿਆ।

ਨਾਨਕ ਪਿਆਓ ਗੁਰਦੁਆਰਾ ਸਾਹਿਬ 'ਚ ਉਸੇ ਦਿਨ ਦਾ ਹੀ ਵੀਰ ਚਰਨਜੀਤ ਸਿੰਘ ਤਲਵੰਡੀ ਤੇ ਵੀਰ (ਜਨ:) ਪਰਮਜੀਤ ਸਿੰਘ ਪੰਜਵੜ ਦਾ ਵੀ ਮਿਲਣ ਦਾ ਪ੍ਰੋਗਰਾਮ ਸੀ। ਉਹਨਾਂ ਨੇ ਸਾਨੂੰ ਦੇਣ ਲਈ ਟਰੱਕ ਤੇ ਹਥਿਆਰ (ਅਸਲਾ) ਲੈ ਕੇ ਆਉਣਾ ਸੀ, ਪਰ ਉਹ ਉਸ ਦਿਨ ਆਏ ਹੀ ਨਹੀਂ। ਉਹਨਾਂ ਨੇ ਪਹਿਲਾਂ ਹੀ ਗੱਲ ਕੀਤੀ ਸੀ ਕਿ ਦੋ-ਤਿੰਨ ਦਿਨ ਲਗਾਤਾਰ ਵੇਖਦੇ ਰਿਹੋ। ਇਸ ਕਰ ਕੇ ਅਗਲੇ ਦਿਨ ਦਾ ਫਿਰ ਪ੍ਰੋਗਰਾਮ ਰੱਖ ਲਿਆ। ਵੀਰ ਚਰਨਜੀਤ ਸਿੰਘ ਹੁਰਾਂ ਦੱਸਿਆ ਸੀ ਕਿ ਅਸੀਂ ਇੱਕ-ਦੋ ਦਿਨ ਲੇਟ ਵੀ ਹੋ ਸਕਦੇ ਹਾਂ।

ਅਸੀਂ ਅਨਜਾਣ ਸਾਂ ਕਿ ਜਿਹੜਾ ਬੰਦਾ (ਬੁੱਢਾ) ਬਾਬਾ ਬਲਵਿੰਦਰ ਸਿੰਘ





ਹੁਰਾਂ ਪੰਥਕ ਸਮਝ ਕੇ ਸਾਨੂੰ ਮਿਲਾਇਆ ਸੀ, ਉਹ ਅਸਲ ਵਿੱਚ ਇੰਟੈਲੀਜੈਂਸ ਬਿਊਰੋ (ਆਈ.ਬੀ.) ਨਾਲ ਮਿਲਿਆ ਹੋਇਆ ਸੀ।

ਬਾਅਦ ਵਿੱਚ ਪਤਾ ਲੱਗਾ ਕਿ ਪਹਿਲੇ ਦਿਨ ਵੀ ਜਦੋਂ ਬਾਵਾ ਵੀਰ ਮੇਰੇ ਤੋਂ ਬਿਨਾਂ ਇਕੱਲਾ ਓਥੇ ਉਹਨਾਂ ਨੂੰ ਮਿਲਣ ਗਿਆ ਤਾਂ ਓਥੇ ਸਿਵਲ ਕੱਪੜਿਆਂ ਵਿੱਚ ਪੁਲੀਸ ਦਾ ਬਹੁਤ ਇੰਤਜ਼ਾਮ ਸੀ, ਪਰ ਮੈਂ ਨਾਲ ਨਾ ਹੋਣ ਕਰ ਕੇ ਪੁਲੀਸ ਨੇ ਬਾਵੇ ਨੂੰ ਹੱਥ ਪਾਉਣਾ ਠੀਕ ਨਾ ਸਮਝਿਆ ਤੇ ਵੀਰ ਦਾ ਪਿੱਛਾ ਕੀਤਾ। ਬਾਵੇ ਵੀਰ ਨੂੰ ਇਸ ਬਾਰੇ ਕੁਝ ਪਤਾ ਨਾ ਲੱਗਾ। ਪਰ ਫਿਰ ਜੋ ਪੁਲੀਸ ਵਾਲੇ ਪਿੱਛਾ ਕਰ ਰਹੇ ਸੀ, ਉਹਨਾਂ ਦਾ ਸਕੂਟਰ ਅਚਾਨਕ ਬੰਦ ਹੋ ਗਿਆ। ਏਨੇ ਚਿਰ ਨੂੰ ਵੀਰ ਉਹਨਾਂ ਦੀਆਂ ਅੱਖਾਂ ਤੋਂ ਦੂਰ ਹੋ ਗਿਆ ਤੇ ਉਹਨਾਂ ਨੂੰ ਸਾਡੇ ਟਿਕਾਣੇ ਬਾਰੇ ਪਤਾ ਨਾ ਲੱਗ ਸਕਿਆ।

ਓਧਰ ਉਸ ਬੁੱਢੇ ਦੇ ਘਰ ਸਭ ਕਾਸੇ ਤੋਂ ਬੇਖ਼ਬਰ ਵੀਰ ਕੰਵਰਜੀਤ ਸਿੰਘ ਸੁਲਤਾਨਵਿੰਡ ਤੇ ਬਾਪੂ ਮਲਕੀਅਤ ਸਿੰਘ ਰਾਜਸਥਾਨੀ ਵੀ ਠਹਿਰੇ ਹੋਏ ਸੀ, ਪਰ ਪੁਲੀਸ ਵਾਲੇ ਉਹਨਾਂ ਨੂੰ ਗ੍ਰਿਫ਼ਤਾਰ ਕਰ ਕੇ ਪਹਿਲਾਂ ਖੇਡ ਖ਼ਰਾਬ ਨਹੀਂ ਸੀ ਕਰਨਾ ਚਾਹੁੰਦੇ। ਉਹ ਪਹਿਲਾਂ ਮੈਨੂੰ ਹੀ ਕਾਬੂ ਕਰਨਾ ਚਾਹੁੰਦੇ ਸੀ ਤੇ ਫਿਰ ਬਾਕੀਆਂ ਨੂੰ। ਨਾਲੇ ਮੈਨੂੰ ਬਾਅਦ ਵਿੱਚ ਪਤਾ ਲੱਗਾ ਕਿ ਉਸ ਬੁੱਢੇ ਨੇ ਪੁਲੀਸ ਵਾਲਿਆਂ ਨੂੰ ਆਖਿਆ ਸੀ ਕਿ ਪਹਿਲਾਂ ਤੁਸੀਂ ਇਸ ਨੂੰ (ਮੈਨੂੰ) ਫੜ ਲਉ, ਉਹਨਾਂ ਨੂੰ ਤਾਂ ਮੈਂ ਕਦੇ ਵੀ ਫੜਾ ਸਕਦਾ ਹਾਂ। ਉਹਨਾਂ ਦਾ ਤੁਸੀਂ ਫ਼ਿਕਰ ਨਾ ਕਰੋ। ਦਰਅਸਲ ਉਸ ਨੇ ਪੁਲੀਸ ਵਾਲਿਆਂ ਕੋਲ ਇਹ ਬੋਲੀ ਵਰਤੀ ਸੀ ਕਿ ਪਹਿਲਾਂ ਵੱਡੀ ਮੱਛੀ ਕਾਬੂ ਕਰੋ, ਛੋਟੀਆਂ ਮੱਛੀਆਂ ਬਾਅਦ ਵਿੱਚ ਫੜ ਲਿਉ।

ਓਧਰ ਨੋਇਡਾ ਫਲੈਟ ਵਿੱਚ ਮੈਂ ਇਕੱਲਾ ਸੀ ਤੇ ਮੇਰਾ ਇਕੱਲੇ ਦਾ ਦਿਲ ਨਹੀਂ ਸੀ ਲੱਗ ਰਿਹਾ।

ਐਨ ਉਸੇ ਵੇਲੇ ਬੰਬੇ ਤੋਂ ਸਿੰਦੂ ਵੀਰ ਆ ਗਿਆ। ਜਦੋਂ ਮੈਂ ਸਿੰਦੂ ਵੀਰ ਨੂੰ ਦੇਖਿਆ ਤਾਂ ਮੈਨੂੰ ਚਾਅ ਚੜ੍ਹ ਗਿਆ, ਪਰ ਉਹ ਬੱਸ ਅੱਡੇ ਤੋਂ ਆਉਂਦਾ ਹੋਇਆ ਡੀਲਕਸ ਬੱਸ ਦੀ ਚੰਡੀਗੜ੍ਹ ਦੀ ਟਿਕਟ ਵੀ ਆਪਣੇ ਲਈ ਬੁੱਕ ਕਰਵਾ ਲਿਆਇਆ ਸੀ। ਜਦੋਂ ਮੈਨੂੰ ਸਿੰਦੂ ਵੀਰ ਨੇ ਟਿਕਟ ਬੁੱਕ ਬਾਰੇ ਦੱਸਿਆ ਤਾਂ ਮੈਂ ਆਖਿਆ, "ਮੈਂ ਤੈਨੂੰ ਜਾਣ ਨਹੀਂ ਦੇਣਾ, ਭਾਵੇਂ ਕੁਝ ਵੀ ਹੋ ਜਾਵੇ।"

ਪਰ ਵੀਰ ਨੇ ਮੈਨੂੰ ਇਸ ਸ਼ਰਤ 'ਤੇ ਮਨਾ ਲਿਆ ਕਿ ਮੈਂ ਦੋ ਦਿਨਾਂ ਤਕ ਹਰ ਹਾਲਤ 'ਚ ਵਾਪਸ ਆ ਜਾਵਾਂਗਾ। ਵੀਰ ਨੇ ਕਿਸੇ ਨੂੰ ਮਿਲਣ ਦਾ ਸਮਾਂ ਦਿੱਤਾ ਸੀ, ਇਸ ਕਰ ਕੇ ਮੈਂ ਦੋ ਦਿਨਾਂ ਦੀ ਵੀਰ ਨੂੰ ਛੁੱਟੀ ਦੇ ਦਿੱਤੀ ਤੇ ਹੱਥ ਘੁੱਟ ਕੇ, ਜੱਫੀ ਵਿੱਚ ਲੈ ਕੇ ਵਾਪਸ ਆਉਣ ਦਾ ਵਾਅਦਾ ਲੈ ਲਿਆ।

ਮੈਂ ਘਰ ਦੇ ਬਾਹਰੋਂ ਸਿੰਦੂ ਵੀਰ ਨੂੰ ਬੱਸ 'ਤੇ ਚੜ੍ਹਾ ਆਇਆ। ਸ਼ਾਮ ਨੂੰ ਬਾਵਾ ਵੀਰ ਵੀ ਆ ਗਿਆ। ਵੀਰ ਨੇ ਦੱਸਿਆ, "ਚਰਨਜੀਤ ਵੀਰ ਹੁਰੀਂ ਨਹੀਂ ਆਏ ਤੇ ਐਕਸ਼ਨ ਵਾਲੇ ਪਾਸੇ ਵੀ ਕੱਲ੍ਹ ਹੀ ਜਾਵਾਂਗੇ।"

ਬਾਵਾ ਵੀਰ ਕੱਲ੍ਹ ਦਾ ਸਮਾਂ ਦੇ ਆਇਆ ਸੀ, ਉਸ ਬੁੱਢੇ ਨੂੰ ਤੇ ਬਾਬਾ ਬਲਵਿੰਦਰ ਸਿੰਘ ਵੀਰ ਨੂੰ।

ਅਗਲੇ ਦਿਨ ਵੀ ਮੇਰੀ ਸਿਹਤ ਠੀਕ ਨਹੀਂ ਸੀ, ਸਰੀਰ ਕਾਫ਼ੀ ਰੁਕਿਆ ਸੀ, ਪਰ ਫਿਰ ਵੀ ਮੈਂ ਬਾਵੇ ਵੀਰ ਨਾਲ ਚੱਲ ਪਿਆ।

ਅਸੀਂ ਦੋਵੇਂ ਸਕੂਟਰ 'ਤੇ ਘਰੋਂ ਤੁਰੇ। ਸਰੀਰ ਠੀਕ ਨਾ ਹੋਣ ਕਰ ਕੇ ਉਸ



ਦਿਨ ਕੁਝ ਖਾਧਾ ਵੀ ਨਹੀਂ ਸੀ, ਨਿਰਣੇ ਕਾਲਜੇ ਹੀ ਘਰੋਂ ਤੁਰ ਪਏ।

ਜਦੋਂ ਅਸੀਂ ਜਮਨਾ ਕੰਢੇ ਗੁਰਦੁਆਰਾ ਸਾਹਿਬ ਪਹੁੰਚੇ ਤਾਂ ਓਥੇ ਸਾਨੂੰ ਕੋਈ ਵੀ ਨਾ ਮਿਲਿਆ। ਕੁਝ ਸਮਾਂ ਅਸੀਂ ਓਥੇ ਖੜ੍ਹੇ ਰਹੇ। ਮੈਂ ਐਨਕ ਲਾਈਆਂ ਹੋਈਆਂ ਸੀ।



ਅਸਲ ਵਿੱਚ ਉਹ ਸਾਰਾ ਇਲਾਕਾ ਹੀ ਕਮਾਂਡੋਆਂ ਨੇ ਸਿਵਲ ਵਰਦੀ ਵਿੱਚ ਘੇਰਿਆ ਹੋਇਆ ਸੀ। ਕੁਝ ਤਾਂ ਚਾਦਰਾਂ ਬੰਨ੍ਹ ਕੇ ਟਰੱਕਾਂ ਵਾਲੇ ਬਣੇ ਸੀ ਤੇ ਉਹ ਪੁਲੀਸ ਵਾਲੇ ਵੀ ਉਹਨਾਂ ਨੇ ਓਥੇ ਲਿਆਂਦੇ ਸੀ, ਜਿਨ੍ਹਾਂ ਨੇ ਮੈਨੂੰ ਪਹਿਲਾਂ ਗ੍ਰਿਫ਼ਤਾਰ ਕੀਤਾ ਸੀ ਤਾਂ ਕਿ ਮੇਰੀ ਪਛਾਣ ਕਰ ਸਕਣ, ਪਰ ਐਨਕਾਂ ਲਾਈਆਂ ਹੋਣ ਕਰ ਕੇ ਉਹ ਪਛਾਣ ਨਾ ਸਕੇ।



ਇਹ ਮੈਨੂੰ ਬਾਅਦ 'ਚ ਪਤਾ ਲੱਗਾ ਕਿ ਜਦੋਂ ਅਸੀਂ ਵਾਪਸ ਤੁਰ ਪਏ ਤਾਂ ਪੁਲੀਸ ਨੇ ਮੈਨੂੰ ਪਛਾਣ ਲਿਆ ਤੇ ਫਿਰ ਕਮਾਂਡੋਆਂ ਨੂੰ ਇਸ਼ਾਰਾ ਕਰ ਦਿੱਤਾ ਕਿ ਉਹ ਇਹੋ ਹੀ ਹੈ। ਪਰ ਓਨੇ ਚਿਰ 'ਚ ਅਸੀਂ ਸਕੂਟਰ ਸਟਾਰਟ ਕਰ ਕੇ ਤੁਰ ਪਏ ਸੀ।



ਅਸੀਂ ਦੋਵੇਂ ਸਕੂਟਰ 'ਤੇ ਜਾ ਰਹੇ ਸੀ। ਬਾਵਾ ਵੀਰ ਸਕੂਟਰ ਚਲਾ ਰਿਹਾ ਸੀ ਤੇ ਮੈਂ ਪਿੱਛੇ ਬੈਠਾ ਸੀ। ਲਾਲ ਬੱਤੀ ਵਾਲਾ ਚੌਕ ਆਇਆ ਤਾਂ ਲਾਲ ਬੱਤੀ ਹੋਣ ਕਰ ਕੇ ਵੀਰ ਨੇ ਸਕੂਟਰ ਰੋਕ ਲਿਆ।

ਇਹ ਜਗ੍ਹਾ ਜਮਨਾ ਕੰਢੇ ਵਾਲੇ ਗੁਰਦੁਆਰਾ ਸਾਹਿਬ ਤੋਂ ਬਹੁਤ ਨੇੜੇ ਸੀ।



ਜਿਉਂ ਹੀ ਅਸੀਂ ਲਾਲ ਬੱਤੀ 'ਤੇ ਸਕੂਟਰ ਰੋਕਿਆ ਤਾਂ ਪੁਲੀਸ ਦੇ ਕਈ ਕਮਾਂਡੋਆਂ ਨੇ ਮੈਨੂੰ ਇਕਦਮ ਪਿੱਛੋਂ ਜੱਫਾ ਮਾਰ ਲਿਆ। ਉਹਨਾਂ ਨੇ ਮੇਰੀਆਂ ਬਾਹਾਂ ਵੀ ਵਲ ਲਈਆਂ।

ਮੈਂ ਸਮਝ ਗਿਆ ਕਿ ਸਾਡਾ ਪਿੱਛਾ ਕਾਫ਼ੀ ਚਿਰ ਤੋਂ ਹੋ ਰਿਹਾ ਸੀ।

ਬਾਵੇ ਵੀਰ ਨੂੰ ਵੀ ਜੱਫਾ ਮਾਰ ਲਿਆ ਗਿਆ।

ਮੇਰੀ ਡੱਬ ਵਿੱਚ ਪਿਸਟਲ ਸੀ। ਮੈਂ ਬੜੀ ਕੋਸ਼ਿਸ਼ ਕੀਤੀ ਕਿ ਪਿਸਟਲ ਨੂੰ ਹੱਥ ਪੈ ਜਾਵੇ, ਪਰ ਅਚਾਨਕ ਪਿੱਛੋਂ ਜੱਫਾ ਪੈਣ ਕਰ ਕੇ ਉਹਨਾਂ ਦੀ ਹੱਦੋਂ ਵੱਧ ਗਿਣਤੀ ਹੋਣ ਕਰ ਕੇ ਮੈਂ ਛੇਤੀ ਪਿਸਟਲ ਨੂੰ ਹੱਥ ਪਾਉਣ ਵਿੱਚ ਕਾਮਯਾਬ ਨਾ ਹੋ ਸਕਿਆ।



ਫਿਰ ਵੀ ਮੈਂ ਕਾਫ਼ੀ ਚਿਰ ਉਹਨਾਂ ਨਾਲ ਗੁੱਥਮ-ਗੁੱਥਾ ਹੁੰਦਾ ਰਿਹਾ। ਇਸ ਜੱਦੋ-ਜਹਿਦ ਵਿੱਚ ਇੱਕ ਵਾਰ ਮੇਰਾ ਹੱਥ ਪਿਸਟਲ ਨੂੰ ਪੈ ਵੀ ਗਿਆ, ਪਰ ਪਿਸਟਲ ਡੱਬ ਵਿੱਚ ਕਮੀਜ਼ ਦੇ ਥੱਲੇ ਸੀ, ਤੇ ਜਿੰਨੇ ਚਿਰ ਨੂੰ ਮੈਂ ਕਮੀਜ਼ ਵਿੱਚੋਂ ਕੱਢਦਾ... ਓਧਰੋਂ ਐਸ.ਪੀ. ਨੇ ਮੇਰੇ 'ਤੇ ਗੋਲੀਆਂ ਦੀ ਵਾਛੜ ਕਰ ਦਿੱਤੀ।

ਮੇਰੀਆਂ ਦੋਵੇਂ ਲੱਤਾਂ ਟੁੱਟ ਗਈਆਂ ਤੇ ਮੈਂ ਹੇਠਾਂ ਡਿੱਗ ਪਿਆ। ਮੇਰਾ ਪਿਸਟਲ ਉਹਨਾਂ ਨੇ ਕੱਢ ਲਿਆ। ਉਹਨਾਂ ਨੇ ਮੈਨੂੰ ਚੁੱਕ ਕੇ ਇੱਕ ਕਾਰ ਵਿੱਚ ਸੁੱਟ ਲਿਆ। ਉਸੇ ਕਾਰ ਵਿੱਚ ਹੀ ਪਿਛਲੀ ਸੀਟ 'ਤੇ ਬਾਵੇ ਵੀਰ ਨੂੰ ਵੀ ਮੇਰੇ ਕੋਲ ਹੀ ਸੁੱਟ ਲਿਆ ਗਿਆ।



ਮੇਰਾ ਦਿਮਾਗ ਤੇਜ਼ੀ ਨਾਲ ਕੰਮ ਕਰ ਰਿਹਾ ਸੀ।

ਮੈਂ ਕਾਰ ਵਿੱਚ ਬਹਿੰਦਿਆਂ ਹੀ ਬਾਵੇ ਵੀਰ ਨੂੰ ਸਹਿਜੇ ਜਿਹੇ ਆਖਿਆ, "ਆਪਾਂ ਇੱਥੇ ਹੀ ਮਿਲੇ ਹਾਂ, ਇਸ ਗੱਲ 'ਤੇ ਪੱਕਿਆਂ ਰਹੀਂ....।"



ਮੈਂ ਇਹ ਗੱਲ ਹੌਲੀ ਜਿਹੀ ਹੀ ਆਖੀ ਸੀ, ਫਿਰ ਵੀ ਉਹਨਾਂ ਪੁਲੀਸ ਵਾਲਿਆਂ ਦੇ ਕੰਨ ਖੜ੍ਹੇ ਹੋ ਗਏ। ਫਿਰ ਗੱਡੀ ਰੋਕੀ ਗਈ ਤੇ ਬਾਵੇ ਵੀਰ ਨੂੰ ਉਸ ਕਾਰ ਵਿੱਚੋਂ ਕੱਢ ਕੇ ਦੂਜੀ ਕਾਰ ਵਿੱਚ ਸੁੱਟ ਲਿਆ ਗਿਆ।





ਮੈਂ ਵੀਰ ਨੂੰ ਇਸ ਕਰ ਕੇ ਆਖਿਆ ਸੀ ਕਿ ਆਪਾਂ ਇੱਥੇ ਹੀ ਮਿਲੇ ਹਾਂ ਤਾਂ ਕਿ ਉਹ ਪੁਲੀਸ ਨੂੰ ਇਹੋ ਹੀ ਦੱਸੇ ਕਿ ਮੈਨੂੰ ਤਾਂ ਹੁਣੇ ਮਿਲਿਆ ਹੈ, ਪਤਾ ਨਹੀਂ ਕਿੱਥੋਂ ਆਇਆ।



ਬਾਵਾ ਵੀਰ ਆਪਣੇ ਕੋਲੋਂ ਵੀ ਕੋਈ ਗੱਲ ਬਣਾ ਸਕਦਾ ਸੀ ਕਿ ਕਿੱਥੋਂ ਆਇਆ ਤੇ ਆਪਣੀ ਅਸਲੀ ਠਾਹਰ (ਘਰ) ਜਿੱਥੇ ਅਸੀਂ ਰਹਿ ਰਹੇ ਸੀ, ਬਚ ਸਕਦੀ ਸੀ।



ਮੈਨੂੰ ਸ਼ਿੰਦੂ ਵੀਰ ਦਾ ਫ਼ਿਕਰ ਸੀ, ਕਿਉਂਕਿ ਓਥੇ ਉਸ ਨੇ ਦੋ ਦਿਨ ਬਾਅਦ ਆਉਣਾ ਸੀ ਤੇ ਸਾਨੂੰ ਪੁਲੀਸ ਬਿਨਾਂ ਸ਼ੋਅ ਕੀਤਿਆਂ ਵੀ ਰੱਖ ਸਕਦੀ ਸੀ ਤੇ ਸ਼ਿੰਦੂ ਵੀਰ ਕਾਬੂ ਆ ਜਾਣਾ ਸੀ।

ਹੋਰ ਵੀ ਕੋਈ ਵੀਰ ਓਥੇ ਆ ਸਕਦਾ ਸੀ।



ਜਦੋਂ ਮੈਨੂੰ ਕਾਰ ਵਿੱਚ ਲਈ ਜਾ ਰਹੇ ਸੀ ਤਾਂ ਮੈਂ ਸੋਚ ਰਿਹਾ ਸੀ ਕਿ ਮੇਰੇ ਗੋਲੀਆਂ ਤਾਂ ਲੱਗੀਆਂ, ਪਰ ਮੈਨੂੰ ਮੌਤ ਆਉਂਦੀ ਨਹੀਂ ਸੀ ਦਿਖਦੀ। ਮੇਰੀ ਪੈਂਟ ਦੀ ਜੇਬ ਵਿੱਚ ਸਾਇਆਨਾਈਡ ਇੱਕ ਪਲਾਸਟਿਕ ਦੇ ਕਾਗਜ਼ ਵਿੱਚ ਸੀ। ਮੈਂ ਬਹਾਨੇ ਜਿਹੇ ਨਾਲ ਜੇਬ ਵਿੱਚ ਹੱਥ ਪਾ ਲਿਆ ਤੇ ਸਹਿਜੇ-ਸਹਿਜੇ, 'ਦਰਦ ਹੁੰਦੀ ਹੈ, ਦਰਦ ਹੁੰਦੀ ਹੈ'... ਕਰਨ ਲੱਗ ਪਿਆ।

ਪਰ ਪੁਲੀਸ ਵਾਲੇ ਚੌਕੰਨੇ ਸਨ। ਉਹਨਾਂ ਮੇਰੇ ਜੇਬ ਵਿੱਚ ਹੱਥ ਦੀ ਹਲਚਲ ਹੁੰਦੀ ਵੇਖ ਕੇ ਇਕਦਮ ਮੇਰਾ ਹੱਥ ਫੜ ਲਿਆ ਤੇ ਜੇਬ ਵਿੱਚੋਂ ਸਾਇਆਨਾਈਡ ਕੱਢ ਲਈ। ਇਸ ਤਰ੍ਹਾਂ ਮੈਂ ਸਾਇਆਨਾਈਡ ਵੀ ਨਾ ਖਾ ਸਕਿਆ।



ਫਿਰ ਮੈਨੂੰ ਇੱਕ ਥਾਣੇ ਵਿੱਚ ਲਿਜਾਇਆ ਗਿਆ। ਜਦੋਂ ਮੈਨੂੰ ਕਾਰ ਵਿੱਚੋਂ ਥਾਣੇ ਅੰਦਰ ਲਿਜਾ ਰਹੇ ਸੀ ਤੇ ਮੈਨੂੰ ਕਈ ਜਣਿਆਂ ਨੇ ਚੁੱਕਿਆ ਸੀ ਤੇ ਸਾਰੇ ਹੀ ਬੜੇ ਖ਼ੁਸ਼ ਸੀ; ਤੁਰੇ ਜਾਂਦੇ ਕਹਿ ਰਹੇ ਸੀ:

"ਪਰ੍ਹਾਂ ਹੋ ਜਾਓ, ਪਰ੍ਹਾਂ ਹੋ ਜਾਓ...ਜ਼ਿੰਦਾ ਫੜ ਲਿਆ, ਜ਼ਿੰਦਾ ਫੜ ਲਿਆ...।"

ਫਿਰ ਮੈਨੂੰ ਇੱਕ ਖੁੱਲ੍ਹੇ ਜਿਹੇ ਕਮਰੇ ਵਿੱਚ ਥੱਲੇ ਫ਼ਰਸ਼ 'ਤੇ ਸੁੱਟ ਦਿੱਤਾ ਗਿਆ। ਮੈਂ ਬਹੁਤ ਬੁਰੀ ਤਰ੍ਹਾਂ ਖ਼ੂਨ ਨਾਲ ਲੱਥ-ਪੱਥ ਸੀ। ਹੱਡੀਆਂ ਟੁੱਟੀਆਂ ਹੋਣ ਕਰ ਕੇ ਤੇ ਨਸ (ਨਰਵ) ਵਿੱਚ ਗੋਲੀ ਲੱਗੀ ਹੋਣ ਕਰ ਕੇ ਮੇਰੀਆਂ ਲੱਤਾਂ ਵਿੱਚੋਂ ਬਹੁਤ ਦਰਦ ਨਿਕਲ ਰਹੀ ਸੀ, ਜਿਸ ਨੂੰ ਮੈਂ ਦੰਦ ਪੀਚ ਕੇ ਕਾਬੂ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਪਰ ਕਾਬੂ ਵਿੱਚ ਨਹੀਂ ਸੀ ਆ ਰਹੀ। ਮੈਂ ਬੁਰੀ ਹਾਲਤ ਵਿੱਚ ਸੀ ਤੇ ਪੁਲੀਸ ਵਾਲਿਆਂ ਨੂੰ ਕਹਿ ਰਿਹਾ ਸੀ ਕਿ ਮੇਰੀਆਂ ਲੱਤਾਂ ਵਿੱਚ ਇੰਜੈਕਸ਼ਨ ਲਾ ਕੇ ਸਵਾਂ ਦਿਓ ਤਾਂ ਕਿ ਦਰਦ ਹਟ ਜਾਵੇ, ਪਰ ਮੇਰੀ ਕੋਈ ਨਹੀਂ ਸੀ ਸੁਣ ਰਿਹਾ। ਉਹ ਤਾਂ ਸਾਰੇ ਹੱਸ ਰਹੇ ਸੀ ਤੇ ਖ਼ੁਸ਼ੀਆਂ ਵਿੱਚ ਝੂਮ ਰਹੇ ਸੀ, ਕਿਉਂਕਿ ਉਹਨਾਂ ਨੂੰ ਸਟਾਰ ਲੱਗਣ ਵਾਲੇ ਸੀ, ਯਾਨੀ ਕਿ ਤਰੱਕੀਆਂ ਮਿਲਣ ਵਾਲੀਆਂ ਸੀ।



ਦਰਦ ਕਰ ਕੇ ਮੇਰਾ ਸਾਹ ਸੁੱਕ ਰਿਹਾ ਸੀ। ਜਦੋਂ ਮੈਂ ਪਾਣੀ ਮੰਗਿਆ ਤਾਂ ਇੱਕ ਪੁਲੀਸ ਅਫ਼ਸਰ ਕਹਿੰਦਾ, "ਸਾਲਿਆ, ਪਾਣੀ ਮੰਗਦੈਂ...! ਪਾਣੀ ਵਾਲੇ ਕੰਮ ਕੀਤੇ ਈ...?"

ਉਸ ਦਾ ਇਹ ਜਵਾਬ ਮੈਨੂੰ ਗੋਲੀ ਵਾਂਗ ਲੱਗਾ।



ਫਿਰ ਮੈਂ ਵੀ ਉਸ ਨਾਲ ਘੱਟ ਨਹੀਂ ਗੁਜ਼ਾਰੀ। ਜੋ ਵੀ ਮੇਰੇ ਮੂੰਹ ਵਿੱਚ ਆਇਆ, ਮੈਂ ਬੋਲ ਦਿੱਤਾ, ਜਿਸ ਦੀ ਉਸ ਨੂੰ ਆਸ ਵੀ ਨਹੀਂ ਹੋਵੇਗੀ।

ਉਹ ਵੀ ਸੜ-ਮੱਚ ਗਿਆ। ਉਹ ਉੱਠਿਆ ਤੇ ਉਸ ਨੇ ਮੇਰੇ ਮੂੰਹ 'ਤੇ ਬੂਟ ਦੇ ਠੁੱਡੇ ਮਾਰੇ।



ਮੇਰੇ ਨੱਕ ਤੇ ਮੂੰਹ ਵਿੱਚੋਂ ਵੀ ਖੂਨ ਨਿਕਲਣ ਲੱਗ ਪਿਆ। ਮੈਂ ਸਿਰਫ ਜ਼ਬਾਨ ਦੀ ਵਰਤੋਂ ਹੀ ਕਰ ਸਕਦਾ ਸੀ ਤੇ ਮੈਂ ਦੱਬ ਕੇ ਕੀਤੀ। ਫਿਰ ਭਾਵੇਂ ਮੈਂ ਦਰਦ ਨਾਲ ਤੜਫਦਾ ਰਿਹਾ, ਪਰ ਕਿਸੇ ਨੂੰ ਪਾਣੀ ਲਈ ਵੀ ਨਹੀਂ ਆਖਿਆ ਤੇ ਨਾ ਹੀ ਡਾਕਟਰ ਨੂੰ ਬੁਲਾਉਣ ਲਈ ਕਿਹਾ। ਨਾ ਹੀ ਕਿਸੇ ਨੇ ਮੈਨੂੰ ਪਾਣੀ ਦਿੱਤਾ ਤੇ ਨਾ ਹੀ ਦੋ ਤਿੰਨ ਘੰਟੇ ਕੋਈ ਡਾਕਟਰ ਆਇਆ।

ਮੈਂ ਸਮਝ ਗਿਆ ਕਿ ਪੁਲੀਸ ਵਾਲੇ ਮੈਨੂੰ ਅੰਡਰ ਗਰਾਊਂਡ ਰੱਖਣਾ ਚਾਹੁੰਦੇ ਨੇ ਤੇ ਸ਼ੋਅ ਨਹੀਂ ਸੀ ਕਰਨਾ ਚਾਹੁੰਦੇ, ਪਰ ਡਾਕਟਰਾਂ ਨੇ ਮੇਰੀ ਹਾਲਤ ਵੇਖ ਕੇ ਪੁਲੀਸ ਨੂੰ ਕਿਹਾ, "ਐਮਰਜੈਂਸੀ ਕੇਸ ਹੈ, ਛੇਤੀ ਇਲਾਜ ਨਾ ਕੀਤਾ ਤਾਂ ਇਸ ਦੀ ਮੌਤ ਹੋ ਸਕਦੀ ਹੈ।"

ਫਿਰ ਛੇਤੀ ਹੀ ਮੈਂ ਬੇਹੋਸ਼ੀ ਦੀ ਹਾਲਤ ਵਿੱਚ ਚਲਾ ਗਿਆ।

..............

ਜਦੋਂ ਮੈਨੂੰ ਹੋਸ਼ ਆਇਆ, ਓਦੋਂ ਮੈਨੂੰ ਇੱਕ ਹਸਪਤਾਲ ਵਿੱਚ ਰੇੜ੍ਹੀ 'ਤੇ ਪਾ ਕੇ ਲਈ ਜਾ ਰਹੇ ਸੀ। ਮੈਂ ਆਸੇ-ਪਾਸੇ ਦੇ ਸਾਰੇ ਹਾਲਾਤ ਦਾ ਜਾਇਜ਼ਾ ਲਿਆ, ਓਥੇ ਕਾਫੀ ਲੋਕ ਸਨ, ਜੋ ਇਲਾਜ ਕਰਵਾ ਰਹੇ ਸਨ।

ਮੈਂ ਸੋਚਿਆ, ਆਪਣੀ ਗ੍ਰਿਫਤਾਰੀ ਦੀ ਖ਼ਬਰ ਫੈਲਾਉਣ ਦਾ ਵਧੀਆ ਮੌਕਾ ਹੈ।

ਮੈਂ ਇਕਦਮ ਜ਼ੋਰ-ਜ਼ੋਰ ਦੀ ਬੋਲਣਾ ਸ਼ੁਰੂ ਕਰ ਦਿੱਤਾ, "ਮੈਂ ਜ਼ਿੰਦਾ ਹਾਂ, ਮੈਂ ਜ਼ਿੰਦਾ ਹਾਂ। ਮੈਂ ਜਨਰਲ ਵੈਦਿਆ ਨੂੰ ਮਾਰਿਆ, ਮੈਂ ਉਹਨੂੰ ਮਾਰਿਆ...।" ਇਸ ਤਰ੍ਹਾਂ ਉੱਚੀ-ਉੱਚੀ ਮੈਂ ਕਈ ਕੁਝ ਬੋਲਿਆ।

ਮੈਂ ਚਾਹੁੰਦਾ ਸੀ ਕਿ ਅਖ਼ਬਾਰਾਂ ਵਿੱਚ ਮੇਰੇ ਫੜੇ ਜਾਣ ਬਾਰੇ ਖ਼ਬਰ ਆ ਜਾਵੇ ਤੇ ਮੇਰੇ ਵੀਰਾਂ ਨੂੰ ਪਤਾ ਲੱਗ ਜਾਵੇ ਤੇ ਉਹ ਆਪਣਾ ਬਚਾਅ ਰੱਖਣ, ਕਿਉਂਕਿ ਮੈਨੂੰ ਡਰ ਸੀ ਕਿ ਜੇ ਸਾਨੂੰ ਪੁਲੀਸ ਨੇ ਅੰਡਰ-ਗਰਾਊਂਡ ਕਰ ਲਿਆ ਤਾਂ ਸਾਡੇ ਖਾੜਕੂ ਵੀਰਾਂ ਨੂੰ ਪਤਾ ਨਹੀਂ ਲੱਗਣਾ ਤੇ ਉਹ ਨੋਇਡਾ (ਦਿੱਲੀ) ਉਸ ਜਗ੍ਹਾ 'ਤੇ ਆ ਸਕਦੇ ਹਨ, ਜਿੱਥੇ ਅਸੀਂ ਰਹਿ ਰਹੇ ਸੀ। ਨਾਲੇ ਸਿੱਧੂ ਵੀਰ ਮੈਨੂੰ ਦੋ ਦਿਨ ਬਾਅਦ ਆਉਣ ਦਾ ਸਮਾਂ ਵੀ ਦੇ ਕੇ ਗਿਆ ਸੀ। ਮੈਨੂੰ ਆਪਣੇ ਫੜੇ ਜਾਣ ਦਾ ਏਨਾ ਗ਼ਮ ਨਹੀਂ ਸੀ, ਪਰ ਮੈਂ ਇਸ ਗੱਲੋਂ ਹੀ ਬਹੁਤ ਬੁਰੀ ਤਰ੍ਹਾਂ ਡਰ ਰਿਹਾ ਸੀ ਕਿ ਕਿਤੇ ਮੇਰੇ ਵੀਰ ਕਾਬੂ ਨਾ ਆ ਜਾਣ। ਇਹੀ ਅਰਦਾਸਾਂ ਕਰ ਰਿਹਾ ਸੀ ਕਿ ਮੇਰੇ ਵੀਰਾਂ ਦਾ ਬਚਾਅ ਹੋ ਜਾਵੇ।

ਜਿਹੜੇ ਹਸਪਤਾਲ ਮੈਨੂੰ ਲੈ ਕੇ ਗਏ ਸੀ, ਉਹਨਾਂ ਨੇ ਕੇਸ ਸੀਰੀਅਸ ਦੱਸ ਕੇ ਜਾਂ ਹੋਰਨਾਂ ਕਾਰਨਾਂ ਕਰ ਕੇ ਮੈਨੂੰ ਮਿਲਟਰੀ ਹਸਪਤਾਲ ਭੇਜ ਦਿੱਤਾ।

ਮਿਲਟਰੀ ਹਸਪਤਾਲ ਦੇ ਜਿਸ ਕਮਰੇ ਵਿੱਚ ਮੈਨੂੰ ਰੱਖਿਆ ਗਿਆ ਸੀ, ਉਸ ਕਮਰੇ ਅੰਦਰ ਚਾਰ ਗਾਰਡ ਮਿਲਟਰੀ ਦੇ ਖੜ੍ਹੇ ਕਰ ਦਿੱਤੇ ਗਏ। ਉਸ ਕਮਰੇ ਵਿੱਚੋਂ ਬਾਹਰ ਕੁਝ ਨਹੀਂ ਸੀ ਦਿਸਦਾ।

ਮਿਲਟਰੀ ਦੇ ਲੈਫਟੀਨੈਂਟ ਕਰਨਲ ਡਾਕਟਰ 'ਖਰੇ' ਨੇ ਮੇਰੀਆਂ ਲੱਤਾਂ 'ਤੇ ਪਲਸਟਰ ਆਪ ਲਾਇਆ। ਜਦੋਂ ਵੀ ਉਹ ਮੇਰੇ ਕੋਲ ਆਉਂਦਾ ਸੀ, ਮੇਰੇ ਨਾਲ ਬਹੁਤ ਪਿਆਰ ਨਾਲ ਬੋਲਦਾ।

ਮਿਲਟਰੀ ਹਸਪਤਾਲ ਵਿੱਚ ਦਾਖ਼ਲ ਹੁੰਦਿਆਂ ਹੀ ਮੈਨੂੰ ਕੁਝ ਵਿਸ਼ਵਾਸ ਹੋਇਆ ਕਿ ਮੇਰੇ ਬਾਰੇ ਪੇਪਰ ਵਿੱਚ ਖ਼ਬਰ ਆ ਗਈ ਹੋਵੇਗੀ ਤੇ ਮੇਰੇ ਖਾੜਕੂ





ਵੀਰਾਂ ਨੂੰ ਪਤਾ ਲੱਗ ਗਿਆ ਹੋਵੇਗਾ। ਫਿਰ ਵੀ ਮੈਂ ਪੱਕਾ ਪਤਾ ਕਰਨ ਲਈ ਇੱਕ ਡਾਕਟਰ ਰਾਹੀਂ ਪਤਾ ਕੀਤਾ ਕਿ ਮੇਰੇ ਬਾਰੇ ਪੇਪਰਾਂ ਵਿੱਚ ਖ਼ਬਰ ਆਈ ਕਿ ਨਹੀਂ?

ਉਸ ਨੇ ਬਹਾਨੇ ਜਿਹੇ ਨਾਲ ਮੈਨੂੰ ਪੇਪਰ ਵਿਖਾ ਦਿੱਤਾ, ਜਿਸ ਵਿੱਚ ਮੇਰੀ ਫੋਟੋ ਸੀ।

ਫਿਰ ਤਾਂ ਮੇਰੀਆਂ ਖੁਸ਼ੀਆਂ ਦਾ ਅੰਤ ਨਾ ਰਿਹਾ।

ਜਦੋਂ ਏਜੰਸੀਆਂ ਵਾਲੇ ਜਿਸ ਵਿੱਚ ਸੀ.ਬੀ.ਆਈ., ਰਾਅ, ਆਈ.ਬੀ., ਦਿੱਲੀ ਪੁਲੀਸ ਤੇ ਹੋਰਨਾਂ ਸੂਬਿਆਂ ਦੀਆਂ ਪੁਲੀਸ ਪਾਰਟੀਆਂ ਤੋਂ ਇਲਾਵਾ ਪੰਜਾਬ ਪੁਲੀਸ ਵੀ ਸੀ, ਪੁੱਛਗਿੱਛ ਲਈ ਆਏ ਤਾਂ ਮੈਂ ਬੇਪਰਵਾਹੀ ਅਤੇ ਖ਼ੁਸ਼ੀ ਵਿੱਚ ਸਾਰਿਆਂ ਨੂੰ ਇਹੀ ਕਿਹਾ, "ਹੁਣ ਮੈਨੂੰ ਕੋਈ ਪਰਵਾਹ ਨਹੀਂ, ਮੇਰੇ ਵੀਰ ਬਚ ਗਏ ਨੇ। ਮੈਨੂੰ ਤਾਂ ਉਹਨਾਂ ਦਾ ਹੀ ਡਰ ਖਾਈ ਜਾ ਰਿਹਾ ਸੀ ਕਿ ਕਿਤੇ ਫੜੇ ਨਾ ਜਾਣ।"

ਪੁਲੀਸ ਵਾਲਿਆਂ ਨੇ ਵੀ ਪਹਿਲਾਂ ਝੂਠ-ਮੂਠ ਹੀ ਮੈਨੂੰ ਕਿਹਾ ਸੀ ਕਿ ਚਰਨਜੀਤ ਸਿੰਘ ਤਲਵੰਡੀ ਵੀ ਟਰੱਕ ਅਤੇ ਹਥਿਆਰਾਂ ਸਮੇਤ ਅਸੀਂ ਫੜ ਲਿਆ ਹੈ। ਮੈਂ ਥੋੜ੍ਹਾ ਜਿਹਾ ਯਕੀਨ ਵੀ ਕਰ ਲਿਆ ਸੀ ਕਿ ਹੋ ਸਕਦਾ ਫੜਿਆ ਗਿਆ ਹੋਵੇ ਕਿਉਂਕਿ ਚਰਨਜੀਤ ਵੀਰ ਨੂੰ ਮਿਲਣ ਲਈ ਹੀ ਤੇ ਅਸੀਂ ਓਥੇ ਗਏ ਸੀ।

ਮਿਲਟਰੀ ਵਾਲੇ ਹਸਪਤਾਲ ਵਿੱਚ ਹੋਣ ਕਰ ਕੇ ਪੁਲੀਸ ਵਾਲੇ ਫਿਲਹਾਲ ਮੈਨੂੰ ਕੁਝ ਕਹਿ ਨਹੀਂ ਸੀ ਸਕਦੇ, ਸਿਰਫ਼ ਜ਼ਬਾਨੀ ਪੁੱਛਗਿੱਛ ਹੀ ਕਰ ਸਕਦੇ ਸੀ ਤੇ ਨਾਲੇ ਸਿਰਫ਼ ਡੀ.ਐੱਸ.ਪੀ. ਰੈਂਕ ਤੋਂ ਉਪਰਲੇ ਅਫ਼ਸਰ ਹੀ ਮੇਰੇ ਕੋਲ ਆ ਸਕਦੇ ਸੀ।

ਮੈਨੂੰ ਪੁਲੀਸ ਵਾਲਿਆਂ ਨੇ ਪਹਿਲੇ ਦਿਨ ਪਹਿਲਾ ਸਵਾਲ ਇਹ ਪੁੱਛਿਆ, "ਤੁਸੀਂ ਦਿੱਲੀ ਕਿੱਥੇ ਰਹਿੰਦੇ ਹੋ...?"

ਮੈਂ ਜਵਾਬ ਦਿੱਤਾ, "ਮੈਨੂੰ ਦਿੱਲੀ ਦੇ ਕਿਸੇ ਟਿਕਾਣੇ ਬਾਰੇ ਕੋਈ ਜਾਣਕਾਰੀ ਨਹੀਂ। ਮੈਂ ਤਾਂ ਸਿੱਧਾ ਪੰਜਾਬ ਤੋਂ ਹੀ ਆ ਰਿਹਾ ਸੀ।"

ਕਹਿੰਦੇ, "ਪੰਜਾਬ ਤੋਂ ਕਿੱਥੋਂ...?"

ਮੈਂ ਆਖਿਆ, "ਪੰਜਾਬ 'ਚ ਤਾਂ ਮੈਂ ਹਮੇਸ਼ਾ ਟਰੱਕਾਂ 'ਤੇ ਹੀ ਰਹਿੰਦਾ ਸੀ।"

ਕਹਿੰਦੇ, "ਟਰੱਕਾਂ ਦੇ ਨੰਬਰ ਕੀ ਕੀ ਨੇ?"

ਮੈਂ ਆਖਿਆ- "ਟਰੱਕਾਂ ਦੇ ਨੰਬਰ ਅਸੀਂ ਆਪ ਹੀ ਲਿਖਦੇ ਸੀ, ਜੋ ਦਿਲ ਵਿੱਚ ਆਵੇ ਤੇ ਮੋਹਰਾਂ ਵਾਲੀਆਂ ਨਕਲੀ ਕਾਪੀਆਂ ਵੀ ਸੀ, ਜਿਨ੍ਹਾਂ 'ਤੇ ਉਹ ਨੰਬਰ ਚੜ੍ਹਾ ਲੈਂਦੇ ਸੀ....।"

ਫਿਰ ਇੱਕ ਅਫ਼ਸਰ ਔਖਾ ਜਿਹਾ ਹੋ ਕੇ ਕਹਿੰਦਾ, "ਬੰਦਿਆਂ ਦੀ ਤਰ੍ਹਾਂ ਸਹੀ-ਸਹੀ ਜਵਾਬ ਦੇਹ, ਤੁੱਕੇ ਨਾ ਮਾਰੀ ਜਾਹ...।"

ਮੈਂ ਆਖਿਆ- "ਜਾਹ ਮੈਂ ਕੁਝ ਨਹੀਂ ਦੱਸਣਾ...ਚਲੇ ਜਾਓ, ਮੇਰੇ ਦਰਦ ਹੋ ਰਿਹੈ..।"

ਉਹ ਤੌਰ-ਭੌਰ ਹੋ ਕੇ ਮੇਰੇ ਵੱਲ ਵੇਖਣ ਲੱਗੇ।

ਮੈਂ ਗੁੱਸੇ ਵਿੱਚ ਕਿਹਾ, "ਇੱਕ ਮੈਂ ਦਰਦ ਦੇ ਵਿੱਚ ਵੀ ਤੁਹਾਨੂੰ ਪੁੱਛਗਿੱਛ ਕਰਨ ਦੇ ਰਿਹਾਂ ਤੇ ਤੁਸੀਂ ਫਿਰ ਵੀ ਪੁੱਠਾ-ਸਿੱਧਾ ਬੋਲਦੇ ਹੋ...।"

ਫਿਰ ਉਹ ਮੇਰੇ ਕਿੰਨੇ ਹੀ ਤਰਲੇ ਕੱਢਦੇ ਰਹੇ ਕਿ ਹੁਣ ਅਸੀਂ ਤੈਨੂੰ ਪਿਆਰ ਨਾਲ ਹੀ ਪੁੱਛਾਂਗੇ। ਪਰ ਮੈਂ ਪੱਕਾ ਹੀ ਜਵਾਬ ਦੇ ਦਿੱਤਾ ਕਿ ਹੁਣ ਮੈਂ



ਕੁਝ ਨਹੀਂ ਦੱਸਾਂਗਾ।

ਉਹ ਜਾ ਕੇ ਡਾਕਟਰ 'ਬਰੇ' ਨੂੰ ਲੈ ਆਏ। ਡਾਕਟਰ ਸਾਹਿਬ ਨੇ ਮੈਨੂੰ ਪਿਆਰ ਨਾਲ ਕਿਹਾ, "ਥੋੜ੍ਹਾ ਸਮਾਂ ਇਹਨਾਂ ਨਾਲ ਸਹਿਯੋਗ ਕਰ...।"

ਡਾਕਟਰ ਦਾ ਕਹਿਣਾ ਮੈਂ ਮੋੜ ਨਹੀ ਸੀ ਸਕਦਾ, ਕਿਉਂਕਿ ਉਹ ਮੇਰੇ ਨਾਲ ਬਹੁਤ ਨੇਹ ਕਰਦਾ ਸੀ ਤੇ ਸੱਚੇ ਮਨੋਂ ਮੇਰਾ ਇਲਾਜ ਕਰਦਾ ਸੀ। ਫਿਰ ਵੀ ਮੈਂ ਇੱਕ ਸ਼ਰਤ ਰੱਖੀ ਕਿ ਮੈਂ ਤਾਂ ਹੀ ਤੁਹਾਡੀਆਂ ਗੱਲਾਂ ਦਾ ਜਵਾਬ ਦੇਵਾਂਗਾ, ਪਹਿਲਾਂ ਉਸ ਨੂੰ ਬਾਹਰ ਕੱਢੋ, ਜੋ ਮੇਰੇ ਨਾਲ ਪੁੱਠਾ ਬੋਲਿਆ ਸੀ।

ਮੇਰੀ ਗੱਲ ਸੁਣ ਕੇ ਉਹ ਅਫ਼ਸਰ ਆਪੇ ਹੀ ਬਾਹਰ ਚਲਾ ਗਿਆ।

ਮੈਨੂੰ ਪੁਲੀਸ ਵਾਲੇ ਆਪੇ ਆਖਣ ਲੱਗੇ ਕਿ ਸਾਨੂੰ ਪਤਾ ਲੱਗ ਗਿਆ ਹੈ ਕਿ ਤੁਸੀਂ ਨੋਇਡਾ ਇੱਕ ਕਰਨਲ ਦੇ ਫਲੈਟ ਵਿੱਚ ਕਿਰਾਏ 'ਤੇ ਰਹਿੰਦੇ ਸੀ।

ਮੈਂ ਅੱਗੋਂ ਹੱਸਣ ਲੱਗ ਪਿਆ ਤੇ ਕਿਹਾ, "ਬਾਵੇ ਵੀਰ ਨੇ ਦੱਸ ਦਿੱਤੈ....।" ਫਿਰ ਵੀ ਮੈਂ ਆਖਿਆ, "ਹੁਣ ਸਾਨੂੰ ਕੋਈ ਪਰਵਾਹ ਨਹੀਂ, ਸਾਨੂੰ ਤਾਂ ਡਰ ਸੀ ਕਿ ਤੁਸੀਂ ਸਾਨੂੰ ਅੰਡਰ ਗਰਾਊਂਡ ਰੱਖ ਕੇ ਸਾਡੇ ਵੀਰਾਂ ਨੂੰ ਨੋਇਡਾ ਵਾਲੇ ਮਕਾਨ ਵਿੱਚ ਨਾ ਕਿਤੇ ਫੜ ਲਉ। ਹੁਣ ਕਿਹੜਾ ਕਿਸੇ ਨੇ ਓਥੇ ਆਉਣਾ....?"

ਇਸੇ ਤਰ੍ਹਾਂ ਕਿੰਨੇ ਦਿਨ ਪੁੱਛਗਿੱਛ ਲਈ ਰੋਜ਼ ਢਾਣੀਆਂ ਦੀਆਂ ਢਾਣੀਆਂ ਪੁਲੀਸ ਤੇ ਏਜੰਸੀਆਂ ਦੀਆਂ ਆਉਂਦੀਆਂ ਰਹੀਆਂ। ਮੇਰੀਆਂ ਲੱਤਾਂ ਵਿੱਚੋਂ ਦਰਦ ਬਹੁਤ ਜ਼ਿਆਦਾ ਨਿਕਲਦਾ ਸੀ, ਜੋ ਮੈਂ ਸਹਾਰ ਨਹੀਂ ਸੀ ਸਕਦਾ ਤੇ ਡਾਕਟਰ ਮੈਨੂੰ ਇੰਜੈਕਸ਼ਨ ਲਾ ਕੇ ਬੇਹੋਸ਼ ਕਰ ਦਿੰਦੇ ਸੀ। ਮੇਰਾ ਦਿਲ ਕਰਦਾ ਹੁੰਦਾ ਸੀ ਕਿ ਮੈਂ ਬੇਹੋਸ਼ ਹੀ ਰਹਾਂ, ਕਿਉਂਕਿ ਜਦੋਂ ਵੀ ਇੰਜੈਕਸ਼ਨ ਦਾ ਅਸਰ ਖ਼ਤਮ ਹੁੰਦਾ ਸੀ, ਓਦੋਂ ਇੱਕ ਤਾਂ ਮੇਰੇ ਦਰਦਾਂ ਨਿਕਲਣ ਲੱਗ ਪੈਂਦੀਆਂ ਸੀ ਤੇ ਦੂਜਾ ਪੁੱਛਗਿੱਛ ਵਾਲੇ ਵੀ ਮੇਰੇ ਬੈੱਡ ਦੇ ਦੁਆਲੇ ਮੇਰੇ ਜਾਗਣ ਦੀ ਉਡੀਕ ਵਿੱਚ ਪਹਿਲਾਂ ਹੀ ਬੈਠੇ ਹੁੰਦੇ ਸੀ। ਉਹਨਾਂ ਨੂੰ ਵੇਖ ਕੇ ਮੈਨੂੰ ਬੜਾ ਗੁੱਸਾ ਆਉਂਦਾ, ਪਰ....।

ਫਿਰ ਮੈਂ ਅੱਕ ਕੇ ਜਵਾਬ ਦੇ ਦਿੰਦਾ ਕਿ ਮੈਂ ਕੁਝ ਨਹੀਂ ਦੱਸ ਸਕਦਾ, ਕਿਉਂਕਿ ਮੇਰੇ ਦਰਦਾਂ ਨਿਕਲ ਰਹੀਆਂ ਹਨ, ਤੁਸੀਂ ਕੱਲ੍ਹ ਨੂੰ ਆ ਜਾਣਾ।

ਕੁਝ ਚਿਰ ਤਾਂ ਉਹਨਾਂ ਮਨਾਉਂਦੇ ਰਹਿਣਾ, ਪਰ ਮੈਂ ਮੰਨਣਾ ਨਾ। ਫਿਰ ਹਾਰ ਕੇ ਉਹਨਾਂ ਡਾਕਟਰਾਂ ਦੀ ਮਦਦ ਲੈਣੀ, ਫਿਰ ਡਾਕਟਰਾਂ ਦੇ ਕਹਿਣ 'ਤੇ ਮੈਂ ਥੋੜ੍ਹਾ ਸਮਾਂ ਦੇ ਦੇਣਾ, ਪਰ ਸਮਾਂ ਲੈਣ ਵਾਲੇ ਬਹੁਤੇ ਜਣੇ ਹੋਣ ਕਰ ਕੇ ਸਾਰਾ ਦਿਨ ਹੀ ਇਹ ਸਿਲਸਿਲਾ ਚੱਲਦਾ ਰਹਿਣਾ, ਇੱਕ ਪਾਰਟੀ ਨੂੰ ਤੋਰਨਾ ਤਾਂ ਦੂਸਰੀ ਪਾਰਟੀ ਆ ਜਾਣੀ। ਉਹਨਾਂ ਨੇ ਵੀ ਫਿਰ ਤਰਲਾ ਕਰਨਾ ਕਿ ਅਸੀਂ ਬੜੀ ਦੂਰੋਂ ਆਏ ਹਾਂ ਤੇ ਸਵੇਰ ਦੇ ਵਾਰੀ ਦੀ ਉਡੀਕ ਵਿੱਚ ਬੈਠੇ ਹਾਂ, ਪਲੀਜ਼ ਥੋੜ੍ਹੀਆਂ ਜਿਹੀਆਂ ਗੱਲਾਂ ਹੀ ਪੁੱਛਣੀਆਂ, ਫਿਰ ਤੂੰ ਅਰਾਮ ਕਰ ਲਈਂ...।

ਜਦੋਂ ਮੇਰੇ ਨਾਲ ਕੋਈ ਪਿਆਰ ਨਾਲ ਗੱਲ ਕਰੇ ਤਾਂ ਉਸ ਦੀ ਗੱਲ ਮੇਰੇ ਕੋਲੋਂ ਮੋੜੀ ਨਹੀਂ ਸੀ ਜਾਂਦੀ। ਪਰ ਉਹਨਾਂ 'ਚੋਂ ਕਿਸੇ ਦੇ ਪੱਲੇ ਮੈਂ ਇੱਕ ਗੱਲ ਵੀ ਨਹੀਂ ਪਾਈ।

ਹੁਣ ਸਾਰੇ ਪਿਆਰ ਵਾਲਾ ਤਰੀਕਾ ਹੀ ਅਪਣਾਉਣ ਲੱਗ ਪਏ। ਥੋੜ੍ਹਾ ਜਿਹਾ ਸਮਾਂ ਕਹਿ ਕੇ ਕਿੰਨਾ ਸਮਾਂ ਪੁੱਛਗਿੱਛ ਕਰਦੇ ਰਹਿੰਦੇ। ਮੈਂ ਅੱਕ ਕੇ ਕਹਿਣਾ, "ਤੁਸੀਂ ਥੋੜ੍ਹਾ ਸਮਾਂ ਮੰਗਿਆ ਸੀ ਤੇ ਹੁਣ ਕਿੰਨਾ ਸਮਾਂ ਹੋ ਗਿਆ, ਹੁਣ ਨਹੀਂ ਮੈਂ ਕੁਝ ਦੱਸਣਾ..।"





ਉਹਨਾਂ ਅੱਗੋਂ ਕਹਿਣਾ, "ਸਿਰਫ਼ ਦੋ ਕੁ ਹੀ ਗੱਲਾਂ ਰਹਿ ਗਈਆਂ...।"

ਪਰ ਫਿਰ ਵੀ ਉਹ ਹਟਦੇ ਨਹੀਂ ਸੀ।

ਇੱਕ ਦਿਨ ਇੱਕ ਐੱਸ.ਪੀ. ਦੇ ਨਾਲ ਮੇਰਾ ਪੰਗਾ ਪੈ ਗਿਆ ਤੇ ਮੈਂ ਉਸ ਨੂੰ ਗਾਲ੍ਹਾਂ ਕੱਢ ਦਿੱਤੀਆਂ, ਕਿਉਂਕਿ ਉਹ ਮੇਰੇ ਚਪੇੜ ਮਾਰਨ ਲੱਗਾ ਸੀ। ਮਿਲਟਰੀ ਦਾ ਇੱਕ ਅਫ਼ਸਰ ਉਸ ਐਸ.ਪੀ. ਨੂੰ ਪੈ ਗਿਆ ਕਿ ਤੁਸੀਂ ਸਿਰਫ਼ ਪੁੱਛਗਿੱਛ ਕਰ ਸਕਦੇ ਹੋ, ਹੱਥ ਨਹੀਂ ਲਾ ਸਕਦੇ ਕਿਉਂਕਿ ਇਹ ਸਾਡੀ ਕਸਟਡੀ ਵਿੱਚ ਹੈ, ਇਸ ਨੂੰ ਕੁਝ ਹੋ ਗਿਆ ਤਾਂ ਅਸੀਂ ਜ਼ਿੰਮੇਵਾਰ ਹਾਂ, ਤੁਸੀਂ ਨਹੀਂ।

ਫਿਰ ਉਸੇ ਹੀ ਦਿਨ ਅੱਧੀ ਰਾਤ ਨੂੰ ਮੈਨੂੰ ਮਿਲਟਰੀ ਹਸਪਤਾਲ 'ਚੋਂ ਕੱਢ ਕੇ ਕਿਸੇ ਅਣਦੱਸੀ ਥਾਂ 'ਤੇ ਲੈ ਜਾਇਆ ਗਿਆ। ਇਹ ਥਾਂ ਹਰਿਆਣੇ ਵਿੱਚ ਬੀ.ਐਸ.ਐਫ. ਦਾ ਇੱਕ ਕੈਂਪ ਸੀ। ਮੇਰੇ ਤੋਂ ਟਾਰਚਰ ਕਰਦੇ ਹੋਏ ਪੁੱਛਗਿੱਛ ਦਾ ਦੌਰ ਆਰੰਭ ਹੋਣ ਵਾਲਾ ਸੀ, ਜੋ ਲਗਾਤਾਰ ਪੰਜ ਮਹੀਨੇ ਚੱਲਿਆ ਪਰ ਉਹ ਫਿਰ ਵੀ ਕੁਝ ਨਾ ਕੱਢ ਸਕੇ।

ਬੇਘਰ ਸਿਰਾਂ ਦੇ ਸਾਇਆਂ ਵੀ ਲੱਭਦੀ ਨਹੀਂ
ਮਸਤੀ ਚੜ੍ਹੀ ਜੋ ਹੋਵੇ ਮਸਤਾਨਿਆਂ ਨੂੰ
ਜਦੋਂ ਹੋਵੇ ਕੁਰਬਾਨੀ ਦੀ ਸ਼ਮ੍ਹਾ ਬਲਦੀ
ਕੋਈ ਰੋਕ ਨਾ ਸਕੇ ਪਰਵਾਨਿਆਂ ਨੂੰ

ਗੁਰਵਿੰਦ ਸਿੰਘ ਕੁੰਦਨ



# ਦਿੱਲੀ ਪੁਲੀਸ ਦੇ ਵਹਿਸ਼ੀ ਤਸ਼ੱਦਦ ਦੀ ਕਹਾਣੀ

### ਭਾਈ ਜਿੰਦੇ ਦੀ ਜ਼ੁਬਾਨੀ

ਮੈਨੂੰ ਦਿੱਲੀ ਦਾ ਪੁਲੀਸ ਕਮਿਸ਼ਨਰ ਤੇ ਕਰਾਈਮ ਬਰਾਂਚ ਦਾ ਡੀ.ਸੀ.ਪੀ. ਮਿਲਣ ਆਏ। ਮੈਨੂੰ ਸੀ.ਪੀ. ਵੇਦ ਮਰਵਾਹ ਨੇ ਪੁੱਛਿਆ- "ਤੁਸੀਂ ਚਾਹੁੰਦੇ ਕੀ ਹੋ?"

ਮੈਂ ਆਖਿਆ- "ਅਸੀਂ ਖ਼ਾਲਿਸਤਾਨ ਚਾਹੁੰਦੇ ਹਾਂ...।"

ਤੇ ਹੋਰ ਵੀ ਕਾਫ਼ੀ ਗੱਲਾਂ ਹੋਈਆਂ। ਉਹ ਕਹਿੰਦਾ- "ਹੁਣ ਅੱਗੇ ਦਾ ਕੀ ਪ੍ਰੋਗਰਾਮ ਹੈ?"

ਮੈਂ ਆਖਿਆ- "ਫ਼ਿਲਹਾਲ ਤਾਂ ਤੁਹਾਡੇ ਕੋਲੇ ਹਾਂ...।"

ਤਾਂ ਸੀ.ਪੀ. (ਕਮਿਸ਼ਨਰ ਆਫ਼ ਪੁਲੀਸ) ਕਹਿੰਦਾ- "ਹੋ ਸਕਦੈ ਕੋਰਟ ਤੈਨੂੰ ਬਰੀ ਕਰ ਦੇਵੇ, ਫਿਰ ਕੀ ਕਰਨਾ ਬਾਹਰ ਆ ਕੇ?"

ਮੈਂ ਆਖਿਆ- "ਪਹਿਲੀ ਗੱਲ ਤਾਂ ਇਹ ਹੈ ਕਿ ਮੈਨੂੰ ਪੰਜਾਬ ਲਿਜਾ ਕੇ ਮੇਰਾ ਮੁਕਾਬਲਾ ਬਣਾ ਦਿੱਤਾ ਜਾਵੇਗਾ। ਅਗਰ ਪੰਜਾਬ ਨਾ ਖੜਿਆ ਤਾਂ ਪੂਨੇ ਜਾ ਕੇ ਮੈਂ ਜਨਰਲ ਵੈਦਿਆ ਕੇਸ ਕਬੂਲ ਕਰਾਂਗਾ ਤੇ ਹੱਸ ਕੇ ਫਾਂਸੀ ਚੜ੍ਹਾਂਗਾ।"

ਫਿਰ ਸੀ.ਪੀ ਕਹਿੰਦਾ- "ਮੈਨੂੰ ਇਹ ਤਾਂ ਪਤਾ ਹੈ ਕਿ ਤੁਸੀਂ ਹੱਸ ਕੇ ਫਾਂਸੀ ਚੜ੍ਹ ਸਕਦੇ ਹੋ, ਪਰ ਇਹਨਾਂ ਕੰਮਾਂ ਵਿਚ ਕੋਈ ਫ਼ਾਇਦਾ ਨਹੀਂ, ਸਮਝੌਤੇ ਵਾਲੇ ਪਾਸੇ ਆਉਣਾ ਚਾਹੀਏ ਤੁਹਾਨੂੰ....।"

ਮੈਂ ਆਖਿਆ- "ਹੁਣ ਤਾਂ ਸਿਰਫ਼ ਖ਼ਾਲਿਸਤਾਨ 'ਤੇ ਹੀ ਸਮਝੌਤਾ ਹੋ ਸਕਦੈ....।"

ਨਾਲੇ ਮੈਂ ਵਿਸਥਾਰ ਨਾਲ ਦੱਸਿਆ ਕਿ ਸਾਡੇ 'ਤੇ, ਸਿੱਖਾਂ 'ਤੇ ਕੀ-ਕੀ ਜ਼ੁਲਮ ਹੋਏ ਤੇ ਸਾਨੂੰ ਮਜਬੂਰ ਹੋ ਕੇ ਖ਼ਾਲਿਸਤਾਨ ਵੱਲ ਤੁਰਨਾ ਪਿਆ। ਦਿੱਲੀ ਪੁਲੀਸ ਦੀਆਂ ਜ਼ਿਆਦਤੀਆਂ ਬਾਰੇ ਵੀ ਮੈਂ ਦੱਸਿਆ, ਜਿਨ੍ਹਾਂ ਦਾ ਸੀ.ਪੀ. ਕੋਈ ਜਵਾਬ ਨਾ ਦੇ ਸਕਿਆ। ਸੀ.ਪੀ. ਨੂੰ ਮੈਂ ਕਾਫ਼ੀ ਸਵਾਲ ਕੀਤੇ। ਜਿਵੇਂ ਮੈਂ ਕਿਹਾ- "1984 ਦੇ ਕਤਲੇਆਮ ਵਿੱਚ ਕਿਸੇ ਨੂੰ ਵੀ ਸਜ਼ਾ ਹੋਈ? ਕਿਸੇ 'ਤੇ ਕੇਸ ਚਲਾਇਆ...?"

".......!"

ਮੈਂ ਆਖਿਆ- "ਸਾਨੂੰ ਮਜਬੂਰਨ ਹਥਿਆਰ ਚੁੱਕਣੇ ਪਏ ਤੇ ਕਤਲੇਆਮ ਕਰਨ ਵਾਲਿਆਂ ਨੂੰ ਸਜ਼ਾ ਦੇਣੀ ਪਈ ਕਿਉਂਕਿ ਸਾਡੀ ਲੜਾਈ ਜ਼ੁਲਮ ਦੇ ਖ਼ਿਲਾਫ਼ ਹੈ ਤੇ ਜੇ ਤੁਸੀਂ ਸਾਨੂੰ ਇਨਸਾਫ਼ ਨਹੀਂ ਦੇ ਸਕੇ ਤਾਂ ਅਸੀਂ ਖ਼ੁਦ ਇਨਸਾਫ਼ ਲਿਆ।"

ਸੀ.ਪੀ. ਮੇਰੀਆਂ ਕਾਫ਼ੀ ਗੱਲਾਂ ਨਾਲ ਸਹਿਮਤ ਸੀ ਤੇ ਮੰਨਦਾ ਸੀ ਕਿ ਕਾਫ਼ੀ ਗੱਲਾਂ ਠੀਕ ਹਨ। ਫਿਰ ਡੀ.ਸੀ.ਪੀ. ਅਮੋਦ ਕੰਠ ਕਹਿੰਦਾ- "ਸਾਰੇ ਮੈਨੂੰ ਕਹਿੰਦੇ ਹਨ ਕਿ ਤੂੰ ਸੱਪ ਨੂੰ ਦੁੱਧ ਪਿਲਾਇਆ ਸੀ।"

ਮੈਂ ਆਖਿਆ- "ਮੈਂ ਸਮਝਿਆ ਨਹੀਂ ਤੁਸੀਂ ਕੀ ਕਹਿਣਾ ਚਾਹੁੰਦੇ ਹੋ...?"

ਉਹ ਕਹਿੰਦਾ- "ਜਦੋਂ ਅਸੀਂ ਪਹਿਲੀ ਵਾਰ ਤੈਨੂੰ ਫੜਿਆ ਸੀ ਤੇ ਮੈਂ ਤੈਨੂੰ ਦੁੱਧ ਪਿਲਾਇਆ ਸੀ।"

ਮੈਂ ਆਖਿਆ- "ਸਿਰਫ਼ ਦੁੱਧ ਹੀ ਨਹੀਂ ਸੀ ਪਿਲਾਇਆ, ਅਜੇ ਤਕ ਮੇਰਿਆਂ ਪੱਟਾਂ ਵਿਚ ਵੂਲਰਾਂ ਦੇ ਡੂੰਘੇ ਨਿਸ਼ਾਨ ਹਨ। ਤੁਸੀਂ ਤਾਂ ਕੋਈ ਕਸਰ ਨੀਂ





ਸੀ ਛੱਡੀ ਹਰ ਤਰ੍ਹਾਂ ਦਾ ਮੇਰੇ 'ਤੇ ਤਸ਼ੱਦਦ ਵਰਤਿਆ ਤੇ ਜਦੋਂ ਕੋਈ ਗੱਲ ਨਾ ਬਣੀ ਤੇ ਫਿਰ ਹੀ ਪਿਆਰ 'ਤੇ ਆਏ ਸੀ ਤੇ ਦੁੱਧ ਪਿਲਾਇਆ ਸੀ ਕਿ ਸ਼ਾਇਦ ਇਸ ਤਰ੍ਹਾਂ ਹੀ ਮੈਂ ਕੁਝ ਤੁਹਾਡੇ ਪੱਲੇ ਪਾ ਦੇਵਾਂ; ਪਰ ਤੁਹਾਡੇ ਵੱਸ ਨੀਂ ਮੇਰੇ ਕੋਲੋਂ ਕੁਝ ਕੱਢਣਾ।"

ਫਿਰ ਉਹ ਕਹਿੰਦਾ- "ਆਪਣੇ ਸਾਥੀਆਂ ਬਾਰੇ ਹੀ ਦੱਸ ਕਿੱਥੇ ਨੇ?"

ਮੈਂ ਕਿਹਾ- "ਇਹ ਕਿਸ ਤਰ੍ਹਾਂ ਹੋ ਸਕਦੈ, ਮੈਂ ਆਪਣੇ ਸਾਥੀਆਂ ਬਾਰੇ ਦੱਸਾਂ?"

ਉਹ ਟਿਕਟਿਕੀ ਲਾ ਕੇ ਵੇਂਹਦਾ ਰਿਹਾ।

ਮੈਂ ਆਖਿਆ- "ਜਦੋਂ ਮੈਂ ਸੰਘਰਸ਼ ਲਈ ਤੁਰਨ ਲੱਗਾ ਸੀ ਤਾਂ ਮੇਰੀ ਮਾਂ ਨੇ ਕਿਹਾ ਸੀ ਕਿ 'ਪੁੱਤਰ ਅਗਰ ਇਸ ਰਸਤੇ ਤੁਰਨ ਲੱਗਾਂ ਤਾਂ ਕਦੇ ਪੰਥ ਨੂੰ ਪਿੱਠ ਨਾ ਦਿਖਾਈਂ। ਆਪਣੀ ਮਾਂ ਦੇ ਦੁੱਧ ਨੂੰ ਦਾਗ ਨਾ ਲਾਈਂ।' ਮੇਰੀ ਮਾਂ ਨੇ ਮਹਿਸੂਸ ਕੀਤਾ ਸੀ ਤੇ ਕਿਹਾ ਸੀ ਕਿ 'ਤੂੰ ਪੁਲੀਸ ਦੀ ਮਾਰ ਨਹੀਂ ਖਾ ਸਕਦਾ ਤੇ ਆਪਣੇ ਸਾਥੀਆਂ ਨੂੰ ਧੋਖਾ ਦੇ ਦੇਵੇਂਗਾ, ਇਸ ਕਰਕੇ ਹੁਣ ਹੀ ਸੋਚ ਲੈ।' ਫਿਰ ਮੈਂ ਆਪਣੀ ਮਾਂ ਨਾਲ ਵਾਅਦਾ ਕਰਕੇ ਤੁਰਿਆ ਸੀ ਕਿ 'ਪੰਥ ਨਾਲ ਕਦੇ ਵੀ ਧੋਖਾ ਨਹੀਂ ਕਰਾਂਗਾ ਚਾਹੇ ਕੁਝ ਵੀ ਹੋ ਜਾਵੇ, ਕੁਝ ਨਹੀਂ ਦੱਸਾਂਗਾ ਪੁਲੀਸ ਨੂੰ।' ਤੁਹਾਡੇ ਤੋਂ ਪਹਿਲਾਂ ਮੈਂ ਜਦੋਂ ਰਿਮਾਂਡ 'ਤੇ ਤਿਹਾੜ ਜੇਲ੍ਹ ਵਿੱਚ ਗਿਆ ਸੀ ਤਾਂ ਮੇਰੀ ਮਾਂ ਮਿਲਣ ਆਈ ਤਾਂ ਮੈਂ ਦੱਸਿਆ ਕਿ 'ਤੁਹਾਡੇ ਪੁੱਤਰ ਨੇ ਵਾਅਦਾ ਪੂਰਾ ਕਰ ਦਿੱਤਾ ਹੈ, ਜਿਹੜਾ ਤੁਹਾਡੇ ਨਾਲ ਕੀਤਾ ਸੀ। ਪੁਲੀਸ ਮੇਰੇ ਕੋਲੋਂ ਕੁਝ ਨਹੀਂ ਪੁੱਛ ਸਕੀ, ਇੱਥੋਂ ਤਕ ਕਿ ਮੇਰੇ ਸਾਥੀਆਂ ਦੇ ਨਾਂ ਵੀ ਨਹੀਂ। ਉਹ ਵੀ ਮੈਂ ਝੂਠੇ ਹੀ ਦੱਸ ਦਿੱਤੇ ਸੀ ਤੇ ਨਾ ਹੀ ਮੈਂ ਦਿੱਲੀ ਪੁਲੀਸ ਨੂੰ ਜਿਨ੍ਹਾਂ ਨੂੰ ਅਸੀਂ ਸੋਧਿਆ ਉਹਨਾਂ ਬਾਰੇ ਦੱਸਿਆ।' ਤਾਂ ਉਸ ਸਮੇਂ ਇਹ ਸਭ ਜਾਣ ਕੇ ਮੇਰੀ ਮਾਂ ਦੀਆਂ ਖ਼ੁਸ਼ੀਆਂ ਆਪੇ ਤੋਂ ਬਾਹਰ ਹੋ ਗਈਆਂ।"

ਇਸ ਤਰ੍ਹਾਂ ਕੁਝ ਚਿਰ ਬੈਠ ਕੇ ਉਹ ਚਲੇ ਗਏ।

ਜਦੋਂ ਮੈਨੂੰ ਬੀ.ਐਸ.ਐਫ. ਕੈਂਪ ਡਾਵਲਾ ਵਿੱਚ ਰੱਖਿਆ ਗਿਆ ਤਾਂ ਓਥੇ ਨੈਸ਼ਨਲ ਸਕਿਉਰਿਟੀ ਗਾਰਡ ਵਾਲੇ ਲਾਏ ਗਏ ਸੀ ਤੇ ਪੁਲੀਸ ਵਾਲਿਆਂ ਨੂੰ ਮੇਰੇ ਤਕ ਪਹੁੰਚਣ ਲਈ ਕਾਫ਼ੀ ਪਰੇਸ਼ਾਨੀ ਹੁੰਦੀ ਸੀ। ਅਡੈਂਟੀ ਕਾਰਡ ਤੋਂ ਬਗੈਰ ਚਾਹੇ ਉਹ ਐਸ.ਪੀ. ਹੋਵੇ ਤੇ ਰੋਜ਼ ਵੀ ਆਉਂਦਾ ਹੋਵੇ ਉਸ ਨੂੰ ਵੀ ਨਹੀਂ ਸੀ ਆਉਣ ਦਿੰਦੇ। ਬੀ.ਐਸ.ਐਫ. ਦਾ ਜੋ ਡਾਕਟਰ ਸੀ ਉਹ ਹੀ ਮੈਨੂੰ ਪਹਿਲੇ ਦਿਨ ਵੇਖਣ ਆਇਆ। ਬਹੁਤ ਹੀ ਸਿੱਧਾ ਜਿਹਾ ਡਾਕਟਰ ਸੀ ਤੇ ਬੰਗਾਲੀ ਸੀ। ਉਸ ਨਾਲ ਮੈਂ ਕਾਫ਼ੀ ਪਿਆਰ ਪਾ ਲਿਆ ਸੀ, ਪਰ ਉਸ ਨੂੰ ਪਹਿਲੇ ਦੋ ਤਿੰਨ ਦਿਨ ਹੀ ਆਉਣ ਦਿੱਤਾ, ਫਿਰ ਕਿੰਨੇ ਦਿਨ ਨਹੀਂ ਆਉਣ ਦਿੱਤਾ।

ਮੇਰੇ 'ਤੇ ਤਸ਼ੱਦਦ ਦਾ ਦੌਰ ਵੀ ਸ਼ੁਰੂ ਹੋ ਗਿਆ। ਦੋ ਟੀਮਾਂ ਤਸ਼ੱਦਦ ਕਰਨ ਵਾਲੀਆਂ ਲਾਈਆਂ ਗਈਆਂ। ਇੱਕ ਟੀਮ ਰਾਤ ਨੂੰ ਤਸ਼ੱਦਦ ਕਰਦੀ ਸੀ ਤੇ ਇੱਕ ਦਿਨੇ। ਇੱਕ ਟੀਮ ਵਿੱਚ ਦਸਾਂ ਜਣਿਆਂ ਦਾ ਗਰੁੱਪ ਸੀ। ਮੇਰੇ ਲਈ ਸਭ ਤੋਂ ਵੱਡਾ ਤਸ਼ੱਦਦ ਤਾਂ ਇਹੋ ਹੀ ਸੀ ਜੋ ਮੇਰੇ ਤੋਂ ਡਾਕਟਰ ਨੂੰ ਖੋਹ ਲਿਆ ਕਿਉਂਕਿ ਮੈਨੂੰ ਡਾਕਟਰ ਦੀ ਬਹੁਤ ਜ਼ਰੂਰਤ ਸੀ। ਮੈਂ ਲੱਤਾਂ ਦੀ ਦਰਦ ਨਹੀਂ ਸੀ ਸਹਾਰ ਸਕਦਾ, ਉੱਪਰੋਂ ਹੋਰ ਤਸ਼ੱਦਦ ਸ਼ੁਰੂ ਹੋ ਗਿਆ। ਮੇਰੀਆਂ ਦੋਹਾਂ ਲੱਤਾਂ ਵਿੱਚ ਸੱਤ ਗੋਲੀਆਂ ਲੱਗੀਆਂ ਸਨ। ਇੱਕ ਵਿੱਚ ਚਾਰ ਤੇ ਇੱਕ ਵਿੱਚ ਤਿੰਨ। ਜਿਸ ਵਿੱਚ ਚਾਰ ਗੋਲੀਆਂ ਲੱਗੀਆਂ ਸੀ ਉਸ ਵਿੱਚ ਦਰਦ ਨਹੀਂ ਸੀ ਹੁੰਦੀ, ਪਰ ਦੂਸਰੀ ਲੱਤ ਵਿੱਚ ਬਹੁਤ ਦਰਦ ਹੁੰਦੀ ਸੀ ਕਿਉਂਕਿ ਉਸ



ਲੱਤ ਦੀ ਨਸ ਵਿੱਚ ਗੋਲੀ ਲੱਗ ਗਈ ਸੀ।

ਪਹਿਲਾਂ ਤਾਂ ਡਾਕਟਰਾਂ ਨੇ ਜਵਾਬ ਦੇ ਦਿੱਤਾ ਸੀ ਕਿ ਤੇਰੀ ਲੱਤ ਕੱਟਣੀ ਪੈਣੀ ਹੈ, ਕਿਉਂਕਿ ਲੱਤ ਨਾ ਕੱਟਣ ਕਰਕੇ ਲੱਤ ਵਿੱਚ ਜ਼ਹਿਰ ਫੈਲ ਸਕਦਾ ਹੈ। ਮੈਨੂੰ ਡਾਕਟਰ ਨੇ ਪੈਰ ਦੀਆਂ ਉਂਗਲਾਂ ਹਿਲਾਉਣ ਲਈ ਕਿਹਾ, ਪਰ ਉਂਗਲਾਂ ਹਿੱਲਦੀਆਂ ਨਹੀਂ ਸੀ, ਦੂਜੇ ਪੈਰ ਦੀਆਂ ਹਿੱਲਦੀਆਂ ਸੀ। ਫਿਰ ਦਸਾਂ ਕੁ ਦਿਨਾਂ ਬਾਅਦ ਡਾਕਟਰ ਨੇ ਫਿਰ ਉਂਗਲਾਂ ਹਿਲਾਉਣ ਲਈ ਕਿਹਾ ਤਾਂ ਥੋੜ੍ਹੀਆਂ ਜਿਹੀਆਂ ਪੈਰ ਦੀਆਂ ਉਂਗਲਾਂ ਹਿੱਲੀਆਂ ਤਾਂ ਡਾਕਟਰ ਸਾਹਿਬ ਨੇ ਕਿਹਾ- 'ਵੈਰੀ ਗੁੱਡ' ਤੇ ਨਾਲ ਪਿਆਰ ਨਾਲ ਮੇਰੇ ਮੱਥੇ 'ਤੇ ਹੱਥ ਫੇਰਿਆ ਤੇ ਕਿਹਾ- "ਤੇਰੀ ਲੱਤ ਨਹੀਂ ਕੱਟਣੀ ਪਵੇਗੀ ਕਿਉਂਕਿ ਤੇਰੀ ਨਸ ਪੂਰੀ ਕੱਟੀ ਨਹੀਂ ਗਈ ਤੇ ਜੁੜ ਰਹੀ ਹੈ।"

ਮੈਂ ਕਿਹਾ- "ਠੀਕ ਹੈ...।"

ਮੇਰੇ ਇਹ ਕਹਿਣ 'ਤੇ ਡਾਕਟਰ ਸਾਹਿਬ ਨੇ ਬੜੇ ਹੈਰਾਨ ਜਿਹੇ ਹੋ ਕੇ ਕਿਹਾ- "ਜਦੋਂ ਮੈਂ ਪਹਿਲਾਂ ਤੈਨੂੰ ਕਿਹਾ ਸੀ ਕਿ ਤੇਰੀ ਲੱਤ ਕੱਟਣੀ ਪੈਣੀ ਹੈ ਤਾਂ ਤੇਰੇ ਚਿਹਰੇ 'ਤੇ ਕੋਈ ਗਮੀ ਨਹੀਂ ਸੀ ਤੇ ਤੂੰ ਕਿਹਾ ਸੀ ਕਿ 'ਠੀਕ ਹੈ ਕੱਟ ਦਿਓ।' ਹੁਣ ਮੈਂ ਜਦੋਂ ਤੈਨੂੰ ਦੱਸਿਆ ਕਿ ਤੇਰੀ ਲੱਤ ਨਹੀਂ ਕੱਟਣੀ ਪੈਣੀ ਤਾਂ ਤੇਰੇ ਚਿਹਰੇ 'ਤੇ ਫਿਰ ਕੋਈ ਖੁਸ਼ੀ ਨਹੀਂ ਤੇ ਤੂੰ ਕਿਹਾ ਕਿ 'ਠੀਕ ਹੈ'। ਇਸ ਦਾ ਕੀ ਕਾਰਨ ਹੈ?"

ਮੈਂ ਆਖਿਆ- "ਡਾਕਟਰ ਸਾਹਿਬ, ਜੋ ਮੇਰੀ ਕਿਸਮਤ ਵਿੱਚ ਲਿਖਿਆ ਹੈ, ਉਹ ਹੋ ਕੇ ਹੀ ਰਹਿਣੈਂ, ਫਿਰ ਗਮ ਕੀਤਿਆਂ ਕੀ ਹੋਣੈਂ ? ਇੱਕ ਕੀ, ਜੇ ਮੇਰੀਆਂ ਦੋਵੇਂ ਲੱਤਾਂ ਵੀ ਕੱਟੀਆਂ ਜਾਂਦੀਆਂ ਤਾਂ ਮੈਨੂੰ ਖੁਸ਼ੀ ਹੋਣੀ ਸੀ। ਸਾਡੇ ਗੁਰੂ ਸਾਹਿਬ ਨੇ ਤਾਂ ਆਪਣੇ ਚਾਰ ਲਾਲ ਵਾਰ ਦਿੱਤੇ ਸੀ ਪੰਥ ਲਈ ਤੇ ਮੈਂ ਦੋ ਲੱਤਾਂ ਨਹੀਂ......?" ਫਿਰ ਡਾਕਟਰ ਸਾਹਿਬ ਬੜਾ ਖੁਸ਼ ਹੋਇਆ। ਨਾਲੇ ਮੈਂ ਹਾਸੇ ਨਾਲ ਕਿਹਾ- "ਡਾਕਟਰ ਸਾਹਿਬ ਇਹਨਾਂ ਲੱਤਾਂ ਨੇ ਬਹੁਤ ਕੁਝ ਕਰ ਲਿਆ, ਹੁਣ ਇਹਨਾਂ ਦੀ ਖਾਸ ਜ਼ਰੂਰਤ ਨਹੀਂ।"

ਡਾਕਟਰ ਸਾਹਿਬ ਨੇ ਕਦੇ-ਕਦੇ ਮੈਨੂੰ ਕਹਿਣਾ- "ਹੋਰ ਜੋ ਮਰਜ਼ੀ ਤੂੰ ਕਰਦਾ, ਪਰ ਤੈਨੂੰ ਜਨਰਲ ਵੈਦਿਆ ਨੂੰ ਨਹੀਂ ਸੀ ਮਾਰਨਾ ਚਾਹੀਦਾ।"

ਮੈਂ ਆਖਿਆ- "ਡਾਕਟਰ ਸਾਹਿਬ, ਮੇਰੀ ਕੋਈ ਉਸ ਨਾਲ ਦੁਸ਼ਮਣੀ ਨਹੀਂ ਸੀ, ਮੈਂ ਤਾਂ ਆਪਣਾ ਫਰਜ਼ ਪੂਰਾ ਕੀਤੈ...।"

ਤੇ ਨਾਲੇ ਮੈਂ ਡਾਕਟਰ ਸਾਹਿਬ ਨੂੰ ਪੂਰੇ ਵਿਸਥਾਰ ਨਾਲ ਦੱਸਿਆ ਕਿ ਵੈਦਿਆ ਨੂੰ ਮਾਰਨਾ ਕਿੰਨਾ ਜਾਇਜ਼ ਸੀ। ਮੈਂ ਆਖਿਆ- "ਹੋਰ ਕਿੰਨੇ ਜਨਰਲ ਤੁਰੇ ਫਿਰਦੇ ਹਨ, ਉਹਨਾਂ ਨੂੰ ਨਹੀਂ ਅਸੀਂ ਮਾਰਿਆ.....।"

ਇਸ ਤਰ੍ਹਾਂ ਕਾਫ਼ੀ ਕੁਝ ਕਹਿ ਕੇ ਮੈਂ ਡਾਕਟਰ ਸਾਹਿਬ ਦੀ ਤਸੱਲੀ ਕਰਾਈ। ਮਿਲਟਰੀ ਦਾ ਡਾਕਟਰ ਆਪ ਵੈਦਿਆ ਦੇ ਨਾਲ ਰਿਹਾ ਸੀ ਤੇ ਨਾਲ ਰਹੇ ਹੋਣ ਕਰਕੇ ਡਾਕਟਰ ਸਾਹਿਬ ਨੂੰ ਵੈਦਿਆ ਦੇ ਮਰਨ ਦਾ ਦੁੱਖ ਸੀ।

ਫਿਰ ਰਾਤ ਦਿਨ ਪੁਲੀਸ ਵਾਲੇ ਮੇਰੇ 'ਤੇ ਤਸ਼ੱਦਦ ਕਰਦੇ ਰਹੇ। ਨਾ ਹੀ ਰਾਤ ਨੂੰ ਤੇ ਨਾ ਹੀ ਦਿਨੇ ਸੌਣ ਦਿੰਦੇ ਸੀ। ਸਰਦੀਆਂ ਦੇ ਦਿਨ ਸੀ। ਧੁੰਨੀ ਤੋਂ ਪੈਰਾਂ ਤਕ ਮੇਰੀਆਂ ਦੋਹਾਂ ਲੱਤਾਂ 'ਤੇ ਪਲੱਸਤਰ ਲੱਗਾ ਹੋਇਆ ਸੀ ਤੇ ਮੈਂ ਪੁੱਠਾ ਸਿੱਧਾ ਵੀ ਨਹੀਂ ਸੀ ਹੋ ਸਕਦਾ। ਹੱਥਾਂ ਨੂੰ ਹੱਥਕੜੀਆਂ ਲਾ ਕੇ ਮੰਜੇ ਨਾਲ ਬੰਨ੍ਹਾ





ਸੀ। ਸਰੀਰ 'ਤੇ ਕੋਈ ਕੱਪੜਾ ਨਹੀਂ ਸੀ। ਰਾਤ ਨੂੰ ਵੀ ਪੱਖਾ ਚਲਾ ਦੇਂਦੇ ਸੀ ਤੇ ਮੂੰਹ ਮੇਰਾ ਪਾਣੀ ਵਿੱਚ ਕਿੰਨਾ ਕਿੰਨਾ ਚਿਰ ਡੋਬ ਦਿੰਦੇ ਸੀ, ਗੁਪਤ ਅੰਗ 'ਤੇ ਸੂਈਆਂ ਮਾਰਦੇ ਸੀ ਤੇ ਪਲੱਸਤਰ ਸਣੇ ਹੀ ਹੱਥਕੜੀਆਂ ਸਮੇਤ ਪੁੱਠਾ ਲਟਕਾ ਦਿੰਦੇ ਸੀ। ਹਰ ਤਰ੍ਹਾਂ ਦਾ ਉਹਨਾਂ ਮੇਰੇ 'ਤੇ ਤਸੀਹਿਆਂ ਦਾ ਦੌਰ ਚਲਾਇਆ ਸੀ, ਜੋ ਪੰਜ ਮਹੀਨਿਆਂ ਤਕ ਚੱਲਦਾ ਰਿਹਾ, ਪਰ ਲੈ ਕੁਝ ਵੀ ਨਾ ਸਕੇ। ਹਾਲਾਂ ਕਿ ਸਾਥੀਆਂ ਦੇ ਕਈ ਟਿਕਾਣਿਆਂ ਦੇ ਨਾਲ-ਨਾਲ ਮੈਨੂੰ ਲੱਖਾਂ ਰੁਪਏ ਦਾ ਪਤਾ ਸੀ ਕਿ ਕਿੱਥੇ-ਕਿੱਥੇ ਪਏ ਹਨ। ਦਿੱਲੀ ਵਿੱਚ ਜਿਨ੍ਹਾਂ-ਜਿਨ੍ਹਾਂ ਕੋਲ ਮੈਂ ਠਹਿਰਦਾ ਸੀ, ਉਹਨਾਂ ਕਿਸੇ ਦੇ ਬਾਰੇ ਵੀ ਪੁਲੀਸ ਕੁਝ ਨਹੀਂ ਪੁੱਛ ਸਕੀ ਤੇ ਜਿੱਥੇ-ਜਿੱਥੇ ਪੰਜਾਬ ਤੇ ਦੇਸ਼ ਦੇ ਹੋਰ ਕੋਨਿਆਂ ਬਾਰੇ ਵੀ ਮੈਂ ਕੁਝ ਨਹੀਂ ਦੱਸਿਆ। ਬਾਵੇ ਵੀਰ ਕੋਲੋਂ ਪੁਲੀਸ ਨੇ ਕਾਫ਼ੀ ਕੁਝ ਪੁੱਛ ਲਿਆ।

ਬਾਵੇ ਵੀਰ ਨੂੰ ਵੀ ਬਹੁਤ ਜ਼ਿਆਦਾ ਤਸੀਹੇ ਦਿੱਤੇ। ਫੜੇ ਜਾਣ ਤੋਂ ਬਾਅਦ ਬਾਵੇ ਵੀਰ ਦਾ ਮੇਰੇ ਨਾਲ ਮੇਲ ਤਾਂ ਨਹੀਂ ਹੋਇਆ ਪਰ ਉਸ ਤਰ੍ਹਾਂ ਵੀਰ ਬਾਰੇ ਪਤਾ ਲੱਗਦਾ ਰਹਿੰਦਾ ਸੀ।

ਜਦੋਂ ਸਾਨੂੰ ਫੜਿਆ ਉਸ ਸਮੇਂ ਤਿੰਨ ਡੀ.ਆਈ.ਜੀ. ਨਿਗਰਾਨੀ ਕਰ ਰਹੇ ਸੀ ਸਾਰੇ ਐਕਸ਼ਨ ਵਿੱਚ ਪੁਲੀਸ ਤੇ ਕਮਾਂਡਰਾਂ ਦੀ ਕੋਈ ਗਿਣਤੀ ਨਹੀਂ ਸੀ। ਸਾਰਾ ਇਲਾਕਾ ਹੀ ਘੇਰਿਆ ਸੀ। ਜਿੱਥੇ ਜਿੱਥੇ ਅਸੀਂ ਜਾਣਾ ਸੀ ਉਹ ਸਾਰੀਆਂ ਜਗ੍ਹਾ ਤੇ ਪੁਲੀਸ ਦਾ ਇੰਤਜ਼ਾਮ ਸੀ। ਉਸ ਬੁੱਢੇ ਨੂੰ ਵੀ ਮੈਂ ਇੱਕ ਵਾਰ ਫੜੇ ਜਾਣ ਤੋਂ ਬਾਅਦ ਵੇਖਿਆ ਸੀ ਜਿਸ ਨੇ ਸਾਨੂੰ ਫੜਾਇਆ ਸੀ। ਉਸ ਕੋਲ ਉਸ ਦਿਨ ਬਾਪੂ ਮਲਕੀਅਤ ਸਿੰਘ ਰਾਜਸਥਾਨੀ ਤੇ ਕੰਵਰਜੀਤ ਸਿੰਘ ਸੁਲਤਾਨਵਿੰਡ ਤੇ ਬਾਬਾ ਬਲਵਿੰਦਰ ਸਿੰਘ ਵੀ ਠਹਿਰੇ ਸੀ, ਪਰ ਜਿਸ ਦਿਨ ਅਸੀਂ ਫੜੇ ਗਏ ਉਸੇ ਦਿਨ ਸਵੇਰੇ ਹੀ ਉਹ ਪੰਜਾਬ ਨੂੰ ਗੱਡੀ 'ਤੇ ਚੜ੍ਹ ਕੇ ਚਲੇ ਗਏ ਸਨ। ਸਾਰੀ ਪੁਲੀਸ ਸਾਡੇ ਇੰਤਜ਼ਾਮ ਤੇ ਲੱਗੀ ਸੀ। ਨਾਲੇ ਅਜੇ ਉਹਨਾਂ ਰਹਿਣਾ ਸੀ ਅਚਾਨਕ ਚਲੇ ਜਾਣ ਕਰਕੇ ਉਹ ਬਚ ਗਏ।

ਸਾਨੂੰ ਹਿਰਾਸਤ ਵਿੱਚ ਲੈ ਕੇ ਜਦੋਂ ਪੁਲੀਸ ਵੀਰਾਂ ਵੱਲ ਗਈ ਤਾਂ ਪਤਾ ਲੱਗਾ ਕਿ ਉਹ ਚਲੇ ਗਏ ਹਨ। ਫਿਰ ਸਾਰਾ ਰੇਲਵੇ ਸਟੇਸ਼ਨ ਵੀਰਾਂ ਦੀ ਭਾਲ ਵਿੱਚ ਫਰੋਲ ਮਾਰਿਆ, ਪਰ ਓਦੋਂ ਨੂੰ ਦੇਰ ਹੋ ਚੁੱਕੀ ਸੀ ਤੇ ਵੀਰ ਹੋਰੀਂ ਨਿਕਲ ਚੁੱਕੇ ਸੀ। ਅਸੀਂ ਤਕਰੀਬਨ ਸਵੇਰੇ ਦਸ-ਗਿਆਰਾਂ ਵਜੇ ਫੜੇ ਗਏ ਹੋਵਾਂਗੇ।

ਸਾਡੇ ਫੜੇ ਜਾਣ ਤੋਂ ਬਾਅਦ ਮੇਰੇ ਵੱਡੇ ਵੀਰ ਨਿਰਭੈਲ ਸਿੰਘ ਖਾਲਸਾ ਨੂੰ ਪੰਜਾਬ ਪੁਲੀਸ ਨੇ ਫੜ ਲਿਆ ਸੀ ਤੇ ਦੋ ਮਹੀਨੇ ਥਾਣਿਆਂ ਵਿੱਚ ਰੱਖਿਆ। ਮੇਰੀ ਮਾਤਾ ਜੀ ਨੂੰ ਦਿੱਲੀ ਪੁਲੀਸ ਦਿੱਲੀ ਲੈ ਆਈ ਸੀ ਤੇ ਇੱਕ ਮਹੀਨਾ ਹਿਰਾਸਤ ਵਿੱਚ ਰੱਖਿਆ। ਪੁਲੀਸ ਵਾਲਿਆਂ ਮੈਨੂੰ ਦੱਸ ਦਿੱਤਾ ਸੀ ਕਿ ਤੇਰੀ ਮਾਤਾ ਜੀ ਨੂੰ ਵੀ ਅਸੀਂ ਦਿੱਲੀ ਲੈ ਆਵਾਂਗੇ। ਮੈਨੂੰ ਡੀ.ਐਸ.ਪੀ. ਕਹਿੰਦਾ- "ਤੇਰੀ ਮਾਂ ਤਾਂ ਦੇਵੀ ਹੈ, ਤੂੰ ਪਤਾ ਨਹੀਂ ਉਸ ਦੇ ਘਰ ਕਿਸ ਤਰ੍ਹਾਂ ਜਨਮ ਲੈ ਲਿਆ।"

ਸਾਰੇ ਪੁਲੀਸ ਵਾਲੇ ਮੇਰੇ ਮਾਤਾ ਜੀ ਦੀਆਂ ਸਿਫ਼ਤਾਂ ਕਰਦੇ ਸੀ। ਮੇਰੇ ਮਾਤਾ ਜੀ ਨੂੰ ਪੁਲੀਸ ਵਾਲਿਆਂ ਦੱਸ ਦਿੱਤਾ ਸੀ ਕਿ ਤੇਰੇ ਪੁੱਤ ਦੀ ਇੱਕ ਲੱਤ ਕੱਟ ਦਿੱਤੀ ਹੈ। ਮੈਨੂੰ ਇੰਸਪੈਕਟਰ ਕਹਿੰਦਾ- "ਤੇਰੀ ਮਾਂ ਮਿਲਣਾ ਚਾਹੁੰਦੀ ਹੈ।"

ਮੈਂ ਆਖਿਆ- "ਮਿਲਣਾ ਚਾਹੁੰਦੇ ਹਨ ਤਾਂ ਮਿਲਾ ਦਿਓ।"

ਕਹਿੰਦਾ- "ਕੀ ਦੇਵੇਂਗਾ ਬਦਲੇ ਵਿੱਚ?"

ਤਾਂ ਮੈਂ ਆਖਿਆ- "ਇਸ ਬਾਰੇ ਤੁਸੀਂ ਮੇਰੀ ਮਾਂ ਨੂੰ ਹੀ ਪੁੱਛ ਲੈਣਾ।"



ਮੈਂ ਆਖਿਆ- "ਮੈਨੂੰ ਤਾਂ ਕੁਝ ਪਤਾ ਹੀ ਨਹੀਂ ਫਿਰ ਦੱਸ ਕੀ ਸਕਦਾ ਹਾਂ। ਜੋ ਕੁਝ ਪਤਾ ਸੀ ਉਹ ਬਾਵੇ ਵੀਰ ਨੇ ਤੁਹਾਨੂੰ ਦੱਸ ਹੀ ਦਿੱਤਾ ਹੈ।"

ਮੈਨੂੰ ਇੰਸਪੈਕਟਰ ਕਹਿੰਦਾ- "ਤੇਰੀ ਮਾਂ ਦਲੇਰ ਬੜੀ ਹੈ, ਉਹ ਵੀ ਕੁਝ ਨਹੀਂ ਦੱਸ ਰਹੀ।"

ਮੈਂ ਆਖਿਆ- "ਉਸ ਨੂੰ ਕੁਝ ਪਤਾ ਹੀ ਨਹੀਂ ਤੇ ਨਾ ਹੀ ਅਸੀਂ ਤਿੰਨਾਂ ਸਾਲਾਂ ਤੋਂ ਮਿਲੇ ਹਾਂ।"

ਮਾਤਾ ਜੀ ਨੂੰ ਵੀ ਕਾਫੀ ਡਰਾਉਣ ਦੀ ਕੋਸ਼ਿਸ਼ ਕੀਤੀ ਸੀ ਪੁੱਛ ਗਿੱਛ ਕਰਨ ਲਈ। ਮੈਨੂੰ ਡੀ.ਐਸ.ਪੀ. ਕਹਿੰਦਾ- "ਅਸੀਂ ਤੇਰੀ ਮਾਂ ਨੂੰ ਕਿਹਾ ਕਿ 'ਤੂੰ ਆਪਣੇ ਪੁੱਤ ਬਾਰੇ ਕੀ ਸੋਚਦੀ ਹੈਂ?' ਤੇਰੀ ਮਾਂ ਦਾ ਜਵਾਬ ਸੀ 'ਜੋ ਹਰ ਮਾਂ ਆਪਣੇ ਪੁੱਤ ਬਾਰੇ ਸੋਚਦੀ ਹੈ, ਉਹੋ ਹੀ ਮੈਂ ਆਪਣੇ ਪੁੱਤ ਬਾਰੇ ਸੋਚਦੀ ਹਾਂ....।' ਕਹਿੰਦਾ ਇਹ ਗੱਲ ਤੇਰੀ ਮਾਂ ਦੀ ਮੈਨੂੰ ਬਹੁਤ ਚੰਗੀ ਲੱਗੀ ਸੀ।"

ਬਾਅਦ 'ਚ ਇਹ ਵੀ ਮੈਨੂੰ ਪਤਾ ਲੱਗਾ ਕਿ ਜਦੋਂ ਮੈਂ ਕੁਝ ਦੱਸ ਨਹੀਂ ਸੀ ਰਿਹਾ ਤਾਂ ਬਾਵੇ ਵੀਰ ਦੀ ਸਿੰਘਣੀ ਨੂੰ ਪੁਲੀਸ ਵਾਲੇ ਪੁੱਛਦੇ ਸੀ ਕਿ ਉਸ ਦੀ ਕੋਈ ਕਮਜ਼ੋਰੀ ਦੱਸ...। ਤਾਂ ਵੀਰ ਦੀ ਸਿੰਘਣੀ ਨੇ ਕਹਿ ਦਿੱਤਾ ਕਿ ਉਸ ਦੀ ਕੋਈ ਕਮਜ਼ੋਰੀ ਨਹੀਂ ਤੇ ਨਾਲੇ ਮੇਰੀ ਇੱਕ ਗੱਲ ਸੁਣਾ ਦਿੱਤੀ ਕਿ ਜਦੋਂ ਮਥਰਾ ਸਿੰਘ ਸ਼ਹੀਦ ਹੋਇਆ ਸੀ ਤਾਂ ਜਿੰਦਾ ਕਹਿੰਦਾ ਸੀ ਕਿ ਮੇਰਾ ਸਾਰਾ ਪਰਿਵਾਰ ਭਾਵੇਂ ਰੱਬ ਮਾਰ ਦੇਂਦਾ ਪਰ ਮੇਰਾ ਮਥਰਾ ਵੀਰ ਨਾ ਸ਼ਹੀਦ ਹੁੰਦਾ।

ਪੁਲੀਸ ਜਦੋਂ ਮੇਰੇ 'ਤੇ ਤਸ਼ੱਦਦ ਕਰਦੀ ਸੀ ਤਾਂ ਜਿੰਨਾ ਚਿਰ ਮੈਂ ਕੁਝ ਦੱਸਦਾ ਨਹੀਂ ਸੀ ਓਨਾ ਚਿਰ ਤਸ਼ੱਦਦ ਕਰਨੋਂ ਨਹੀਂ ਸੀ ਹਟਦੇ। ਫਿਰ ਮੈਂ ਉਸ ਤਰ੍ਹਾਂ ਹੀ ਕੋਈ ਗਲਤ ਜਗ੍ਹਾ ਦੱਸ ਦਿੰਦਾ ਸੀ ਤੇ ਕਹਿ ਦੇਂਦਾ ਸੀ ਕਿ ਓਥੇ ਏਨਾ ਪੈਸਾ ਤੇ ਏਨੇ ਹਥਿਆਰ ਪਏ ਹਨ। ਪਰ ਜਦੋਂ ਅੱਗੋਂ ਕੁਝ ਨਹੀਂ ਸੀ ਮਿਲਦਾ ਤਾਂ ਫਿਰ ਆ ਕੇ ਮੈਨੂੰ ਢਾਹ ਲੈਂਦੇ ਸੀ ਤੇ ਪੁੱਛਦੇ ਸੀ ਕਿ ਝੂਠ ਕਿਉਂ ਬੋਲਿਆ। ਮੈਂ ਆਖਣਾ 'ਮਾਰੀਦਾ ਕੀ ਕਰਦਾ, ਉਸ ਤਰ੍ਹਾਂ ਤੇ ਤੁਸੀਂ ਹਟਦੇ ਨਹੀਂ ਸੀ।' ਫਿਰ ਇਸ ਤਰ੍ਹਾਂ ਹੀ ਕਰਨਾ ਤੇ ਫਿਰ ਉਹਨਾਂ ਕਹਿਣਾ ਕਿ 'ਹੁਣ ਝੂਠ ਨਿਕਲਿਆ ਤੇ ਬੁਰਾ ਹਾਲ ਕਰਾਂਗੇ' ਤੇ ਕਿੰਨਾ ਚਿਰ ਪੁੱਛਦੇ ਰਹਿਣਾ- 'ਅਗਰ ਝੂਠ ਹੈ ਤਾਂ ਦੱਸ ਦੇ।' ਮੈਂ ਫਿਰ ਕਹਿ ਦੇਂਦਾ ਕਿ 'ਝੂਠ ਹੈ' ਤਾਂ ਉਹਨਾਂ ਫਿਰ ਢਾਹ ਲੈਣਾ ਤਾਂ ਮੈਂ ਫਿਰ ਕਹਿ ਦੇਣਾ ਕਿ 'ਸੱਚ ਹੈ' ਤਾਂ ਉਹਨਾਂ ਫਿਰ ਖੱਜਲ ਖਰਾਬ ਹੋ ਕੇ ਆਉਣਾ। ਇਸ ਤਰ੍ਹਾਂ ਹੀ ਕਈ ਵਾਰ ਮੈਂ ਲੁਧਿਆਣੇ, ਅੰਮ੍ਰਿਤਸਰ, ਚੰਡੀਗੜ੍ਹ ਤੇ ਕਈ ਹੋਰ ਜਗ੍ਹਾ ਪੁਲੀਸ ਨੂੰ ਐਵੇਂ ਖਾਹਮਖਾਹ ਹੀ ਭਜਾਈ ਰੱਖਿਆ, ਪਰ ਉਹਨਾਂ ਨੂੰ ਮੇਰੇ ਕੋਲੋਂ ਕੁਝ ਨਾ ਮਿਲ ਸਕਿਆ।

ਰਿਮਾਂਡ ਦੇ ਦੌਰਾਨ ਮੇਰਾ ਏਨਾ ਬੁਰਾ ਹਾਲ ਸੀ ਕਿ ਮੈਂ ਰੱਬ ਅੱਗੇ ਸੱਚੇ ਦਿਲੋਂ ਅਰਦਾਸਾਂ ਕਰਦਾ ਸੀ ਕਿ 'ਰੱਬਾ ਮੇਰੀ ਜਾਨ ਕੱਢ ਲੈ।' ਮੈਂ ਸੋਚਦਾ ਸੀ ਕਿ ਮੇਰੇ ਹੱਥ ਬਲੇਡ ਹੀ ਆ ਜਾਵੇ ਤੇ ਮੈਂ ਆਪਣੀ ਸਾਹ ਨਾਲੀ ਕੱਟ ਲਵਾਂ ਪਰ ਮੈਨੂੰ ਓਥੇ ਬਲੇਡ ਵੀ ਨਾ ਮਿਲ ਸਕਿਆ। ਪੁਲੀਸ ਵਾਲੇ ਮੇਰਾ ਲੱਤਾਂ ਵਾਲਾ ਪਲੱਸਤਰ ਤੋੜ ਕੇ ਮੇਰੇ ਗੋਲੀਆਂ ਵਾਲੇ ਜ਼ਖਮਾਂ ਨੂੰ ਤੇ ਨਸ ਨੂੰ ਫੜ ਕੇ ਮੇਰੀਆਂ ਡਾਡਾਂ ਕੱਢ ਦੇਂਦੇ ਸੀ ਤੇ ਬੜਾ ਤੜਫਾਉਂਦੇ ਸੀ। ਪਹਿਲਾਂ ਪਹਿਲਾਂ ਤਾਂ ਮੈਂ ਗਾਲਾਂ ਕੱਢ ਦੇਂਦਾ ਸੀ, ਪਰ ਫਿਰ ਚੁੱਪ ਕਰ ਜਾਂਦਾ ਸੀ ਕਿਉਂ ਕਿ ਉਹ ਗੁੱਸੇ ਵਿੱਚ ਬੁਰਾ ਹਾਲ ਕਰ ਦੇਂਦੇ ਸੀ।

ਪੁਲੀਸ ਦੇ ਕੁਝ ਅਫਸਰ ਤੇ ਮੁਲਾਜ਼ਮ ਮੇਰੇ ਨਾਲ ਹਮਦਰਦੀ ਵੀ ਰੱਖਦੇ





ਸੀ। ਕਾਫੀ ਪਿਆਰ ਦੀਆਂ ਤੇ ਇੱਧਰ-ਉਧਰ ਦੀਆਂ ਗੱਲਾਂ ਮਾਰ ਕੇ ਕਈਆਂ ਨਾਲ ਤੇ ਮੈਂ ਗੂੜ੍ਹਾ ਪਿਆਰ ਪਾ ਲਿਆ ਸੀ ਜਿਸ ਦਾ ਮੈਨੂੰ ਕਾਫੀ ਫਾਇਦਾ ਮਿਲ ਜਾਂਦਾ ਸੀ। ਜਿਵੇਂ ਬਾਵਾ ਵੀਰ ਜੋ ਪੁਲੀਸ ਨੂੰ ਦੱਸਦਾ ਸੀ ਉਹਨਾਂ ਰਾਹੀ ਮੈਨੂੰ ਸਾਰੀ ਜਾਣਕਾਰੀ ਮਿਲ ਜਾਂਦੀ ਸੀ ਤੇ ਮੈਂ ਵੀ ਉਸ ਹਿਸਾਬ ਨਾਲ ਪੈਂਤੜਾ ਬਦਲ ਲੈਂਦਾ ਸੀ। ਨਾਲੇ ਕਈ ਵਾਰ ਮੈਨੂੰ ਇਹਨਾਂ ਦੇ ਪਿਆਰ ਦਾ ਇਹ ਫਾਇਦਾ ਵੀ ਮਿਲਿਆ, ਕਿ ਇਹ ਆਪਣੀ ਡਿਊਟੀ ਵਿੱਚ ਮੈਨੂੰ ਤਸ਼ੱਦਦ ਤੋਂ ਕਿਸੇ ਨਾ ਕਿਸੇ ਤਰ੍ਹਾਂ ਬਚਾ ਲੈਂਦੇ ਸੀ। ਮੈਂ ਰਿਮਾਂਡ ਦੇ ਵਿੱਚ ਆਪਣੇ ਪਰਿਵਾਰ ਨੂੰ ਰਾਜੀ ਖੁਸ਼ੀ ਤੇ ਚੜ੍ਹਦੀ ਕਲਾ ਬਾਰੇ ਦੱਸਿਆ।

ਮੈਂ ਇਹ ਦੱਸਣਾ ਭੁੱਲ ਹੀ ਗਿਆ ਕਿ ਮੈਂ ਕਦੋਂ ਫੜਿਆ ਗਿਆ ਸੀ। ਮੈਂ 31 ਅਗਸਤ 1987 ਨੂੰ ਫੜਿਆ ਗਿਆ ਸੀ ਤੇ ਤਕਰੀਬਨ ਪੰਜ ਮਹੀਨੇ ਮੇਰਾ ਦਿੱਲੀ ਪੁਲੀਸ ਤੇ ਸੀ. ਬੀ. ਆਈ. ਨੇ ਰਿਮਾਂਡ ਲਿਆ ਸੀ।

ਦਿੱਲੀ ਰਿਮਾਂਡ ਵਿੱਚ ਇੱਕ ਅਫਸਰ ਮੈਨੂੰ ਸਾਰਿਆਂ ਅਫਸਰਾਂ ਦੇ ਘਰਾਂ ਦੇ ਐਡਰੈੱਸ, ਨਾਂ, ਹੁਲੀਆ ਤੇ ਹੋਰ ਵੀ ਕਾਫੀ ਕੁਝ ਦੱਸ ਦਿੰਦਾ ਸੀ। ਜਦੋਂ ਕਿਸੇ ਡੀ.ਆਈ.ਜੀ. ਜਾਂ ਕਿਸੇ ਹੋਰ ਵੱਡੇ ਅਫਸਰ ਨੇ ਆਉਣਾ ਤਾਂ ਮੈਂ ਉਸ ਨੂੰ ਉਸ ਦਾ ਨਾਂ ਤੇ ਘਰ ਵਗੈਰਾ ਦਾ ਐਡਰੈੱਸ ਦੱਸਣਾ 'ਤੇ ਹੋਰ ਵੀ ਗੱਲਾਂ ਦੱਸਣੀਆਂ ਤਾਂ ਉਹ ਬੜੇ ਹੈਰਾਨ ਹੁੰਦੇ ਸੀ ਕਿ ਇਸ ਨੂੰ ਸਾਡਾ ਸਾਰਾ ਪਤਾ ਸੀ।

ਮੈਂ ਉਹਨਾਂ ਨੂੰ ਦੱਸਣਾ ਕਿ ਮੈਨੂੰ ਹੀ ਨਹੀਂ, ਮੇਰੇ ਦੂਜੇ ਸਾਥੀਆਂ ਲਾਭ ਸਿੰਘ, ਜਿੰਦੂ, ਕਾਂਗੜੀ ਆਦਿ ਸਭ ਨੂੰ ਤੁਹਾਡੇ ਬਾਰੇ ਪਤਾ ਹੈ। ਕਈਆਂ ਨੂੰ ਤਾਂ ਮੈਂ ਉਸ ਤਰ੍ਹਾਂ ਹੀ ਕਹਿ ਦੇਣਾ ਕਿ ਤੁਹਾਨੂੰ ਮੈਂ ਕਨਾਟ ਪਲੇਸ (ਦਿੱਲੀ) ਵੇਖਿਆ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਇਹ ਸਾਰੇ ਤਕਰੀਬਨ 'ਕਨਾਟ ਪਲੇਸ' ਤਾਂ ਹਰ ਹਾਲਤ ਜਾਂਦੇ ਹਨ।

ਜਦੋਂ ਮੈਂ ਦਿੱਲੀ ਇਸ ਤੋਂ ਪਹਿਲਾਂ ਫੜਿਆ ਗਿਆ ਸੀ ਤਾਂ ਇੱਕ ਐਸ.ਪੀ. ਨੇ ਮੈਨੂੰ ਰਿਮਾਂਡ ਦੇ ਦੌਰਾਨ ਪੁੱਛ-ਗਿੱਛ ਕੀਤੀ ਸੀ ਪਰ ਆਖਿਆ ਕੁਝ ਨਹੀਂ ਸੀ। ਉਸ ਨੂੰ ਮੈਂ ਕਿਹਾ- "ਮੈਂ ਤੁਹਾਨੂੰ ਕਨਾਟ ਪਲੇਸ ਵੇਖਿਆ ਸੀ, ਮੈਂ ਤੇ ਜਿੰਦੂ ਸੀ....ਤੇ ਸਾਡੇ ਕੋਲ ਹਥਿਆਰ ਵੀ ਸੀ ਔਰ ਅਸੀਂ ਤੁਹਾਨੂੰ ਮਾਰ ਵੀ ਸਕਦੇ ਸੀ, ਪਰ ਅਸੀਂ ਕਿਉਂ ਮਾਰਦੇ? ਤੁਸੀਂ ਕਿਹੜਾ ਕੁਝ ਕਿਹਾ ਸੀ? ਹਾਂ ਅਗਰ ਰਿਮਾਂਡ ਦੇ ਦੌਰਾਨ ਕੁਝ ਕਿਹਾ ਹੁੰਦਾ ਤਾਂ ਜ਼ਰੂਰ ਸੋਧ ਦਿੰਦੇ....।" ਇਹੋ ਜਿਹੀਆਂ ਮੇਰੀਆਂ ਗੱਲਾਂ ਸੁਣ ਕੇ ਅਫਸਰ ਬੜੇ ਹੈਰਾਨ ਹੁੰਦੇ ਸੀ। ਕਿਸੇ ਨੂੰ ਸ਼ੱਕ ਵੀ ਨਹੀਂ ਪਿਆ ਕਿ ਮੈਨੂੰ ਕੋਈ ਇਹ ਸਾਰੀਆਂ ਗੱਲਾਂ ਦੱਸਦਾ ਹੈ।

ਇਸ ਤੋਂ ਇਲਾਵਾ ਜਿਹੜੇ ਲੀਡਰ, ਪੁਲੀਸ ਵਾਲੇ ਤੇ ਹੋਰ ਸਾਡੇ ਸੰਘਰਸ਼ ਦੇ ਉਲਟ ਹਨ, ਉਹਨਾਂ ਦੇ ਘਰਾਂ ਵਿੱਚ ਵੀ ਮੈਂ ਪੁਲੀਸ ਦੇ ਰੇਡ ਕਰਵਾਏ ਇਹ ਕਹਿ ਕੇ ਕਿ ਅਸੀਂ ਉਹਨਾਂ ਕੋਲ ਰਹਿੰਦੇ ਸੀ ਤੇ ਮੇਰੇ ਸਾਥੀਆਂ ਨੇ ਹੋ ਸਕਦਾ ਪੈਸਾ ਵੀ ਰੱਖਿਆ ਹੋਵੇ। ਜਿਵੇਂ ਐਸ.ਐਸ.ਪੀ. ਸਵਰਨ ਸਿੰਘ ਬਾਰੇ ਮੈਂ ਝੂਠ ਹੀ ਦੱਸਿਆ ਕਿ ਇੱਕ ਵਾਰੀ ਬਾਪੂ ਮਲਕੀਅਤ ਸਿੰਘ, ਇੱਕ ਦੋ ਹੋਰ ਸਿੰਘ ਫੜੇ ਗਏ ਤਾਂ ਅਸੀਂ ਵੀਹ ਲੱਖ ਰੁਪਏ ਦੇ ਕੇ ਸਿੰਘ ਛੁਡਵਾਏ ਸੀ। ਇਹੋ ਜਿਹੀਆਂ ਗੱਲਾਂ ਹੀ ਮੈਂ ਸੀ.ਬੀ.ਆਈ. ਨੂੰ ਦੱਸੀਆਂ। ਸਵਰਨ ਦੁਸ਼ਟ ਤੋਂ ਇਸ ਬਾਰੇ ਕਾਫੀ ਪੁੱਛ-ਗਿੱਛ ਹੋਈ ਸੀ। ਇੱਕ ਮੈਂ ਅਕਾਲੀ ਮੰਤਰੀ ਦਲੀਪ ਸਿੰਘ ਪਾਂਧੀ ਬਾਰੇ ਦੱਸਿਆ ਕਿ ਉਸ ਵੱਲ ਵੀਰ ਚੰਨੀ ਨੇ ਦਸ ਲੱਖ ਰੁਪਏ ਰੱਖੇ ਸਨ ਤੇ ਉਸ ਵੱਲ ਵੀਰ ਹੋਰੀਂ ਰਹਿੰਦੇ ਵੀ ਹੁੰਦੇ ਸੀ। ਇਸ ਦੀ ਵੀ ਸੀ.ਬੀ.ਆਈ. ਵਾਲੇ

ਸਵਾਲ: ਓਥੇ ਤੁਹਾਡੇ ਤੋਂ ਕੀ ਪੁੱਛਦੇ ਸੀ ?
ਜਵਾਬ: ਬੰਕਾਂ ਬਾਰੇ। ਆਂਹਦੇ ਸੀ ਪਈ ਓਨ੍ਹਾਂ ਐਨੀਆਂ ਬੰਕਾਂ (ਬੈਂਕਾਂ) ਭੰਨੀਆਂ ਇਹ ਪੈਸਾ ਕਿੱਥੇ ਆ, ਤੁਹਾਨੂੰ ਪਤਾ ਹੋਣੈ...ਮੈਂ ਆਖਿਆ ਪਈ ਸਾਨੂੰ ਕੀ ਪਤੈ, ਸਾਡਾ ਤਾਂ ਸਗੋਂ ਸਾਰਾ ਭਾਂਡਾ-ਟੀਂਡਾ ਵੀ ਪੁਲਸ ਲੈ ਗਈ ਆ, ਤੁਸੀਂ ਉਹ ਫੜਿਐ ਉਹਤੋਂ ਹੀ ਪੁੱਛੋ, ਮੈਨੂੰ ਕੀ ਪੁੱਛਦੇ ਜੇ..।

ਸਵਾਲ: ਉਸ ਥਾਂ 'ਤੇ ਹੋਰ ਵੀ ਕੁਝ ਦੇਖਿਆ ?
ਜਵਾਬ: ਵੇਖਿਆ ਤਾਂ ਕੁਝ ਨੀਂ, ਉਹ ਕਮਰੇ 'ਚੋਂ ਬਾਹਰ ਹੀ ਨਹੀਂ ਸੀ ਕੱਢਦੇ, ਪਰ ਓਥੇ ਪਿਛਲੇ ਕਮਰੇ 'ਚ ਸਤਨਾਮ ਸਿੰਘ ਬਾਵੇ ਦੀ ਘਰ ਵਾਲੀ ਨੂੰ ਰੱਖਿਆ ਸੀ...ਉਹਦਾ ਮੈਨੂੰ ਬੜਾ ਚੀਕ ਚਿਹਾੜਾ ਸੁਣਦਾ ਸੀ, ਜਦੋਂ ਉਹਨੂੰ ਕੁੱਟਦੇ ਸੀ। ਬਾਹਰ ਕਮਾਂਡੋਆਂ ਦਾ ਪਹਿਰਾ ਹੁੰਦਾ ਸੀ ਤੇ ਅੰਦਰ ਮੇਰੇ ਕੋਲ ਕੁੜੀਆਂ ਦਾ। ਮੇਰੇ ਪਹਿਰੇ 'ਤੇ ਬਦਲ ਬਦਲ ਕੇ ਕੁੜੀਆਂ ਲੱਗਦੀਆਂ ਰਹੀਆਂ ਸੀ, ਜਿਨ੍ਹਾਂ 'ਚੋਂ ਕਈ ਚੰਗੀਆਂ ਵੀ ਬਹੁਤ ਸੀ...ਇੱਕ ਤਾਂ ਮੇਰੇ ਪੈਰੀਂ ਹੱਥ ਲਾਉਂਦੀ ਹੁੰਦੀ ਸੀ...ਇਕ ਵਾਰੀ ਮੈਂ ਉਹਨੂੰ ਕਹਿ ਦਿੱਤਾ...'ਜਿਊਂਦੀ ਰਹਿ ਤੇਰੀ ਵੱਡੀ ਉਮਰ ਹੋਵੇ'...ਉਹ ਅੱਗੋਂ ਕਹਿੰਦੀ..'ਨਹੀਂ ਮਾਤਾ ਜੀ ਮੇਰੀ ਉਮਰ ਕਮ (ਘੱਟ) ਹੀ ਹੋਵੇ'....ਤੇ ਇਹ ਕਹਿ ਕੇ ਉਹ ਰੋ ਪਈ, ਪਤਾ ਨੀਂ ਕੀ ਗੱਲ ਸੀ?

ਸਵਾਲ: ਫੇਰ ਤੁਹਾਨੂੰ ਛੱਡਿਆ ਕਿਵੇਂ ?
ਜਵਾਬ: ਫਿਰ ਆਪੇ ਹੀ ਜਦੋਂ ਉਹਨਾਂ ਨੂੰ ਯਕੀਨ ਆ ਗਿਆ ਤੇ ਛੱਡ ਦਿੱਤਾ....ਫਿਰ ਮੈਂ ਪਹਿਲਾਂ ਤਾਂ ਗੁਰਦੁਆਰਾ ਸੀਸ ਗੰਜ ਅਰਦਾਸ ਕੀਤੀ ਕਿ ਹੁਣ ਮੇਰਾ ਵੀ ਇਕ ਸੀਸ ਤੇਰੇ ਕੋਲ ਆਉਣੈ, ਤੂੰ ਰਖਵਾਲਾ ਹੋਵੀਂ....ਅੰਮ੍ਰਿਤਸਰ ਆ ਕੇ ਦੁਖ ਭੰਜਨੀ ਬੇਰੀ ਕੋਲ, ਪਰਮਾਤਮਾ ਕੋਲ ਅਰਦਾਸ ਕੀਤੀ ਕਿ ਮੇਰਾ ਪਿੰਜਲਾ ਹੁਣ ਤੇਰੇ ਹੀ ਹਵਾਲੇ ਆ..ਤੂੰ ਤਾਂ ਕਾਗੋਂ ਹੰਸ ਕਰਨ ਵਾਲੈਂ...ਤੇ ਵੇਖ ਲਓ ਜਦ ਗੋਲੀਆਂ ਉਹਦੀ ਲੱਤ 'ਚ ਵੱਜੀਆਂ ਸੀ...ਨੌਂ ਬਰ ਨੌਂ ਹੋ ਕੇ ਤੇ ਹੰਸ ਬਣ ਕੇ ਹੀ ਉਹ ਇਸ ਦੁਨੀਆ ਤੋਂ ਗਿਐ...।

ਸਵਾਲ: ਫਿਰ ਜੇਲ੍ਹ 'ਚ ਮਿਲਣ ਕੌਣ ਕੌਣ ਗਿਆ?
ਜਵਾਬ: ਓਦੋਂ ਉਹ ਨਾਸਿਕ ਜੇਲ੍ਹ 'ਚ ਸੀ । ਅਸੀਂ ਦੋਵੇਂ, ਕੁੜੀ ਬਲਵਿੰਦਰ (ਜਿੰਦੇ ਦੀ ਭੈਣ) ਨੂੰ ਵੀ ਨਾਲ ਲੈ ਗਈਆਂ। ਓਥੇ ਤਾਂ ਇਹਨੂੰ ਸੱਤ ਜੰਦਰਿਆਂ 'ਚ ਬੰਦ ਕਰ ਕੇ ਰੱਖਿਆ ਸੀ। ਸਾਨੂੰ ਤਿੰਨਾਂ ਨੂੰ ਦਸ ਦਸ ਮਿੰਟ ਮੁਲਾਕਾਤ ਲਈ ਦਿੱਤੇ। ਉਹਦੀ ਹਾਲਤ ਭਾਵੇਂ ਬਹੁਤ ਖਰਾਬ ਸੀ ਓਦੋਂ ਪਰ ਜੈਕਾਰੇ ਛੱਡੀ ਜਾਵੇ, ਮੈਂ ਕਿਹਾ "ਪੁੱਤ ਕੋਈ ਗੱਲ ਵੀ ਕਰ" ਕਹਿੰਦਾ "ਗੱਲ ਤਾਂ ਚਿੱਠੀ 'ਚ ਵੀ ਹੋ ਜਾਂਦੀ ਆ..ਤੁਸੀਂ ਚੜ੍ਹਦੀ ਕਲਾ 'ਚ ਰਹਿਣੈ.." ਫੇਰ ਜਦੋਂ ਪੂਨੇ ਜੇਲ੍ਹ 'ਚ ਆ ਗਿਆ ਤਾਂ ਫਿਰ ਤਾਂ ਜੇਲ੍ਹ 'ਚ ਰਾਜ ਈ ਇਹਨਾਂ ਦਾ ਸੀ, ਜਿਹੜੀ ਗੱਲ ਚਾਹੁੰਦੇ, ਮੰਨਵਾ ਲੈਂਦੇ ਸੀ...ਫਿਰ ਹੌਲੀ ਹੌਲੀ ਟੱਬਰ ਦੇ ਸਾਰੇ ਜੀਆਂ ਦੀਆਂ ਮੁਲਾਕਾਤਾਂ ਸ਼ੁਰੂ ਹੋਈਆਂ ਤੇ ਫਿਰ ਰਿਸ਼ਤੇਦਾਰਾਂ ਦੀਆਂ ਵੀ ਹੋਣ ਲੱਗ ਪਈਆਂ। ਰਿਸ਼ਤੇਦਾਰ ਜਿਹੜਾ ਵੀ ਮੁਲਾਕਾਤ ਲਈ ਆਂਹਦਾ ਸੀ, ਅਸੀਂ ਆਖ ਦਿੰਦੇ ਸੀ ਪਈ ਜੀਅ ਸਦਕੇ, ਪਰ ਟਿਕਟ ਦਾ ਪ੍ਰਬੰਧ ਆਪ ਕਰਨਾ ਪੈਣੈ, ਸਾਡੀ ਸਮਰੱਥਾ ਨਹੀਂ ਏ...ਤੇ ਉਹ ਆਪਣੀ ਟਿਕਟ ਦਾ ਪ੍ਰਬੰਧ ਆਪ ਹੀ ਕਰ ਕੇ ਜਾਂਦੇ ਸੀ..।



ਸਵਾਲ: ਇਹਨਾਂ ਮੁਲਾਕਾਤਾਂ 'ਚ ਕੋਈ ਖਾਸ ਯਾਦਗਾਰੀ ਘਟਨਾ ਵੀ ਹੈ ?
ਜਵਾਬ: ਓਹਨਾਂ ਦਾ ਪੂਨੇ ਜੇਲ੍ਹ 'ਚ ਪੂਰਾ ਦਬਦਬਾ ਸੀ ਤੇ ਇਸ ਲਈ ਸਾਡੇ ਲਈ ਤਾਂ ਹਰ ਮੁਲਾਕਾਤ ਈ ਯਾਦਗਾਰੀ ਆ...ਇਕ ਵਾਰੀ ਦੀ ਖਾਸ ਗੱਲ ਚੇਤੇ ਆ ਕਿ ਇਹਦਾ ਬਾਪੂ ਮੁਲਾਕਾਤ ਲਈ ਗਿਆ, ਉਹ (ਜਿੰਦਾ) ਪੁੱਛਣ ਲੱਗਾ ਪਈ ਰਾਹ 'ਚ ਕੋਈ ਮੁਸ਼ਕਲ ਤਾਂ ਨਹੀਂ ਆਈ...ਇਹ ਅੱਗੋਂ ਆਂਹਦਾ ਪਈ ਰਾਹ 'ਚ ਤਾਂ ਨਹੀਂ ਪਰ ਏਥੇ ਆਹ ਇਹਨਾਂ ਨੇ ਪੱਗ ਲੁਹਾ ਕੇ ਤਲਾਸ਼ੀ ਲਈ ਆ...ਉਹਨੇ ਜਿਉਂ ਹੀ ਏਨੀ ਗੱਲ ਸੁਣੀ ਤੇ ਗੁੱਸੇ 'ਚ ਆ ਕੇ ਉੱਥੇ ਕੋਲ ਖਲੋਤੇ ਇਕ ਅਫਸਰ ਨੂੰ ਆਪਣੇ ਕੋਲ ਸੱਦਿਆ..ਉਹ ਆਇਆ ਤਾਂ ਇਹਨੇ (ਜਿੰਦੇ ਨੇ) ਉਹਦੇ ਸਿਰ ਤੋਂ ਟੋਪੀ ਲਾਹ ਕੇ ਪਰ੍ਹੇ ਮਾਰੀ; ਉਹ ਘਬਰਾ ਗਿਆ...ਇਹ ਅੱਗੋਂ ਆਂਹਦਾ.... 'ਕਿਉਂ ਹੁਣ ਗੁੱਸਾ ਆਇਐ ?' ਫਿਰ ਇਹਨੇ ਸਖਤੀ ਨਾਲ ਆਖਿਆ ਪਈ ਅੱਜ ਤੋਂ ਬਾਅਦ ਸਾਡੇ ਕਿਸੇ ਰਿਸ਼ਤੇਦਾਰ ਦੀ ਪੱਗ ਲੁਹਾ ਕੇ ਤਲਾਸ਼ੀ ਨੀਂ ਲੈਣੀ...ਉਸ ਤੋਂ ਬਾਅਦ ਓਹਨਾਂ ਸਾਡੇ ਕਿਸੇ ਜੀਅ ਦੀ ਪੱਗ ਲੁਹਾ ਕੇ ਤਲਾਸ਼ੀ ਨੀਂ ਲਈ...।

ਸਵਾਲ: ਆਖਰੀ ਮੁਲਾਕਾਤ ਕਿਸ ਹਾਲਤ ਵਿੱਚ ਹੋਈ ?
ਜਵਾਬ: ਹਰਿ ਕੀ ਪੌੜੀ ਤੋਂ ਅੰਮ੍ਰਿਤ ਲੈ ਕੇ ਅਸੀਂ ਤੁਰੇ। ਸਾਨੂੰ ਜਾਜ਼ (ਜਹਾਜ਼) ਤੇ ਲੈ ਕੇ ਜਾਣਾ ਸੀ। ਨਿਰਾ ਆਂਹਦਾ ਇਹ ਐਵੇਂ ਹੀ ਬਹਾਨੇ ਕਰਦੇ ਆ, ਇਹਨਾਂ ਨੇ ਸਾਡੀ ਮੁਲਾਕਾਤ ਨਹੀਂ ਕਰਵਾਉਣੀ, ਇਸ ਲਈ ਸਾਨੂੰ ਜਾਣ (ਬੁਝ) ਕੇ ਲੇਟ ਕਰਨਗੇ, ਆਪਾਂ ਗੱਡੀ 'ਤੇ ਹੀ ਚੱਲੀਏ। ਪਰ ਇਹ ਜਾਜ਼ 'ਤੇ ਹੀ ਲੈ ਕੇ ਗਏ। ਦਿੱਲੀ ਤੋਂ ਜਹਾਜ਼ ਉੱਡ ਕੇ ਜਦੋਂ ਪੂਨੇ ਉੱਤਰਿਆ ਤਾਂ ਮੇਰੀ ਭੈਣ ਆਂਹਦੀ, 'ਆਹ ਮਰ ਜਾਣਿਆਂ ਦਾ ਜਾਜ਼ ਤਾਂ ਅਜੇ ਓਥੇ ਈ ਖਲੋਤੈ ਤੇ ਸਾਨੂੰ ਕਿਵੇਂ ਪੂਨੇ ਅਪੜਾਉਣਗੇ'...ਇਸ ਗੱਲ ਦਾ ਸਗੋਂ ਬਾਅਦ 'ਚ ਜਿੰਦੇ ਨੇ ਮੁਲਾਕਾਤ ਵੇਲੇ ਬੜਾ ਹਾਸਾ ਪਾਇਆ ਤੇ ਵਾਹਵਾ ਚਿਰ ਮਖੌਲ ਕਰਦਾ ਰਿਹਾ...ਰਾਤ ਗੁਰਦੁਆਰੇ 'ਚ ਰਹੇ..... ਸਵੇਰੇ (8 ਅਕਤੂਬਰ 1992 ਨੂੰ) ਦਸ ਵਜੇ ਮੁਲਾਕਾਤਾਂ ਸ਼ੁਰੂ ਹੋਈਆਂ ਤੇ ਰਾਤੀਂ ਅੱਠ ਵਜੇ ਤਕ ਹੁੰਦੀਆਂ ਰਹੀਆਂ....ਬੜੇ ਜੈਕਾਰੇ ਛੱਡੇ ਓਹਨਾਂ ਨੇ ...ਤੇ ਨਾਲੇ ਆਖਣ ਕੱਲ੍ਹ ਵੀ ਦੇਖ ਲਿਓ ਤੁਹਾਨੂੰ ਇਸੇ ਤਰ੍ਹਾਂ ਹੀ ਜੈਕਾਰੇ ਸੁਣਨਗੇ ਸਾਡੇ....ਅਸੀਂ ਤਾਂ ਆਹਨੇ ਆਂ ਪਈ ਸਾਨੂੰ ਸਾਰੀ ਦੁਨੀਆ ਦੇ ਸਾਮ੍ਹਣੇ ਫਾਂਸੀ ਦਿਓ ਤਾਂ ਕਿ ਦੁਨੀਆ ਨੂੰ ਪਤਾ ਲੱਗੇ ਕਿ ਸਿੱਖ ਕਿਵੇਂ ਹੱਸ ਹੱਸ ਕੇ ਫਾਂਸੀਆਂ 'ਤੇ ਚੜ੍ਹਦੇ ਆ। ਉਹ ਕਹਿੰਦੇ "ਇਹ ਫਾਂਸੀ ਨਹੀਂ, ਸਾਡਾ ਵਿਆਹ ਦਾ ਤੇ ਤੁਸੀਂ ਵਿਆਹ ਵਾਙੂ ਸਾਰੇ ਸ਼ਗਨ ਕਰਨੇ ਆਂ.., ਬੂੰਦੀ ਵੀ ਵੰਡਣੀ ਆ..".ਉਹਨਾਂ ਦੀ ਭੈਣ (ਬਲਵਿੰਦਰ ਕੌਰ) ਨੇ ਪੁੱਛਿਆ ਪਈ 'ਸਵੇਰੇ ਵਿਦਾਇਗੀ ਵੇਲੇ ਕੀ ਕਰੋਗੇ ?' ਕਹਿੰਦੇ, 'ਪਹਿਲਾਂ ਨਿਤਨੇਮ ਕਰ ਕੇ ਤੁਹਾਡੇ ਨਾਲ ਮੁਲਾਕਾਤ ਕਰਾਂਗੇ ਫਿਰ ਸੇਅ (ਸੇਬ) ਖਾਵਾਂਗੇ ਫਿਰ ਜਿਹੜਾ ਦਹੀਂ ਤੁਸੀਂ ਜਮਾਉਣੈ, ਉਹ ਖਾਵਾਂਗੇ ਤੇ ਫਿਰ ਬੂੰਦੀ ਵੰਡਦੇ, ਜੈਕਾਰੇ ਲਾਉਂਦੇ ਫਾਂਸੀ 'ਤੇ ਚੜ੍ਹਾਂਗੇ।' ਫੇਰ ਬਲਵਿੰਦਰ ਕਹਿੰਦੀ...'ਇਹਨਾਂ (ਜੇਲ੍ਹ ਵਾਲਿਆਂ) ਨੇ ਸਾਨੂੰ ਤੁਹਾਡੇ ਸਸਕਾਰ 'ਤੇ ਨਹੀਂ ਸੱਦਣਾ'....ਉਹ ਆਂਹਦੇ, 'ਕਿਉਂ ਨਹੀਂ ਸੱਦਣਗੇ; ਅਸੀਂ ਹੁਣੇ ਹੀ ਲਿਖ ਕੇ ਦੇ ਦਿੰਨੇ ਆਂ ਕਿ ਸਸਕਾਰ ਸਾਡੇ ਘਰਦਿਆਂ ਤੋਂ ਕਰਵਾਇਆ ਜਾਵੇ'....ਤੇ ਉਹਨਾਂ ਨੇ ਲਿਖ ਕੇ ਦਿੱਤਾ ਕਿ ਸਾਡੀਆਂ ਦੋਹਾਂ ਸਣੇ ਸਾਰੀਆਂ ਚੀਜ਼ਾਂ ਸਾਡੇ ਘਰ ਦਿਆਂ ਨੂੰ ਦਿੱਤੀਆਂ ਜਾਣ....ਤੇ ਜੇਲ੍ਹ ਵਾਲਿਆਂ ਨੇ ਫਿਰ ਦਿੱਤੀਆਂ ਵੀ....ਜੇ ਕਿਤੇ ਅਸਥੀਆਂ ਬਾਰੇ ਵੀ ਲਿਖ ਕੇ ਦੇ ਜਾਂਦੇ ਤਾਂ



ਦੀ ਲਿਸਟ ਵਿੱਚ ਹੈ, ਨੂੰ ਸੌਂਪਣ ਲਈ ਗਿਆ ਸੀ। ਘੇਰੇ ਵਿੱਚੋਂ ਜਦੋਂ ਵੀਰ ਨਿਕਲ ਨਾ ਸਕਿਆ ਤਾਂ ਸਾਇਆਨਾਈਡ ਦਾ ਕੈਪਸੂਲ ਖਾ ਕੇ ਆਪਣੇ ਪਿਆਰਿਆਂ ਤੋਂ ਸਦਾ ਲਈ ਵਿੱਛੜ ਗਿਆ। ਜਦੋਂ ਬਾਵੇ ਵੀਰ ਨੂੰ ਪੰਜਾਬ ਪੁਲੀਸ ਦੇ ਸਪੁਰਦ ਕੀਤਾ ਸੀ ਤਾਂ ਇੱਕ ਪੁਲੀਸ ਅਫ਼ਸਰ ਨੇ ਮੈਨੂੰ ਦੱਸਿਆ ਕਿ ਬਾਵਾ ਮੈਨੂੰ ਕਹਿੰਦਾ ਸੀ, 'ਜਦੋਂ ਤੁਸੀਂ ਜਿੰਦੇ ਨੂੰ ਮਿਲੋਗੇ ਮੇਰੀ ਫ਼ਤਹਿ ਬੁਲਾਉਣੀ।' ਬਾਵਾ ਵੀਰ ਉਸ ਸਮੇਂ ਚੜ੍ਹਦੀਆਂ ਕਲਾ ਵਿੱਚ ਸੀ ਤੇ ਖੁਸ਼ ਸੀ, ਮੈਨੂੰ ਪੁਲੀਸ ਅਫ਼ਸਰ ਦੱਸਦਾ ਸੀ।

ਰਿਮਾਂਡ ਦੇ ਦੌਰਾਨ ਕਾਫ਼ੀ ਪੁਲੀਸ ਵਾਲੇ ਮੇਰੇ ਨਾਲ ਸਹਿਮਤ ਵੀ ਹੋ ਗਏ ਸੀ। ਇੱਕ ਡੀ.ਐਸ.ਪੀ. ਤਾਂ ਮੇਰੇ ਨਾਲ ਐਨਾ ਪਿਆਰ ਕਰਨ ਲੱਗ ਪਿਆ, ਕਿ ਕਮਰੇ ਵਿੱਚੋਂ ਪੁੱਛ-ਗਿੱਛ ਦੇ ਬਹਾਨੇ ਬਾਕੀਆਂ ਨੂੰ ਬਾਹਰ ਕੱਢ ਕੇ ਉਸ ਨੇ ਮੇਰਾ ਮੱਥਾ ਚੁੰਮਣਾਂ ਤੇ ਅੱਖਾਂ ਭਰ ਲੈਣੀਆਂ, ਕਹਿੰਦਾ ਹੁੰਦਾ ਸੀ- "ਮੈਂ ਬਹਾਦਰ ਲੋਕਾਂ ਦੀ ਇੱਜ਼ਤ ਕਰਦਾ ਹਾਂ। ਇਹ ਸਭ ਕੁਝ ਤੂੰ ਕਿਹੜਾ ਆਪਣੇ ਘਰ ਲਈ ਕੀਤਾ, ਤੂੰ ਤਾਂ ਆਪਣੇ ਪੰਥ ਲਈ, ਆਪਣੀ ਕੌਮ ਲਈ ਸਭ ਕੁਝ ਕੀਤਾ...।" ਇਹੋ ਜਿਹੀਆਂ ਕਈ ਗੱਲਾਂ ਉਸ ਨੇ ਮੇਰੇ ਨਾਲ ਕਰਦੇ ਰਹਿਣਾ। ਉਸ ਨੇ ਕਦੇ ਵੀ ਮੇਰੇ ਕੋਲੋਂ ਕੁਝ ਪੁੱਛਿਆ ਨਹੀਂ ਸੀ ਸਗੋਂ ਕੁਝ ਨਾ ਕੁਝ ਦੱਸ ਕੇ ਹੀ ਜਾਂਦਾ ਸੀ, ਜਿਸ ਦਾ ਮੈਨੂੰ ਬੜਾ ਫਾਇਦਾ ਹੁੰਦਾ ਸੀ। ਇੱਕ ਇੰਸਪੈਕਟਰ ਵੀ ਮੇਰੇ ਨਾਲ ਬੜਾ ਪਿਆਰ ਕਰਦਾ ਸੀ, ਕਹਿੰਦਾ ਹੁੰਦਾ ਸੀ- "ਮੇਰੇ ਵੱਸ ਹੁੰਦਾ ਤਾਂ ਮੈਂ ਤੈਨੂੰ ਭਜਾ ਦੇਂਦਾ।" ਜਿਸ ਦਿਨ ਉਸ ਦੀ ਆਪਣੀ ਡਿਊਟੀ ਸੀ, ਅੱਖਾਂ ਭਰ ਕੇ ਉਸ ਨੇ ਮੇਰੇ ਹੱਥਾਂ ਨੂੰ ਆਪਣੇ ਮੱਥੇ ਨਾਲ ਛੁਹਾਇਆ ਤੇ ਚੁੰਮਿਆ ਤਾਂ ਮੇਰੀਆਂ ਅੱਖਾਂ ਵਿੱਚੋਂ ਵੀ ਪਿਆਰ ਦੇ ਹੰਝੂ ਕਿਰਨ ਲੱਗ ਪਏ।

ਇਸ ਵਾਰ ਮੈਨੂੰ ਫੜਨ ਵਿੱਚ ਜਿਨ੍ਹਾਂ-ਜਿਨ੍ਹਾਂ ਹਿੱਸਾ ਲਿਆ ਸੀ ਉਹਨਾਂ ਵਿੱਚੋਂ ਛੇ ਤਾਂ ਸਬ ਇੰਸਪੈਕਟਰ ਤੋਂ ਇੰਸਪੈਕਟਰ ਬਣਾ ਦਿੱਤੇ ਬਾਕੀ ਹੋਰਾਂ ਨੂੰ ਵੀ ਤਰੱਕੀਆਂ ਮਿਲੀਆਂ ਤੇ ਨਕਦ ਇਨਾਮ ਵੱਖਰਾ। ਪੁਲੀਸ ਵਾਲੇ ਮੇਰੇ ਨਾਲ ਹੱਸਦੇ ਸੀ ਕਿ ਤੂੰ ਦਿੱਲੀ ਪੁਲੀਸ ਲਈ ਬੜਾ ਕਿਸਮਤ ਵਾਲਾ ਹੈਂ। ਇੰਨੀਆਂ ਤਰੱਕੀਆਂ ਤਾਂ ਕਮਿਸ਼ਨਰ ਪੁਲੀਸ ਵੀ ਨਹੀਂ ਦੇ ਸਕਦਾ, ਜਿੰਨੀਆਂ ਤੂੰ ਦਿਵਾ ਦਿੱਤੀਆਂ।

ਫਿਰ ਮੈਨੂੰ ਪੂਨੇ ਭੇਜਣ ਲਈ ਰਿਮਾਂਡ ਦੇਣ ਵਾਸਤੇ ਦਿੱਲੀ ਦਾ ਜੱਜ ਆਇਆ। ਜੱਜ ਨੇ ਮੈਨੂੰ ਦਿੱਲੀ ਪੁਲੀਸ ਤੋਂ ਸੀ.ਬੀ.ਆਈ. ਦੇ ਹਵਾਲੇ ਕਰ ਦਿੱਤਾ ਤੇ ਤਿੰਨ ਦਿਨ ਦਾ ਰਿਮਾਂਡ ਦਿੱਤਾ, ਪੂਨੇ ਭੇਜਣ ਲਈ। ਉਸ ਸਮੇਂ ਸੀ.ਬੀ.ਆਈ. ਦਾ ਡੀ.ਆਈ.ਜੀ. ਤੇ ਦਿੱਲੀ ਪੁਲੀਸ ਦੇ ਅਫ਼ਸਰ ਵੀ ਮੌਜੂਦ ਸਨ । ਜੱਜ ਨੇ ਮੈਨੂੰ ਪੁੱਛਿਆ- "ਪੁਲੀਸ ਵਾਲਿਆਂ ਤੈਨੂੰ ਕੋਈ ਪ੍ਰੇਸ਼ਾਨੀ ਤੇ ਨਹੀਂ ਦਿੱਤੀ ?"

ਮੈਂ ਆਖਿਆ- "ਹੁਣ ਪੁੱਛਣ ਦਾ ਕੀ ਫ਼ਾਇਦਾ ਜਦੋਂ ਇਹਨਾਂ ਦਾ ਰਿਮਾਂਡ ਹੀ ਖ਼ਤਮ ਹੋ ਗਿਆ। ਵੈਸੇ ਇਹਨਾਂ ਕੋਈ ਕਸਰ ਨਹੀਂ ਛੱਡੀ, ਜੋ ਇਹ ਕਰ ਸਕਦੇ ਸੀ ਇਹਨਾਂ ਕੀਤਾ। ਰੱਜ-ਰੱਜ ਕੇ ਤਸ਼ੱਦਦ ਕਰਕੇ ਵੇਖ ਲਿਆ ਪਰ ਪੰਜਾਂ ਮਹੀਨਿਆਂ ਵਿੱਚ ਵੀ ਵਿਚਾਰੇ ਕੁਝ ਨਹੀਂ ਲੈ ਸਕੇ ਸਿਵਾਏ ਗਾਲਾਂ ਤੋਂ, ਜੋ ਮਜਬੂਰੀ ਵਿੱਚ ਦੇਣੀਆਂ ਪੈਂਦੀਆਂ ਸੀ ਕਿਉਂਕਿ ਪੁਲੀਸ ਵਾਲਿਆਂ ਨੂੰ ਗਾਲਾਂ ਕੱਢਣ ਦੀ ਆਦਤ ਹੁੰਦੀ ਹੈ। ਇਸ ਕਰਕੇ ਮੈਨੂੰ ਵੀ ਅੱਗੋਂ ਮਜਬੂਰੀ ਵੱਸ ਹੋ ਕੇ ਦੇਣੀਆਂ ਪੈਂਦੀਆਂ ਸੀ ।"

ਜੱਜ ਮੇਰੀਆਂ ਗੱਲਾਂ ਸੁਣ ਕੇ ਥੋੜ੍ਹਾ-ਥੋੜ੍ਹਾ ਹੱਸ ਰਿਹਾ ਸੀ ਪਰ ਪੁਲੀਸ





ਵਾਲੇ ਸ਼ਰਮਿੰਦਿਆਂ ਵਾਂਗ ਖੜ੍ਹੇ ਸੀ।

ਮੈਂ ਆਖਿਆ- "ਜੱਜ ਸਾਹਿਬ ਇਹਨਾਂ ਨੂੰ ਪੁੱਛੋ ਤਾਂ ਸਹੀ, ਦੋ ਵਾਰੀ ਮੈਨੂੰ ਗ੍ਰਿਫ਼ਤਾਰ ਕਰ ਚੁੱਕੇ ਹਨ, ਕੁਝ ਲੈ ਵੀ ਸਕੇ ਕਿ ਨਹੀਂ ?"

ਜੱਜ ਜ਼ੋਰ ਦੀ ਹੱਸਣ ਲੱਗ ਪਿਆ ।

ਫਿਰ ਮੈਂ ਇੱਕ ਡੀ.ਐਸ.ਪੀ. ਨੂੰ ਇਸ਼ਾਰੇ ਨਾਲ ਆਪਣੇ ਕੋਲ ਆਉਣ ਲਈ ਕਿਹਾ । ਪਰ ਉਹ ਥੋੜ੍ਹਾ ਦੂਰ ਹੀ ਰਿਹਾ ਤੇ ਕਹਿੰਦਾ- "ਦੱਸ...।"

ਮੈਂ ਆਖਿਆ, "ਲਾਗੇ ਤਾਂ ਹੋ, ਗੱਲ ਜ਼ਰਾ ਕੰਨ ਵਿੱਚ ਕਰਨ ਵਾਲੀ ਹੈ।"

ਮੈਂ ਉਸ ਦੇ ਮੂੰਹ 'ਤੇ ਥੱਪੜ ਮਾਰ ਕੇ ਸਾਰਿਆਂ ਦੇ ਸਾਮ੍ਹਣੇ ਉਸ ਦੀ ਬੇਇੱਜ਼ਤੀ ਕਰਨਾ ਚਾਹੁੰਦਾ ਸੀ ਪਰ ਉਹ ਸਮਝ ਗਿਆ ਤੇ ਨੇੜੇ ਨਾ ਆਇਆ, ਕਿਉਂਕਿ ਮੈਂ ਜਦੋਂ ਬੁਲਾ ਰਿਹਾ ਸੀ ਤਾਂ ਮੇਰੇ ਚਿਹਰੇ ਦਾ ਰੁਖ਼ ਹੀ ਬਦਲਿਆ ਸੀ, ਗੁੱਸੇ ਕਰਕੇ । ਵੈਸੇ ਤਾਂ ਮੈਂ ਰਿਮਾਂਡ ਦੇ ਦੌਰਾਨ ਵੀ ਇੱਕ ਇੰਸਪੈਕਟਰ ਦੇ ਘਸੁੰਨ ਛੱਡਿਆ ਸੀ ਪਰ ਹਥਕੜੀਆਂ ਹੋਣ ਕਰਕੇ ਠੀਕ ਤਰ੍ਹਾਂ ਵੱਜਾ ਨਾ। ਪਰ ਫਿਰ ਉਹਨਾਂ ਮੇਰੀ ਵੀ 'ਬਹਿਜਾ-ਬਹਿਜਾ' ਕਰਵਾ ਦਿੱਤੀ ਸੀ । ਪਰ ਹੁਣ ਮੈਨੂੰ ਕੁਝ ਨਹੀਂ ਸੀ ਕਹਿ ਸਕਦੇ । ਕਿਉਂਕਿ ਹੁਣ ਮੈਂ ਸੀ.ਬੀ.ਆਈ. ਦੀ ਕਸਟਡੀ ਵਿੱਚ ਸੀ ਤੇ ਦੂਸਰਾ ਜੱਜ ਸਾਮ੍ਹਣੇ ਸੀ । ਸਿਰਫ਼ ਕੇਸ ਹੀ ਬਣਾ ਸਕਦੇ ਸੀ । ਨਾਲੇ ਪੂਨੇ ਲਿਜਾਣ ਦੀਆਂ ਤਿਆਰੀਆਂ ਸੀ ।

ਫਿਰ ਮੇਰੀਆਂ ਅੱਖਾਂ ਬੰਨ੍ਹ ਕੇ, ਹੱਥ ਪਿੱਛੇ ਕਰਕੇ ਹਥਕੜੀਆਂ ਲਾ ਕੇ, ਟੁੱਟੀਆਂ ਲੱਤਾਂ ਨੂੰ ਬੇੜੀਆਂ ਲਾ ਕੇ, ਸਟਰੇਚਰ (ਫੱਟੇ) 'ਤੇ ਪਾ ਕੇ ਇੱਕ ਮੈਟਾਡੋਰ 'ਤੇ ਚੜ੍ਹਾ ਲਿਆ ਗਿਆ। ਇਸ ਮੈਟਾਡੋਰ ਦੇ ਅੱਗੇ ਪਿੱਛੇ ਪਤਾ ਨਹੀਂ ਕਿੰਨੀਆਂ ਕੁ ਗੱਡੀਆਂ ਨੈਸ਼ਨਲ ਸਕਿਓਰਟੀ ਗਾਰਡ (ਕਮਾਂਡੋਆਂ) ਦੀਆਂ ਚੱਲ ਰਹੀਆਂ ਸੀ। ਇੱਕ ਗੱਡੀ ਡਾਕਟਰਾਂ ਦੀ (ਐਂਬੂਲੈਂਸ) ਵੀ ਸੀ। ਭਾਵੇਂ ਕਿ ਮੇਰੀਆਂ ਅੱਖਾਂ ਚੰਗੀ ਤਰ੍ਹਾਂ ਕਾਲੇ ਕੱਪੜੇ ਨਾਲ ਬੰਨ੍ਹੀਆਂ ਸੀ ਤੇ ਉੱਤੇ ਹੋਰ ਕਾਲਾ ਕੱਪੜਾ ਪਾਇਆ ਸੀ, ਫਿਰ ਵੀ ਥੋੜ੍ਹਾ ਥੋੜ੍ਹਾ ਹੇਠੋਂ ਦੀ ਦਿਸਦਾ ਸੀ। ਮੈਨੂੰ ਏਅਰਪੋਰਟ ਲਿਜਾਇਆ ਗਿਆ। ਏਅਰਪੋਰਟ ਤੋਂ ਇੱਕ ਜਹਾਜ਼ ਵਿੱਚ ਜਹਾਜ਼ ਦੇ ਕੋਲ ਮੈਟਾਡੋਰ ਲਿਜਾ ਕੇ ਚੜ੍ਹਾਇਆ। ਜਹਾਜ਼ ਦੇ ਵਿੱਚ ਵੀ ਅੱਖਾਂ ਬੰਨ੍ਹੀਆਂ ਸੀ ਹਥਕੜੀਆਂ ਤੇ ਬੇੜੀਆਂ ਬੰਨ੍ਹੀ ਜਹਾਜ਼ ਵਿੱਚ ਵੀ ਮੇਰੇ ਨਾਲ 70-80 ਕਮਾਂਡੋ ਆਏ ਸਨ ।

ਚਾਰ ਘੰਟਿਆਂ ਵਿੱਚ ਦਿੱਲੀ ਤੋਂ ਪੂਨੇ ਜਹਾਜ਼ ਪਹੁੰਚਿਆ। ਪਿੱਛੇ ਹਥਕੜੀਆਂ ਲੱਗੀਆਂ ਹੋਣ ਕਰਕੇ ਬਹੁਤ ਬੁਰਾ ਹਾਲ ਹੋਇਆ। ਪੂਨੇ ਏਅਰ ਪੋਰਟ 'ਤੇ ਕਮਾਂਡੋ ਮੈਨੂੰ ਪੂਨਾ ਪੁਲੀਸ ਨੂੰ ਸੌਂਪ ਕੇ ਵਾਪਸ ਚਲੇ ਗਏ

ਪੂਨੇ ਦੀ ਪੁਲੀਸ ਨੇ ਮੈਨੂੰ ਜੱਜ ਰੁਈਕਰ ਦੇ ਸਾਮ੍ਹਣੇ ਪੇਸ਼ ਕੀਤਾ। ਜੱਜ ਨੇ ਮੈਨੂੰ ਪੁੱਛਿਆ- "ਕੋਈ ਮੁਸ਼ਕਲ ਤੇ ਨਹੀਂ ਆਈ।"

ਮੈਂ ਆਖਿਆ- "ਨਹੀਂ।"

ਕਿਉਂਕਿ ਦੱਸਣ ਦਾ ਕੋਈ ਫ਼ਾਇਦਾ ਨਹੀਂ ਸੀ । ਮੈਂ ਜੱਜ ਨੂੰ ਆਖਿਆ ਕਿ ਜਿੱਥੇ ਜੇਲ੍ਹ ਵਿੱਚ ਮੇਰੇ ਸਾਥੀਆਂ ਨੂੰ ਰੱਖਿਆ ਹੈ, ਉਸੇ ਬੈਰਕ ਵਿੱਚ ਰੱਖਣ ਦੇ ਜੇਲ੍ਹ ਵਾਲਿਆਂ ਨੂੰ ਆਰਡਰ ਕਰ ਦਿਓ। ਪਰ ਜੱਜ ਨੇ ਕਿਹਾ ਇਹ ਜੇਲ੍ਹ ਵਾਲਿਆਂ ਦਾ ਮਾਮਲਾ ਹੈ ਕਿ ਉਹਨਾਂ ਕਿੱਥੇ ਰੱਖਣੈਂ ।

ਫਿਰ ਮੈਂ ਸੀ.ਬੀ.ਆਈ. ਦੇ ਡੀ.ਐਸ.ਪੀ. ਤੇ ਐਸ.ਪੀ. ਨੂੰ ਕਿਹਾ ਕਿ



ਤੁਸੀਂ ਪੁਲੀਸ ਵਾਲਿਆਂ ਨੂੰ ਕਹਿ ਕੇ ਜਾਂ ਜੱਜ ਨੂੰ ਕਹਿ ਕੇ ਮੈਨੂੰ ਸੁਖਦੇਵ ਸਿੰਘ ਦੇ ਨਾਲ ਪਵਾ ਦਿਓ ਤਾਂ ਕਿ ਅਸੀਂ ਕੇਸ ਕਬੂਲ ਕਰਨ ਬਾਰੇ ਸਲਾਹ ਕਰ ਸਕੀਏ। ਰਿਮਾਂਡ ਦੇ ਦੌਰਾਨ ਹੀ ਮੈਂ ਸੀ.ਬੀ.ਆਈ. ਨੂੰ ਦੱਸਿਆ ਸੀ ਕਿ ਅਸੀਂ ਕੇਸ ਕਬੂਲ ਕਰਨਾ ਹੈ ਪਰ ਉਸ ਨੇ ਅੱਗੋਂ ਕਿਹਾ ਸੀ ਕਿ ਸੁਖਦੇਵ ਸਿੰਘ ਤਾਂ ਕੇਸ ਲੜਨਾ ਚਾਹੁੰਦਾ ਹੈ।

ਮੈਂ ਆਖਿਆ ਸੀ ਕਿ ਅੱਜ ਤਕ ਸੁਖਦੇਵ ਸਿੰਘ ਨੇ ਮੇਰਾ ਆਖਾ ਨਹੀਂ ਸੀ ਮੋੜਿਆ। ਮੈਂ ਕੇਸ ਕਬੂਲ ਕਰਨ ਬਾਰੇ ਕਹਾਂਗਾ ਤਾਂ ਉਹ ਵੀ ਮੇਰੇ ਨਾਲ ਜ਼ਰੂਰ ਕਰੇਗਾ। ਕਿਉਂਕਿ ਜਦੋਂ ਮੈਂ ਬਾਹਰ ਸੀ ਤਾਂ ਸਾਡਾ ਸਾਰਿਆਂ ਸਾਥੀਆਂ ਦਾ ਵਿਚਾਰ ਸੀ ਕਿ ਸੁਖਦੇਵ ਸਿੰਘ ਨੂੰ ਵੈਦਿਆ ਕੇਸ ਕਬੂਲ ਕਰ ਲੈਣਾ ਚਾਹੀਦਾ ਪਰ ਸਾਡੇ ਕੋਲ ਸਾਧਨ ਨਹੀਂ ਸੀ ਵੀਰ ਨੂੰ ਸੁਨੇਹਾ ਭੇਜਣ ਦਾ।

ਸੀ.ਬੀ.ਆਈ. ਵਾਲਿਆਂ ਨੇ ਕਿਹਾ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ ਤੈਨੂੰ ਸੁਖਦੇਵ ਨਾਲ ਪਵਾਉਣ ਦੀ, ਪਰ ਨਾਲ ਇਹ ਵੀ ਕਿਹਾ ਕਿ ਸ਼ਾਇਦ ਮਹਾਰਾਸ਼ਟਰ ਸਰਕਾਰ ਤੈਨੂੰ ਨਾਸਿਕ ਜੇਲ੍ਹ ਭੇਜ ਦੇਵੇ।

ਫਿਰ ਮੇਰੇ ਕੋਲ ਕਿੰਨੇ ਸਾਰੇ ਵਕੀਲ ਆ ਗਏ ਤੇ ਮੇਰਾ ਹਾਲ ਚਾਲ ਪੁੱਛਣ ਲੱਗ ਪਏ। ਉਹਨਾਂ ਕੋਲੋਂ ਮੈਂ ਸੁਖਦੇਵ ਸਿੰਘ ਵੀਰ ਹੋਰਾਂ ਦਾ ਹਾਲ ਚਾਲ ਪੁੱਛਿਆ। ਫਿਰ ਵਕੀਲਾਂ ਨੇ ਕਿਹਾ ਕਿ ਅਸੀਂ ਤੇਰਾ ਵੈਦਿਆ ਕੇਸ ਲੜਨਾ ਚਾਹੁੰਦੇ ਹਾਂ।

ਮੈਂ ਆਖਿਆ ਅਸੀਂ ਤਾਂ ਵੈਦਿਆ ਕੇਸ ਕਬੂਲ ਕਰਨਾ ਹੈ ਇਸ ਕਰਕੇ ਵਕੀਲ ਦੀ ਕੀ ਜ਼ਰੂਰਤ ਹੈ। ਵਕੀਲ ਕਹਿੰਦੇ ਕਿ ਤੇਰੇ ਤੇ ਤਾਂ ਕੋਈ ਗਵਾਹ ਹੀ (ਵਿਟਨੈਸ) ਨਹੀਂ ਰੱਖਿਆ, ਤੈਨੂੰ ਅਸੀਂ ਲਿਖ ਕੇ ਦੇ ਸਕਦੇ ਹਾਂ ਤੂੰ ਵੈਦਿਆ ਕੇਸ ਵਿੱਚੋਂ ਬਰੀ ਹੋਵੇਂਗਾ। ਜੱਜ ਤੈਨੂੰ ਸਜ਼ਾ ਦੇ ਹੀ ਨਹੀਂ ਸਕਦਾ ਕਿਉਂਕਿ ਵਾਰਦਾਤ ਦੇ ਮੌਕੇ ਤੇਰੇ 'ਤੇ ਕੋਈ ਗਵਾਹ ਹੀ ਨਹੀਂ। ਵੈਦਿਆ ਦਾ ਗਾਰਡ ਵੀ ਤੇ ਵੈਦਿਆ ਦੀ ਘਰਵਾਲੀ (ਪਤਨੀ) ਨੂੰ ਵੀ ਤੇਰੇ 'ਤੇ ਗਵਾਹ ਨਹੀਂ ਰੱਖਿਆ, ਫਿਰ ਤੈਨੂੰ ਜੱਜ ਸਜ਼ਾ ਕਿਸ ਤਰ੍ਹਾਂ ਦੇ ਸਕਦਾ?

ਮੈਂ ਉਹਨਾਂ ਨੂੰ ਦੱਸਿਆ ਕਿ ਸਵਾਲ ਸਜ਼ਾ ਦਾ ਨਹੀਂ, ਸਵਾਲ ਕਬੂਲ ਕਰਨ ਦਾ ਹੈ।

ਵਕੀਲ ਕਹਿੰਦੇ- "ਤੂੰ ਕੇਸ ਕਬੂਲ ਕਿਉਂ ਕਰਨਾ ਚਾਹੁੰਦਾ ਹੈਂ?"

ਮੈਂ ਆਖਿਆ- "ਇਹ ਤੁਸੀਂ ਨਹੀਂ ਸਮਝ ਸਕਦੇ, ਇਹ ਸਾਡੇ ਧਰਮ ਦਾ ਮਾਮਲਾ ਹੈ, ਇਸ ਕਰਕੇ ਤੁਸੀਂ ਮੈਨੂੰ ਇਸ ਬਾਰੇ ਨਾ ਕਹੋ।"

ਪਰ ਵਕੀਲ ਮੇਰੀ ਗੱਲ ਨੂੰ ਸਮਝ ਹੀ ਨਹੀਂ ਸੀ ਰਹੇ ਆਪਣਾ ਹੀ ਲੈਕਚਰ ਝਾੜੀ ਜਾ ਰਹੇ ਸੀ। ਵਕੀਲਾਂ ਨੂੰ ਵੈਦਿਆ ਕੇਸ ਲੈਣ ਵਿੱਚ ਬਹੁਤ ਫ਼ਾਇਦਾ ਸੀ, ਰੋਜ਼ ਅਖ਼ਬਾਰਾਂ ਵਿੱਚ ਨਾਂ ਆਉਂਦਾ ਸੀ। ਫਿਰ ਉਹਨਾਂ ਨੂੰ ਗਰੰਟੀ ਸੀ ਕਿ ਮੈਂ ਬਰੀ ਹੋਵਾਂਗਾ। ਮੇਰੇ ਬਰੀ ਹੋਣ ਨਾਲ ਉਹਨਾਂ ਦੀ ਗਿਣਤੀ ਬਹੁਤ ਵੱਡੇ ਵਕੀਲਾਂ ਵਿੱਚ ਆ ਜਾਣੀ ਸੀ।

ਫਿਰ ਜਦੋਂ ਉਹਨਾਂ ਵੇਖਿਆ ਕਿ ਮੈਂ ਇੱਕ ਗੱਲ 'ਤੇ ਹੀ ਅੜਿਆ ਹਾਂ ਤਾਂ ਫਿਰ ਵਕੀਲ ਇਸ ਗੱਲ 'ਤੇ ਆ ਗਏ ਕਿ ਜੇਕਰ ਤੂੰ ਕੇਸ ਕਬੂਲ ਕਰ ਵੀ ਲੈਂਦਾ ਵਾਂ, ਕੇਸ ਤਾਂ ਫਿਰ ਵੀ ਚੱਲਣਾ ਹੈ ਤੇ ਵਕੀਲ ਤੈਨੂੰ ਕਨੂੰਨ ਮੁਤਾਬਕ ਕਰਨਾ ਹੀ ਪੈਣਾ ਹੈ। ਜੇ ਤੂੰ ਆਪ ਨਹੀਂ ਕਰ ਸਕੇਂਗਾ ਤਾਂ ਜੱਜ ਨੇ ਤੈਨੂੰ ਆਪਣੇ ਕੋਲੋਂ ਸਰਕਾਰੀ ਵਕੀਲ ਦੇ ਦੇਣਾ। ਭਾਵੇਂ ਤੂੰ ਵਕੀਲ ਲੈਣ ਤੋਂ ਨਾਂਹ ਵੀ ਕਰੇਂ ਫਿਰ ਵੀ ਜੱਜ ਨੂੰ ਦੇਣਾ ਹੀ ਪੈਣਾ, ਪਰ ਉਸ ਵਕੀਲ 'ਤੇ ਤੇਰਾ ਕੋਈ ਹੱਕ ਨਹੀਂ ਹੋਵੇਗਾ। ਉਹ ਜੋ ਮਰਜ਼ੀ ਬੋਲ ਸਕਦਾ





ਹੈ। ਭਾਵੇਂ ਸਰਕਾਰ ਦਾ ਪੱਖ ਹੀ ਲਈ ਜਾਵੇ ਤੇ ਜੱਜ ਕੋਲੋਂ ਤੈਨੂੰ ਕਈ ਤਰ੍ਹਾਂ ਦੀਆਂ ਪ੍ਰਮੀਸ਼ਨਾਂ ਦੀ ਵੀ ਜ਼ਰੂਰਤ ਪੈਣੀ ਹੈ, ਜਿਵੇਂ ਘਰਦਿਆਂ ਦੀ ਮੁਲਾਕਾਤ ਦੀ ਪ੍ਰਮੀਸ਼ਨ ਵਗੈਰਾ ਵਗੈਰਾ। ਇਹ ਪ੍ਰਮੀਸ਼ਨ ਸਰਕਾਰੀ ਵਕੀਲ ਤੈਨੂੰ ਲੈ ਕੇ ਨਹੀਂ ਦੇਵੇਗਾ।

ਮੈਂ ਵਕੀਲਾਂ ਨੂੰ ਸਵਾਲ ਕੀਤਾ ਜਦੋਂ ਅਸੀਂ ਕੇਸ ਕਬੂਲ ਹੀ ਕਰ ਲੈਣਾ ਫਿਰ ਕੇਸ ਚਲਾਉਣ ਦੀ ਕੀ ਜ਼ਰੂਰਤ ਹੈ?

ਵਕੀਲਾਂ ਨੇ ਦੱਸਿਆ ਕਿ ਤੁਸੀਂ ਕੇਸ ਕਬੂਲ ਕਰ ਵੀ ਲਓਗੇ ਫਿਰ ਵੀ ਕੇਸ ਕਨੂੰਨ ਮੁਤਾਬਕ ਚਲਾਉਣਾ ਹੀ ਪੈਣਾ ਹੈ, ਉਸ ਤਰ੍ਹਾਂ ਇਹ ਜ਼ਰੂਰੀ ਹੈ ਕਿ ਕੇਸ ਕਬੂਲ ਕਰਨ ਕਰਕੇ ਤੁਹਾਨੂੰ ਸਜ਼ਾ ਹਰ ਹਾਲਤ ਹੋਣੀ ਹੈ। ਇਹ ਵੀ ਵਕੀਲਾਂ ਨੇ ਦੱਸਿਆ।

ਮੈਂ ਆਖਿਆ ਵਕੀਲ ਕਰਨਾ ਜਾਂ ਨਹੀਂ ਕਰਨਾ ਇਸ ਬਾਰੇ ਮੈਂ ਆਪਣੇ ਸਾਥੀਆਂ ਨਾਲ ਸਲਾਹ ਕਰ ਕੇ ਹੀ ਦੱਸਾਂਗਾ।

ਫਿਰ ਪੁਲੀਸ ਵਾਲੇ ਮੈਨੂੰ ਜੇਲ੍ਹ ਵਿੱਚ ਲੈ ਆਏ। ਜਿਸ ਵੇਲੇ ਮੈਨੂੰ ਜੇਲ੍ਹ ਵਿੱਚ ਲਿਆਏ, ਸ਼ਾਮ ਦਾ ਸਮਾਂ ਸੀ ਤੇ ਜਿਸ ਬੈਰਕ ਵਿੱਚ ਮੈਨੂੰ ਰੱਖਿਆ ਗਿਆ ਉਸ ਵਿੱਚ ਹੋਰ ਕੋਈ ਕੈਦੀ ਨਹੀਂ ਸੀ, ਸਿਰਫ਼ ਜੇਲ੍ਹ ਦੇ ਸਿਪਾਹੀ ਤੇ ਮਹਾਰਾਸ਼ਟਰ ਪੁਲੀਸ ਦੇ ਹਥਿਆਰਬੰਦ ਗਾਰਡ ਸਨ।

ਮੈਂ ਰਹਰਾਸਿ ਸਾਹਿਬ ਜੀ ਦਾ ਪਾਠ ਕਰਕੇ ਆਪਣੇ ਸਾਥੀਆਂ ਬਾਰੇ ਸੋਚ ਹੀ ਰਿਹਾ ਸੀ ਤਾਂ ਮੈਨੂੰ ਜੈਕਾਰਿਆਂ ਦੀ ਅਵਾਜ਼ ਸੁਣੀ (ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ)। ਮੈਂ ਸਮਝ ਗਿਆ ਕਿ ਮੇਰੇ ਵੀਰ ਮੇਰੇ ਨੇੜੇ ਤੇੜੇ ਹੀ ਹਨ। ਜੈਕਾਰਿਆਂ ਦੀ ਅਵਾਜ਼ ਮੇਰੇ ਪਿਛਲੇ ਪਾਸੇ ਤੇ ਸਾਈਡ ਵਾਲੀ ਬੈਰਕ ਵਿੱਚੋਂ ਆ ਰਹੀ ਸੀ।

ਇੱਕ ਜੈਕਾਰਾ ਜ਼ੋਰ ਦੀ ਮੈਂ ਵੀ ਛੱਡ ਦਿੱਤਾ।

ਫਿਰ ਮੈਂ ਵੀਰ ਸੁਖਦੇਵ ਸਿੰਘ ਨੂੰ ਅਵਾਜ਼ ਮਾਰ ਕੇ ਦੱਸਿਆ ਕਿ ਮੈਂ ਆ ਗਿਆ ਹਾਂ ਤਾਂ ਸੁਖਦੇਵ ਵੀਰ ਬੜਾ ਹੈਰਾਨ ਤੇ ਖੁਸ਼ ਹੋਇਆ। ਵੀਰ ਕਹਿੰਦਾ ਕਿ ਤੇਰੀ ਅਵਾਜ਼ ਬੜੀ ਬਦਲੀ ਹੈ, ਪਛਾਣੀ ਨਹੀਂ ਜਾਂਦੀ। ਮੈਨੂੰ ਵੀ ਵੀਰ ਦੀ ਅਵਾਜ਼ ਹੋਰ ਤਰ੍ਹਾਂ ਦੀ ਲੱਗੀ।

ਮੇਰੇ ਕਮਰੇ ਵਿੱਚ ਇੱਕ ਛੋਟਾ ਜਿਹਾ ਰੋਸ਼ਨਦਾਨ ਸੀ ਜਿਸ ਰਾਹੀਂ ਜ਼ੋਰ ਨਾਲ ਅਵਾਜ਼ ਮਾਰਿਆਂ ਥੋੜ੍ਹੀ ਜਿਹੀ ਸੁਣਦੀ ਸੀ। ਮੈਂ ਵੀਰ ਨੂੰ ਬਾਕੀ ਵੀਰਾਂ ਬਾਰੇ ਵੀ ਪੁੱਛਿਆ। ਵੀਰ ਦੇ ਨਾਲ ਹੀ ਅਵਤਾਰ ਸਿੰਘ ਦੁਰਗ ਸੀ ਤੇ ਕੁਝ ਪੂਨੇ ਦੇ ਸਿੰਘ ਸੀ ਤੇ ਸਾਈਡ ਵਾਲੀ ਯਾਰਡ ਵਿੱਚ ਨਿਰਮਲ ਸਿੰਘ ਤੇ ਯਾਦਵਿੰਦਰ ਸਿੰਘ ਤੇ ਕੁਝ ਪੂਨੇ ਦੇ ਸਿੰਘ ਸਨ।

ਜਦੋਂ ਅਸੀਂ ਵੈਦਿਆ ਨੂੰ ਸੋਧਣ ਆਏ ਸੀ, ਥੋੜ੍ਹੇ ਦਿਨ ਪਹਿਲਾਂ ਯਾਦਵਿੰਦਰ ਸਿੰਘ ਕੋਲ ਚਾਰ ਪੰਜ ਦਿਨ ਰਹੇ ਸੀ। ਯਾਦਵਿੰਦਰ ਸਿੰਘ ਸਾਡੇ ਸਾਥੀਆਂ ਵੀਰ ਬਿੱਟੂ ਹੁਰਾਂ ਨਾਲ ਪੜ੍ਹਦਾ ਰਿਹਾ ਸੀ। ਉਸ ਤੋਂ ਬਾਅਦ ਫਿਰ ਅਵਤਾਰ ਸਿੰਘ ਕੋਲ ਦੁਰਗ ਆਏ ਜਿਸ ਦਾ ਐਡਰੈਸ ਸਾਨੂੰ ਜਨਰਲ ਮਨਬੀਰ ਸਿੰਘ ਚਹੇੜੂ ਨੇ ਦਿੱਤਾ ਸੀ। ਦੁਰਗ ਤੋਂ ਪੂਨੇ ਵੈਦਿਆ ਨੂੰ ਸੋਧਣ ਆਏ ਤੇ ਵੈਦਿਆ ਨੂੰ ਸੋਧ ਕੇ ਫਿਰ ਦੁਰਗ ਗਏ ਸੀ। ਜਦੋਂ ਸੁਖਦੇਵ ਸਿੰਘ ਤੇ ਨਿਰਮਲ ਸਿੰਘ ਪੂਨੇ ਫੜੇ ਗਏ, ਹਫ਼ਤਾ ਕੁ ਬਾਅਦ ਅਵਤਾਰ ਸਿੰਘ ਤੇ ਯਾਦਵਿੰਦਰ ਸਿੰਘ ਨੂੰ ਵੀ ਪੂਨਾ ਪੁਲੀਸ ਫੜ ਕੇ ਪੂਨੇ ਲੈ ਆਈ ਤੇ ਬਾਅਦ ਵਿੱਚ ਅਵਤਾਰ ਸਿੰਘ, ਨਿਰਮਲ ਸਿੰਘ ਤੇ ਯਾਦਵਿੰਦਰ ਸਿੰਘ 'ਤੇ ਵੀ ਝੂਠਾ ਹੀ ਵੈਦਿਆ ਨੂੰ ਮਾਰਨ ਦੀ ਸਾਜ਼ਿਸ਼ ਦਾ ਕੇਸ ਪਾ ਦਿੱਤਾ। ਹਾਲਾਂ ਕਿ ਇਹਨਾਂ ਨੂੰ ਕੋਈ ਜਾਣਕਾਰੀ ਨਹੀਂ ਸੀ ਕਿ



ਅਸੀਂ ਵੈਦਿਆ ਨੂੰ ਸੋਧਣ ਚੱਲੇ ਹਾਂ।

ਸੁਖਦੇਵ ਸਿੰਘ ਤੇ ਨਿਰਮਲ ਸਿੰਘ ਸਾਡੇ ਵੈਦਿਆ ਨੂੰ ਸੋਧਣ ਤੋਂ ਮਹੀਨਾ ਕੁ ਬਾਅਦ ਪੂਨੇ ਫੜੇ ਗਏ ਸੀ। ਸੁਖਦੇਵ ਸਿੰਘ ਵੀਰ ਬਾਅਦ ਵਿਚ ਨਿਰਮਲ ਸਿੰਘ ਨੂੰ ਨਾਲ ਲੈ ਕੇ ਹਥਿਆਰ ਤੇ ਮੋਟਰ ਸਾਈਕਲ ਪੂਨੇ ਤੋਂ ਲੈਣ ਆਇਆ ਸੀ, ਜਿਸ ਨਾਲ ਵੈਦਿਆ ਨੂੰ ਸੋਧਿਆ ਸੀ। ਇਹ ਸਮਾਨ ਵੈਦਿਆ ਨੂੰ ਮਾਰਨ ਪਿੱਛੋਂ ਕਿਰਾਏ ਦੇ ਫਲੈਟ ਵਿਚ ਰੱਖ ਕੇ ਅਸੀਂ ਛੇਤੀ-ਛੇਤੀ ਨਿਕਲ ਗਏ ਸੀ। ਬਾਅਦ ਵਿਚ ਜਦੋਂ ਮੋਟਰ ਸਾਈਕਲ 'ਤੇ ਹਥਿਆਰ ਲੈ ਕੇ ਵੀਰ ਹੋਰੀਂ ਬੰਬੇ ਨੂੰ ਜਾ ਰਹੇ ਸੀ ਤਾਂ ਮੋਟਰ ਸਾਈਕਲ ਜਦੋਂ ਵੀਰ ਟਰੱਕ ਦੇ ਅੱਗੇ ਕੱਢਣ ਲੱਗਾ ਤਾਂ ਮੋਟਰ ਸਾਈਕਲ ਡਿੱਗ ਪਿਆ। ਇੱਕ ਤਾਂ ਸੁਖਦੇਵ ਵੀਰ ਟਰੱਕ ਦੇ ਉਲਟ ਸਾਈਡ ਤੋਂ ਅੱਗੇ ਕੱਢ ਰਿਹਾ ਸੀ, ਦੂਸਰਾ ਵੀਰ ਨੂੰ ਮੋਟਰ ਸਾਈਕਲ ਦੀ ਜਾਚ ਵੀ ਬਹੁਤ ਥੋੜ੍ਹੀ ਸੀ। ਰਿਵਾਲਵਰ ਸੜਕ 'ਤੇ ਡਿੱਗ ਗਿਆ ਤੇ ਲੋਕ ਇਕੱਠੇ ਹੋ ਗਏ ਤੇ ਕਿਸੇ ਨੇ ਪੁਲੀਸ ਨੂੰ ਦੱਸ ਦਿੱਤਾ। ਥੋੜ੍ਹੀ ਦੂਰ ਵੀਰ ਹੁਰੀਂ ਨਿਕਲ ਵੀ ਗਏ। ਨਿਰਮਲ ਵੀਰ ਹੋਰ ਪਾਸੇ ਨੂੰ ਨਿਕਲ ਗਿਆ ਤੇ ਸੁਖਦੇਵ ਵੀਰ ਹੋਰ ਪਾਸੇ। ਪਰ ਫਿਰ ਵੀ ਵੀਰ ਹੁਰੀਂ ਪੁਲੀਸ ਦੇ ਕਾਬੂ ਆ ਗਏ। ਫੜੇ ਜਾਣ ਸਮੇਂ ਸੁਖਦੇਵ ਵੀਰ ਖ਼ਾਲੀ ਹੱਥ ਸੀ ਪਰ ਨਿਰਮਲ ਵੀਰ ਕੋਲ ਪਿਸਟਲ ਤੇ ਰਿਵਾਲਵਰ ਸੀ। ਬਾਕੀ ਵਿਸਥਾਰ ਨਾਲ ਇਸ ਬਾਰੇ ਸੁਖਦੇਵ ਵੀਰ ਨੇ ਲਿਖ ਹੀ ਦਿੱਤਾ ਹੈ।

ਮੈਂ ਸੁਖਦੇਵ ਸਿੰਘ ਵੀਰ ਹੁਰਾਂ ਤੋਂ 11 ਮਹੀਨੇ ਬਾਅਦ ਫੜਿਆ ਗਿਆ, ਪਰ ਮੈਂ ਜਿੰਨਾ ਚਿਰ ਵੀ ਵੀਰ ਤੋਂ ਵਿੱਛੜਿਆ ਰਿਹਾ ਕੋਈ ਘੜੀ ਇਹੋ ਜਿਹੀ ਨਹੀਂ ਹੋਵੇਗੀ, ਜਦੋਂ ਮੈਨੂੰ ਸੁਖਦੇਵ ਵੀਰ ਦਾ ਵਿਛੋੜਾ ਰੜਕਦਾ ਨਾ ਹੋਵੇ ਕਿਉਂਕਿ ਮੈਂ ਤੇ ਸੁਖਦੇਵ ਵੀਰ ਜਿੰਨਾ ਚਿਰ ਵੀ ਸੰਘਰਸ਼ ਵਿਚ ਰਹੇ, ਇਕੱਠੇ ਰਹੇ ਰਾਤ ਦਿਨ । ਇੱਥੋਂ ਤਕ ਕਿ ਹਰ ਐਕਸ਼ਨ ਵਿਚ ਵੀ ਇਕੱਠੇ ਗਏ। ਕਿਤੇ ਵੀ ਜਾਣਾ ਹੁੰਦਾ ਤਾਂ ਇਕੱਠੇ ਹੀ ਜਾਂਦੇ। ਸਾਡੀ ਆਪਸ ਵਿੱਚ ਕੁਝ ਜ਼ਿਆਦਾ ਹੀ ਬਣਦੀ ਸੀ। ਵੈਸੇ ਤਾਂ ਮੇਰੀ ਸਾਰਿਆਂ ਵੀਰਾਂ ਨਾਲ ਹੀ ਬੜੀ ਬਣਦੀ ਸੀ।

ਮੈਂ ਸੁਖਦੇਵ ਵੀਰ ਨੂੰ ਬਾਹਰ ਵਾਲੇ ਵੀਰਾਂ ਬਾਰੇ ਵੀ ਦੱਸਿਆ ਤੇ ਇਹ ਵੀ ਦੱਸਿਆ ਕਿ ਤੇਰੇ ਫੜੇ ਜਾਣ ਤੋਂ ਬਾਅਦ ਅਸੀਂ ਕਿਹੜੇ-ਕਿਹੜੇ ਦੁਸ਼ਟ ਸੋਧੇ। ਵੀਰ ਤੋਂ ਮੈਂ ਪੁੱਛਿਆ ਕਿ ਤੁਸੀਂ ਕਿਸ ਤਰ੍ਹਾਂ ਫੜੇ ਗਏ ਸੀ ਤੇ ਕਿਵੇਂ ਰਹੇ? ਤੇ ਕਿੰਨਾ ਕੁ ਰਿਮਾਂਡ ਦੌਰਾਨ ਜੂਤ-ਪਤਾਂਗ (ਟਾਰਚਰ) ਹੋਇਆ । ਆਪਣੇ ਰਿਮਾਂਡ ਬਾਰੇ ਵੀ ਮੈਂ ਸਾਰੀਆਂ ਗੱਲਾਂ ਵੀਰ ਨੂੰ ਦੱਸੀਆਂ। ਮੈਂ ਵੀਰ ਨੂੰ ਦੱਸਿਆ ਕਿ ਬਹੁਤ ਸਾਰਾ ਪੈਸਾ ਲੁਧਿਆਣੇ ਵਾਲੀ ਬੈਂਕ (5.70 ਕਰੋੜ) ਦਾ ਕਿੱਥੇ ਪਿਆ, ਮੈਨੂੰ ਪਤਾ ਸੀ ਪਰ ਮੇਰੇ ਤੋਂ ਪੁਲੀਸ ਕੁਝ ਨਹੀਂ ਲੈ ਸਕੀ। ਉਸ ਪੈਸੇ ਬਾਰੇ ਕਾਂਗੜੀ, ਗਾਮੇ ਤੇ ਹੋਰਾਂ ਵੀਰਾਂ ਨੂੰ ਵੀ ਪਤਾ ਹੈ।

ਅਗਲੇ ਦਿਨ ਸਾਨੂੰ ਅਦਾਲਤ ਵਿੱਚ ਪੇਸ਼ ਕੀਤਾ ਗਿਆ। ਮੈਨੂੰ ਵੱਖਰੀ ਗੱਡੀ ਵਿੱਚ ਲਿਜਾਇਆ ਗਿਆ ਤੇ ਬਾਕੀ ਵੀਰਾਂ ਨੂੰ ਵੱਖਰੀ ਵਿੱਚ। ਅਸੀਂ ਅਦਾਲਤ ਵਿੱਚ ਜਾ ਕੇ ਇੱਕ ਦੂਸਰੇ ਨੂੰ ਪਹਿਲੀ ਵਾਰ ਵੇਖਿਆ। ਮੇਰੇ ਤੋਂ ਥੋੜ੍ਹੀ ਦੂਰ ਵੀਰ ਹੁਰੀਂ ਬੈਠੇ ਸੀ ਕਿਉਂਕਿ ਮੈਨੂੰ ਸਟਰੇਚਰ (ਫੱਟੇ) 'ਤੇ ਪਾਇਆ ਸੀ। ਮੈਂ ਬਿਲਕੁਲ ਤੁਰ ਨਹੀਂ ਸੀ ਸਕਦਾ। ਮੈਂ ਸੁਖਦੇਵ ਵੀਰ ਨੂੰ ਆਪਣੇ ਕੋਲ ਆਉਣ ਲਈ ਇਸ਼ਾਰਾ ਕੀਤਾ।

ਵੀਰ ਨੇ ਜੱਜ ਨੂੰ ਪੁੱਛਿਆ ਪਰ ਜੱਜ ਨੇ ਪਹਿਲਾਂ ਨਾਂਹ ਕਰ ਦਿੱਤੀ ਤੇ ਪਰ ਫਿਰ ਪੰਜ ਮਿੰਟ ਆਪਸ ਵਿੱਚ ਗੱਲਾਂ ਕਰਨ ਦਾ ਸਮਾਂ ਦਿੱਤਾ। ਭਾਵੇਂ ਅਸੀਂ





ਕੋਈ ਖਾਸ ਗੱਲ ਨਾ ਕਰ ਸਕੇ ਪਰ ਵੀਰ ਨੇ ਜਿੱਥੇ ਜਿੱਥੇ ਪੈਸੇ ਪਏ ਸੀ ਉਥੋਂ ਦੇ ਐਡਰੈਸ ਮੇਰੇ ਕੋਲੋਂ ਪੁੱਛ ਲਏ ਕਿਉਂਕਿ ਸੀ.ਬੀ.ਆਈ. ਵਾਲੇ ਮੈਨੂੰ ਕਹਿੰਦੇ ਸੀ ਕਿ ਤੈਨੂੰ ਪੰਜਾਬ ਪੁਲੀਸ ਵੀ ਲਿਜਾ ਸਕਦੀ ਹੈ ਤੇ ਹੋਰ ਕਿਸੇ ਜੇਲ੍ਹ ਵਿੱਚ ਵੀ ਬਦਲ ਸਕਦੇ ਹਨ। ਫਿਰ ਸਾਨੂੰ ਵੱਖ-ਵੱਖ ਗੱਡੀਆਂ ਵਿੱਚ ਵਾਪਸ ਲੈ ਆਏ।

ਇੱਕ ਜਾਂ ਦੋ ਦਿਨਾਂ ਬਾਅਦ ਸਵੇਰੇ 6 ਵਜੇ ਜੇਲ੍ਹ ਦਾ ਸੀਨੀਅਰ ਜੇਲ੍ਹਰ ਆਇਆ ਤੇ ਨਾਲ ਪੰਜ-ਸੱਤ ਸਿਪਾਹੀ ਸਟਰੇਚਰ ਲੈ ਕੇ ਆ ਗਏ। ਮੈਂ ਸਮਝ ਗਿਆ ਕਿ ਕਿਤੇ ਭੇਜਣ ਲੱਗੇ ਹਨ, ਪਰ ਪੰਜਾਬ ਜਾਂ ਕਿਤੇ ਹੋਰ....? ਮੈਨੂੰ ਕਹਿੰਦੇ- "ਤਿਆਰ ਹੋ ਜਾ ਤੈਨੂੰ ਹੋਰ ਕਿਤੇ ਲੈ ਜਾਣੈਂ।"

ਮੈਂ ਤਿਆਰੀ ਕਰ ਲਈ ਤੇ ਨਾਲ ਹੀ ਜ਼ੋਰ ਨਾਲ ਅਵਾਜ਼ ਦੇ ਕੇ ਸੁਖਦੇਵ ਵੀਰ ਹੁਰਾਂ ਨੂੰ ਦੱਸਿਆ ਕਿ ਜਾਂ ਤਾਂ ਮੇਰੀ ਜੇਲ੍ਹ ਬਦਲ ਰਹੇ ਹਨ ਜਾਂ ਫਿਰ ਪੰਜਾਬ ਲੈ ਕੇ ਜਾ ਰਹੇ ਹਨ, ਪਰ ਤੁਸੀਂ ਫ਼ਿਕਰ ਨਹੀਂ ਕਰਨਾ, ਚੜ੍ਹਦੀਆਂ ਕਲਾ ਦੇ ਵਿੱਚ ਰਹਿਣਾ।

ਵੀਰ ਨੂੰ ਤਾਂ ਇੱਕ ਵਾਰੀ ਲੱਗਿਆ ਕਿ ਪੰਜਾਬ ਪੁਲੀਸ ਝੂਠਾ ਮੁਕਾਬਲਾ ਬਣਾਉਣ ਲਈ ਲੈ ਕੇ ਜਾ ਰਹੀ ਹੈ। ਮੈਂ ਵੀ ਇਹੀ ਮਹਿਸੂਸ ਕੀਤਾ। ਕੁਝ ਸਮਾਂ ਪਹਿਲਾਂ ਪੂਨੇ ਤੋਂ ਭਾਈ ਤਰਸੇਮ ਸਿੰਘ ਕੋਹਾੜ ਨੂੰ ਵੀ ਪੰਜਾਬ ਪੁਲੀਸ ਲੈ ਕੇ ਗਈ ਸੀ ਤੇ ਜਾਂਦਿਆਂ ਹੀ ਝੂਠਾ ਮੁਕਾਬਲਾ ਬਣਾ ਦਿੱਤਾ ਸੀ।

ਫਿਰ ਮੈਂ ਤੁਰਨ ਲੱਗਿਆਂ 'ਖ਼ਾਲਿਸਤਾਨ' ਦੇ ਨਾਹਰੇ ਲਾਏ, ਜੈਕਾਰੇ ਛੱਡੇ ਤੇ ਵੀਰਾਂ ਨੂੰ ਵੀ ਜੈਕਾਰੇ ਛੱਡਣ ਲਈ ਕਿਹਾ। ਫਿਰ ਮੇਰੀਆਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਬੰਦ ਗੱਡੀ ਵਿੱਚ ਪਾ ਕੇ ਚਾਰ ਪੰਜ ਘੰਟੇ ਦੇ ਸਫ਼ਰ ਬਾਅਦ ਮੈਨੂੰ ਨਾਸਿਕ ਜੇਲ੍ਹ ਵਿੱਚ ਪਹੁੰਚਾ ਦਿੱਤਾ ਗਿਆ।

ਹਫ਼ਤੇ ਕੁ ਬਾਅਦ ਮੇਰੀ ਮੁਲਾਕਾਤ ਤੇ ਮਾਤਾ ਜੀ, ਪਿਤਾ ਜੀ ਆ ਗਏ। ਮੈਨੂੰ ਇੱਕ ਜਾਲੀ ਦੇ ਵਿੱਚੋਂ ਦੀ ਮਿਲਾਇਆ ਗਿਆ, ਸਿਰਫ਼ ਪੰਜਾਂ ਸੱਤਾਂ ਕੁ ਮਿੰਟਾਂ ਲਈ, ਕਿਉਂਕਿ ਉਥੋਂ ਵਾਲੇ ਸੁਪਰਡੈਂਟ ਨਾਲ ਮੇਰੀਆਂ ਕਾਫ਼ੀ ਝੜਪਾਂ ਹੋਈਆਂ ਸਨ, ਇਸ ਕਰਕੇ ਉਸ ਨੇ ਮੁਲਾਕਾਤ ਤੇ ਘੱਟ ਸਮਾਂ ਦਿੱਤਾ। ਮੈਂ ਘਰਦਿਆਂ ਦੇ ਸਾਮ੍ਹਣੇ ਹੀ ਉਸ ਦੀ ਬੇਇੱਜ਼ਤੀ ਕੀਤੀ ਤੇ ਖ਼ਾਲਿਸਤਾਨ ਦੇ ਨਾਹਰੇ ਲਾਏ।

ਸੁਪਰਡੈਂਟ ਨਾਲ ਮੇਰੀ ਇਸ ਕਰਕੇ ਲੜਾਈ ਹੁੰਦੀ ਸੀ ਕਿਉਂਕਿ ਉਹ ਮੈਨੂੰ ਆਪਣੇ ਕਮਰੇ ਵਿੱਚ ਗੁਟਕੇ ਸਾਹਿਬ ਨਹੀਂ ਸੀ ਰੱਖਣ ਦਿੰਦਾ ਅਤੇ ਇੱਕ ਦਿਨ ਵਿੱਚ ਮੇਰੀ ਛੇ ਵਾਰੀ ਤਲਾਸ਼ੀ ਲੈਂਦੇ ਸੀ ਤੇ ਹਮੇਸ਼ਾ ਬੰਦ ਰੱਖਦੇ ਸੀ। ਪਰ ਜਦੋਂ ਵੀ ਸੁਪਰਡੈਂਟ ਮੇਰੇ ਸਾਮ੍ਹਣੇ ਆਉਂਦਾ ਸੀ, ਮੈਂ ਉਸ ਦਾ ਗਾਲ਼ਾਂ ਨਾਲ ਸਵਾਗਤ ਕਰਦਾ ਸੀ। ਫਿਰ ਉਸ ਨੇ ਮੇਰੀਆਂ ਮੰਗਾਂ ਮੰਨ ਲਈਆਂ ਤੇ ਮੇਰੇ ਨਾਲ ਪਿਆਰ ਨਾਲ ਪੇਸ਼ ਆਉਣ ਲੱਗ ਪਿਆ।

ਨਾਸਿਕ ਜੇਲ੍ਹ ਵਿੱਚ ਮੈਂ ਸਵੇਰੇ ਇੱਕ ਵਜੇ ਇਸ਼ਨਾਨ ਕਰਕੇ ਪਾਠ ਕਰਨ ਬੈਠ ਜਾਂਦਾ ਸੀ ਤੇ ਰਾਤ ਦੇ 9 ਵਜੇ ਤਕ ਲੱਗਾ ਰਹਿੰਦਾ ਸੀ। ਰੋਜ਼ਾਨਾ ਦਸ ਸੁਖਮਨੀ ਸਾਹਿਬ ਜੀ ਦੇ ਪਾਠ ਤੇ ਬਾਕੀ ਹੋਰ ਕਾਫ਼ੀ ਬਾਣੀਆਂ ਦਾ ਪਾਠ ਕਰਦਾ ਹੁੰਦਾ ਸੀ। ਜੇਲ੍ਹ ਦਾ ਜਾਂ ਸੀ.ਆਰ.ਪੀ. ਦਾ ਕੋਈ ਵੀ ਸਿਪਾਹੀ ਮੇਰੇ ਨਾਲ ਬੋਲ ਨਹੀਂ ਸੀ ਸਕਦਾ। ਉੱਪਰੋਂ ਉਹਨਾਂ ਨੂੰ ਸਖ਼ਤ ਮਨਾਹੀ ਸੀ, ਸਿਰਫ਼ ਜੇਲ੍ਹਰ ਹੀ ਗੱਲ ਕਰ ਸਕਦਾ ਸੀ। ਉਹ ਵੀ ਕਦੇ ਕਦੇ ਆਉਂਦਾ ਸੀ ਤੇ ਵੇਖ ਕੇ ਚਲਾ ਜਾਂਦਾ ਸੀ। ਸੁਪਰਡੈਂਟ ਬਹੁਤ ਸਖ਼ਤ ਸੀ ਇਸ ਕਰਕੇ ਕੋਈ ਵੀ ਬੋਲਣ ਦੀ ਹਿੰਮਤ ਨਹੀਂ ਸੀ ਕਰਦਾ। ਇੱਥੋਂ ਤਕ ਕਿ ਸਵੇਰੇ ਕਿਸੇ ਤੋਂ



ਟਾਈਮ ਪੁੱਛਣ 'ਤੇ ਟਾਈਮ ਵੀ ਨਹੀਂ ਸੀ ਦੱਸਦੇ। ਫਿਰ ਜੇਲ੍ਹਰ ਨੂੰ ਬੁਲਾਉਣਾ ਤੇ ਟਾਈਮ ਪੁੱਛਣਾ। ਫਿਰ ਟਾਈਮ ਤਾਂ ਦੱਸਣ ਲੱਗ ਪਏ ਪਰ ਉਠਾਉਂਦੇ ਨਹੀਂ ਸੀ। ਪਰ ਵਾਹਿਗੁਰੂ ਦੀ ਕਿਰਪਾ ਨਾਲ ਆਪੇ ਹੀ ਜਾਗ ਆ ਜਾਂਦੀ ਸੀ। ਮੈਂ ਬਿਲਕੁਲ ਹੀ ਤੁਰ ਨਹੀਂ ਸੀ ਸਕਦਾ। ਰਿੜ੍ਹ ਕੇ ਹੀ ਇੱਕ ਖੂੰਜੇ ਪਾਸੇ ਜਾਂਦਾ ਸੀ ਇਸ਼ਨਾਨ ਵਗੈਰਾ ਕਰਨ ਲਈ। ਫਿਰ ਬਾਅਦ ਵਿੱਚ ਸੁਪਰਡੈਂਟ ਮੈਨੂੰ ਕਾਫ਼ੀ ਸਹਿਯੋਗ ਦੇਣ ਲੱਗ ਪਿਆ। ਤਲਾਸ਼ੀ ਫਿਰ ਵੀ ਛੇ ਵਾਰੀ ਹੀ ਲੈਂਦੇ ਰਹੇ ਤੇ ਰੋਜ਼ ਕਮਰਾ ਸਟਰੇਚਰ ਤੇ ਪਾ ਕੇ ਬਦਲਦੇ ਸੀ।

ਜੇਲ੍ਹ ਵਾਲੇ ਦੱਸਦੇ ਸੀ ਕਿ ਤੂੰ ਪਹਿਲਾਂ ਆਦਮੀ ਹੈਂ ਜਿਸ ਨੇ ਸੁਪਰਡੈਂਟ ਦੀ ਬੇਇੱਜ਼ਤੀ ਕੀਤੀ। ਅੱਜ ਤਕ ਇਸ ਨੇ ਕਦੇ ਬੇਇੱਜ਼ਤੀ ਨਹੀਂ ਕਰਵਾਈ, ਥਰ ਥਰ ਕੰਬਦੇ ਸੀ ਇਸ ਤੋਂ ਕੈਦੀ ਤੇ ਸਟਾਫ਼ ਵਾਲੇ। ਕਿਉਂਕਿ ਇਹ ਕੱਪੜੇ ਉਤਾਰ ਕੇ ਆਪ ਹੀ ਕੈਦੀ ਦੇ ਦੁਆਲੇ ਹੋ ਜਾਂਦਾ ਹੈ।

ਪਰ ਮੇਰਾ ਤਾਂ ਇਹ ਹਾਲ ਸੀ ਕਿ ਜਦੋਂ ਵੀ ਮੇਰੇ ਸਾਮ੍ਹਣੇ ਸੁਪਰਡੈਂਟ ਆਉਂਦਾ ਹੁੰਦਾ ਸੀ ਤਾਂ ਮੈਂ ਕਹਿੰਦਾ ਹੁੰਦਾ ਸੀ- "ਸਾਲਿਆ! ਕਰ ਲੈ ਤੰਗ ਜਿੰਨਾ ਕਰਨਾ, ਤੇਰੇ ਬੱਚੇ ਮਾਰਨੇ ਵਾ....।" ਵਗੈਰਾ ਵਗੈਰਾ।

ਉਸ ਨੇ ਅੱਗੋਂ ਕਹਿਣਾ- "ਤੂੰ ਇਤਨੀ ਪੂਜਾ ਕਰਤਾ ਹੈ, ਐਸੀ ਬਾਤੇਂ ਤੇਰੇ ਮੂੰਹ ਸੇ ਅੱਛੀ ਨਹੀਂ ਲਗਤੀ।" ਸਿਰਫ਼ ਏਨਾ ਹੀ ਕਹਿਣਾ ਹੋਰ ਕੁਝ ਨਹੀਂ। ਜਾਂ ਉਸ ਨੇ ਕਹਿਣਾ- "ਅਸੀਂ ਤਾਂ ਉੱਪਰ ਦੇ ਹੁਕਮ ਦੀ ਪਾਲਣਾ ਕਰ ਰਹੇ ਹਾਂ।"

ਦਰਵਾਜ਼ੇ ਦੇ ਬਾਹਰ ਸੀ.ਆਰ.ਪੀ. ਦਾ ਇੱਕ ਹੌਲਦਾਰ ਹਮੇਸ਼ਾ ਸਟੇਨਗੰਨ ਮੇਰੇ ਵੱਲ ਸਿੱਧੀ ਕਰਕੇ ਰੱਖਦਾ ਸੀ, ਜਿਵੇਂ ਗੋਲੀ ਚਲਾਉਣ ਹੀ ਲੱਗਾ ਹੁੰਦਾ ਹੈ।

ਓਥੇ ਮੈਂ ਤਕਰੀਬਨ ਛੇ ਮਹੀਨੇ ਰਿਹਾ ਹੋਣਾ ਤੇ ਫਿਰ ਆਹਿਸਤਾ ਆਹਿਸਤਾ ਪਹਿਲਾਂ ਮੈਂ ਕੰਧ ਨੂੰ ਫੜ ਕੇ ਖਲੋਣਾ ਸਿੱਖਿਆ, ਜਿਵੇਂ ਬੱਚੇ ਮੰਜੇ ਨੂੰ ਫੜ ਕੇ ਖੜ੍ਹਨਾ ਸਿੱਖਦੇ ਹਨ।

ਫਿਰ ਸਹਿਜੇ ਸਹਿਜੇ ਮੈਂ ਕੰਧ ਨੂੰ ਤੇ ਦਰਵਾਜ਼ੇ ਨੂੰ ਫੜ ਕੇ ਤੁਰਨ ਲੱਗ ਪਿਆ, ਕਮਰੇ ਦੇ ਅੰਦਰ ਹੀ, ਕਿਉਂਕਿ ਬਾਹਰ ਤਾਂ ਕੱਢਦੇ ਨਹੀਂ ਸੀ। ਕਮਰੇ ਦੇ ਬਾਹਰ ਬਰਾਂਡਾ ਸੀ ਤੇ ਉਸ ਦੇ ਬਾਹਰ ਚਾਨਣੀ ਲਾਈ ਸੀ ਤਾਂ ਕਿ ਬਾਹਰ ਕੁਝ ਨਾ ਦਿਖੇ। ਅਸਮਾਨ ਵੀ ਨਹੀਂ ਸੀ ਦਿਸਦਾ।

ਪੂਰੇ 11 ਮਹੀਨੇ ਬਾਅਦ ਮੈਂ ਥੋੜ੍ਹਾ-ਥੋੜ੍ਹਾ ਤੁਰਨ ਲੱਗ ਪਿਆ ਪਰ ਛੇਤੀ ਥੱਕ ਕੇ ਬੈਠ ਜਾਂਦਾ ਸੀ ਤੇ ਲੱਤਾਂ ਬੜਾ ਦਰਦ ਕਰਨ ਲੱਗ ਪੈਂਦੀਆਂ ਸੀ।

ਫਿਰ ਮਾਤਾ ਜੀ ਤੇ ਭੈਣ ਜੀ ਬਲਵਿੰਦਰ ਕੌਰ ਖ਼ਾਲਸਾ ਮੇਰੀ ਮੁਲਾਕਾਤ 'ਤੇ ਆਏ। ਮੇਰੇ ਮਾਤਾ ਜੀ ਤੇ ਭੈਣ ਜੀ ਨੇ ਕੇਸ ਕਬੂਲ ਕਰਨ ਲਈ ਕਿਹਾ। ਮਾਤਾ ਜੀ ਨੇ ਕਿਹਾ- "ਪੁੱਤਰ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਅਦਾਲਤ ਵਿੱਚ ਕਹੋ ਅਸੀਂ ਵੈਦਿਆ ਨੂੰ ਸੋਧਿਆ।"

ਭੈਣ ਜੀ ਨੇ ਵੀ ਕਿਹਾ ਕਿ ਸਾਰਿਆਂ ਦਾ ਵਿਚਾਰ ਹੈ ਕਿ ਤੁਹਾਨੂੰ ਕੇਸ ਕਬੂਲ ਕਰ ਲੈਣਾ ਚਾਹੀਦਾ ਹੈ।

ਆਪਣੀ ਮਾਤਾ ਜੀ ਤੇ ਆਪ ਦੀ ਭੈਣ ਜੀ ਦੇ ਇਹ ਮਹਾਨ ਵਿਚਾਰ ਸੁਣ ਕੇ ਮੇਰੀਆਂ ਖੁਸ਼ੀਆਂ ਆਪੇ ਤੋਂ ਬਾਹਰ ਹੋ ਗਈਆਂ। ਮੈਂ ਤਾਂ ਕੇਸ ਕਬੂਲ ਕਰਨ ਲਈ ਪਹਿਲਾਂ ਹੀ ਤਿਆਰ ਸੀ, ਪਰ ਮੇਰੀ ਮਾਤਾ ਜੀ ਤੇ ਭੈਣ ਨੇ ਮੇਰੇ ਇਰਾਦੇ ਨੂੰ ਹੋਰ ਪੱਕਿਆਂ ਕਰ ਦਿੱਤਾ।





ਜਦੋਂ ਮੈਂ ਨਾਸਿਕ ਜੇਲ੍ਹ ਵਿੱਚ ਸੀ ਉਸੇ ਸਮੇਂ ਦੌਰਾਨ ਹੀ ਸਾਡੇ ਵੀਰ ਸੁਖਵਿੰਦਰ ਸਿੰਘ ਸਿੰਦੂ ਉਰਫ਼ ਸ਼ਰਮਾ ਦੇ ਸ਼ਹੀਦ ਹੋਣ ਬਾਰੇ ਖ਼ਬਰ ਆ ਗਈ। ਹਿੰਦੀ ਪੇਪਰ ਵਿੱਚ ਵੱਡੀ ਸਾਰੀ ਪਹਿਲੀ ਖ਼ਬਰ ਸੀ- 'ਵੈਦਿਆ ਦਾ ਕਾਤਲ ਮਾਰਿਆ ਗਿਆ।'

ਹਮੇਸ਼ਾਂ ਹੀ ਜੇਲ੍ਹ ਦੇ ਦੋ ਸਿਪਾਹੀ ਮੇਰੇ ਦਰਵਾਜ਼ੇ ਕੋਲ ਖੜ੍ਹ ਕੇ ਡਿਊਟੀ ਦੇਂਦੇ ਸੀ ਤੇ ਦੋ ਸੀ.ਆਰ.ਪੀ. ਦੇ ਸਿਪਾਹੀ ਜਿਨ੍ਹਾਂ ਦਾ ਹਮੇਸ਼ਾ ਮੇਰੇ ਵੱਲ ਹੀ ਧਿਆਨ ਹੁੰਦਾ ਸੀ। ਖ਼ਬਰ ਪੜ੍ਹ ਕੇ ਮੇਰਾ ਹੌਕਾ ਨਿਕਲ ਗਿਆ। ਬਦੋਬਦੀ ਅੱਖਾਂ ਵਿੱਚ ਹੰਝੂ ਆ ਰਹੇ ਸੀ ਤੇ ਮੈਂ 'ਵਾਹਿਗੁਰੂ ਵਾਹਿਗੁਰੂ' ਕਰਨ ਲੱਗ ਪਿਆ ਤਾਂ ਆਪਣੇ ਆਪ 'ਤੇ ਕਾਬੂ ਪਾ ਸਕਾਂ ਕਿਉਂਕਿ ਸਾਰੇ ਵੇਖ ਰਹੇ ਸੀ। ਫਿਰ ਮੈਂ ਚਾਦਰ ਲੈ ਕੇ ਲੰਮਾ ਪੈ ਗਿਆ ਤੇ ਵੀਰ ਦੀ ਯਾਦ ਵਿੱਚ ਰੱਜ ਕੇ ਹੰਝੂ ਵਹਾਏ। ਇਹ ਮੇਰੀ ਬੜੀ ਵੱਡੀ ਕਮਜ਼ੋਰੀ ਹੈ, ਜੋ ਮੈਂ ਆਪਣੇ ਆਪ ਤੇ ਕਾਬੂ ਨਹੀਂ ਰੱਖ ਸਕਦਾ। ਕੋਈ ਵੀ ਵੀਰ ਸ਼ਹੀਦ ਹੁੰਦਾ ਸੀ ਤਾਂ ਮੇਰਾ ਬਦੋਬਦੀ ਹੀ ਰੋਣ ਨਿਕਲ ਜਾਂਦਾ ਹੁੰਦਾ ਸੀ। ਸਿੰਦੂ ਵੀਰ ਨੂੰ ਚੰਡੀਗੜ੍ਹ ਵਿੱਚ ਕੈਟਾਂ ਨੇ ਸ਼ਹੀਦ ਕੀਤਾ ਸੀ, ਜਿਨ੍ਹਾਂ ਵਿੱਚ ਇੱਕ ਕੈਟ ਦਲਬੀਰ ਸਿੰਘ ਪੱਖੋਕੇ ਸੀ ਜੋ ਵੀਰ ਸਿੰਦੂ ਦਾ ਪੁਰਾਣਾ ਹੀ ਜਾਣ-ਪਛਾਣ ਵਾਲਾ ਸੀ।

ਸਿੰਦੂ ਵੀਰ ਦੇ ਨਾਲ ਹੀ ਹਰਵਿੰਦਰ ਸਿੰਘ ਬੰਟੀ (ਲੁਧਿਆਣਾ) ਵੀਰ ਨੂੰ ਸ਼ਹੀਦ ਕਰ ਦਿੱਤਾ ਸੀ। ਸਿੰਦੂ ਵੀਰ ਨੇ ਮੇਰੇ ਫੜੇ ਜਾਣ ਤੋਂ ਬਾਅਦ ਦੋ ਐਸ.ਐਸ.ਪੀ. ਪਟਿਆਲਾ ਵਿੱਚ ਸੋਧੇ ਸੀ ਤੇ ਸਾਨੂੰ ਵੀ ਵੀਰ ਨੇ ਸੁਨੇਹਾ ਭੇਜਿਆ ਸੀ ਕਿ ਮੈਂ ਆਪਣੇ ਵੀਰਾਂ ਨੂੰ ਜੇਲ੍ਹ ਅੰਦਰ ਨਹੀਂ ਰਹਿਣ ਦੇਣਾ, ਭਾਵੇਂ ਮੈਨੂੰ ਕੁਝ ਵੀ ਕਰਨਾ ਪਵੇ। ਵੀਰ ਨੇ ਸਾਡੇ ਲਈ ਕੋਸ਼ਿਸ਼ ਵੀ ਕੀਤੀ ਪਰ ਛੇਤੀ ਸ਼ਹੀਦ ਹੋਣ ਕਰਕੇ ਸਭ ਵਿੱਚ ਹੀ ਰਹਿ ਗਿਆ।

ਨਾਸਿਕ ਜੇਲ੍ਹ ਵਿੱਚ ਹੀ ਇੱਕ ਦਿਨ ਸੁਖਦੇਵ ਸਿੰਘ ਵੀਰ ਤੇ ਨਿਰਮਲ ਵੀਰ ਨੂੰ ਪੂਨਾ ਦੀ ਸਪੈਸ਼ਲ ਅਦਾਲਤ ਵੱਲੋਂ 5 ਸਾਲ ਤੇ 7 ਸਾਲ ਦੀ ਸਜ਼ਾ ਦੀ ਖ਼ਬਰ ਮਿਲੀ। ਪੰਜ ਸਾਲ ਨਿਰਮਲ ਸਿੰਘ ਨੂੰ ਤੇ 7 ਸਾਲ ਸੁਖਦੇਵ ਵੀਰ ਨੂੰ ਹਥਿਆਰਾਂ ਦੇ ਕੇਸ ਵਿੱਚ ਸਜ਼ਾ ਮਿਲੀ ਸੀ। ਜਿਹੜੇ ਹਥਿਆਰ ਵੈਦਿਆ ਕੇਸ ਵਿੱਚ ਵਰਤੇ ਸਨ ਤੇ ਜਿਹੜਾ ਮੋਟਰ ਸਾਈਕਲ ਵੀ ਵੈਦਿਆ ਨੂੰ ਸੋਧਣ ਲਈ ਵਰਤਿਆ ਸੀ ਉਹ ਅਦਾਲਤ ਨੇ ਮੰਨ ਲਿਆ ਕਿ ਸੁਖਦੇਵ ਸਿੰਘ ਤੇ ਨਿਰਮਲ ਸਿੰਘ ਕੋਲੋਂ ਮਿਲਿਆ ਹੈ। ਟਾਡਾ ਵੀ ਮੰਨ ਲਿਆ ਅਦਾਲਤ ਨੇ।

ਰਹਿੰਦੀ ਦੁਨੀਆਂ ਤਕ ਸਦਾ ਅਮਰ ਰਹਿਣ<br>
ਨਾਲ ਮੌਤ ਦੇ ਜੀਅ ਪਰਚਾਉਣ ਵਾਲੇ<br>
ਸੇਜ ਇਲਾਂ ਦੀ ਮਾਣਦੇ ਸੂਲਾਂ ਤੀਕਰ<br>
ਆਸ਼ਿਕ ਸੂਲੀਆਂ ਤੇ ਗੀਤ ਗਾਉਣ ਵਾਲੇ।<br>
ਗੁਰਚਿੱਤ ਸਿੰਘ ਭੁੱਲਰ



## ਜਦੋਂ ਵੈਦਿਆ ਦੇ ਕਤਲ ਦਾ ਇਕਬਾਲ ਕੀਤਾ

ਭਾਈ ਜਿੰਦੇ ਦੀ ਜ਼ੁਬਾਨੀ

ਇਸ ਵਾਰ ਜਦੋਂ ਅਸੀਂ ਕੋਰਟ ਗਏ, ਬਹੁਤ ਜਿਆਦਾ ਇੰਤਜ਼ਾਮ ਸੀ। ਵੈਸੇ ਪਹਿਲ ਹਮੇਸ਼ਾ ਹੀ ਸਾਡੇ 'ਤੇ 500 ਆਦਮੀ ਐਸ.ਆਰ.ਪੀ. ਦਾ, ਬਾਕੀ ਪੂਨਾ ਪੁਲੀਸ ਲੱਗੀ ਹੈ। ਹੁਣ ਸ਼ਾਇਦ ਸੈਂਟਰ ਨੇ ਹੋਰ ਸੀ.ਆਰ.ਪੀ. ਭਿਜਵਾ ਦਿੱਤੀ ਹੈ, ਕਿਉਂਕਿ ਉਸ ਦਿਨ ਕੋਰਟ ਵਿੱ ਸੀ.ਆਰ.ਪੀ. ਵੀ ਬੜੀ ਆਈ ਸੀ।

ਕੋਰਟ ਵਿੱਚ ਮੈਂ ਤੇ ਸੁਖਦੇਵ ਸਿੰਘ ਵੀਰ ਨੇ ਜੱਜ ਨੂੰ ਕਿਹਾ:

"ਸਿੱਖ ਮੌਤ ਤੋਂ ਨਹੀਂ ਡਰਦੇ। ਇਹੋ ਜਿਹੀਆਂ ਕਈ ਜਿੰਦਾਂ ਅਸੀਂ ਵਾਰ ਸੁੱਟੀਏ। ਸਾਡੀ ਲੜਾਈ ਭਾਰਤ ਦੀ ਜ਼ਾਲਮ ਸਰਕਾਰ ਨਾਲ ਹੈ, ਜਦੋਂ ਤਕ ਖਾਲਿਸਤਾਨ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਸਾਡੀ ਲੜਾਈ ਜਾਰੀ ਰਹੇਗੀ। ਅਸੀਂ ਵੈਦਿਆ ਵਰਗੇ ਦੁਸ਼ਟਾਂ ਨੂੰ ਸੋਧਦੇ ਰਹਾਂਗੇ। ਦੁਸ਼ਟ ਵੈਦਿਆ ਨੂੰ ਸੋਧ ਕੇ ਅਸੀਂ ਕੋਈ ਗੁਨਾਹ ਨਹੀਂ ਕੀਤਾ, ਕਿਉਂਕਿ ਸਾਡੇ ਧਰਮ ਵਿੱਚ ਕਿਸੇ ਗੁਨਾਹਗਾਰ ਨੂੰ ਸੋਧਣਾ ਕੋਈ ਗੁਨਾਹ ਨਹੀਂ। ਉਸ ਨੇ ਸਾਡੇ ਧਰਮ ਅਸਥਾਨਾਂ ਦੀ ਬੇਅਦਬੀ ਕੀਤੀ, ਹਜ਼ਾਰਾਂ ਮਜ਼ੂਮ ਬੱਚਿਆਂ, ਸਿੰਘਾਂ, ਸਿੰਘਣੀਆਂ ਨੂੰ ਸ਼ਹੀਦ ਕੀਤਾ ਸੀ, ਇਸ ਲਈ ਅਸੀਂ ਇਸ ਦੁਸ਼ਟ ਨੂੰ ਸੋਧਿਆ।"

ਅਖੀਰ ਵਿੱਚ ਅਸੀਂ 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਏ।

ਜੱਜ ਮੈਨੂੰ ਕਹਿੰਦਾ- "ਹੋਰ ਜ਼ੋਰ ਨਾਲ 'ਖਾਲਿਸਤਾਨ ਜ਼ਿੰਦਾਬਾਦ' ਬੋਲ...।"

ਮੈਂ ਜ਼ੋਰ ਨਾਲ 'ਖਾਲਿਸਤਾਨ ਜ਼ਿੰਦਾਬਾਦ' ਬੋਲਿਆ। ਜਾਣ ਲੱਗਿਆਂ ਜੱਜ ਸਾਰਿਆਂ ਨੂੰ ਮਿਲਣ ਤੋਂ ਬਾਅਦ ਸਾਨੂੰ ਹੱਥ ਜੋੜ ਕੇ ਸਪੈਸ਼ਲ ਤੌਰ 'ਤੇ ਮਿਲਿਆ ਤੇ ਕਹਿੰਦਾ:

"ਮੈਂ 'ਖਾਲਿਸਤਾਨ ਜ਼ਿੰਦਾਬਾਦ' ਤਾਂ ਕਹਿ ਨਹੀਂ ਸਕਦਾ...ਹੋਰ ਕੋਈ ਮੇਰੇ ਲਾਇਕ ਸੇਵਾ...?"

ਅਸੀਂ ਸਤਿਕਾਰ ਨਾਲ ਉਸ ਦਾ ਧੰਨਵਾਦ ਕੀਤਾ।

ਫਿਰ ਜੱਜ ਨੇ ਪੁਲੀਸ ਨੂੰ ਕਿਹਾ- "ਇਹਨਾਂ ਵੱਲੋਂ ਮੈਨੂੰ ਕੋਈ ਸ਼ਿਕਾਇਤ ਨਹੀਂ ਆਉਣੀ ਚਾਹੀਦੀ, ਇਹਨਾਂ ਨਾਲ ਬਹੁਤ ਵਧੀਆ ਵਤੀਰਾ ਕਰਨਾ..।"

ਅਸੀਂ ਜੋ ਵੀ ਐਪਲੀਕੇਸ਼ਨ 'ਤੇ ਮੰਗਾਂ ਲਿਖੀਆਂ ਸਨ, ਜੱਜ ਨੇ ਮਨਜ਼ੂਰ ਕਰ ਲਈਆਂ। ਨਾਲੇ ਮੈਂ 12 ਸਫਿਆਂ ਦੀ ਕਬੂਲੀ ਸਟੇਟਮੈਂਟ ਜੱਜ ਨੂੰ ਦਿੱਤੀ।

ਹਰਜਿੰਦਰ ਸਿੰਘ ਜਿੰਦਾ
ਪੂਨਾ ਜੇਲ੍ਹ 25-8-89
(ਇੱਕ ਲੰਮੇ ਖਤ 'ਚੋਂ)





## ਭਾਈ ਜਿੰਦੇ ਦਾ ਅਦਾਲਤੀ ਬਿਆਨ
## ਸਾਡੀ ਮੌਤ ਦੇ ਨਾਲ ਸਾਡਾ ਸਫ਼ਰ ਖਤਮ ਨਹੀਂ ਹੋ ਜਾਂਦਾ

ੴ ਸਤਿਗੁਰ ਪ੍ਰਸਾਦਿ ॥
ਅਕਾਲ ਸਹਾਏ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

ਸ੍ਰੀ ਮਾਨ ਜੱਜ ਸਾਹਿਬ,
ਵੀ. ਐਲ. ਕੁਈਕਰ, ਸਪੈਸ਼ਲ ਕੋਰਟ, ਪੂਨਾ।
ਮਿਤੀ 14-8-89

ਮੈਂ ਹਰਜਿੰਦਰ ਸਿੰਘ 'ਜਿੰਦਾ' ਪੁੱਤਰ ਸ੍ਰ: ਗੁਲਜ਼ਾਰ ਸਿੰਘ ਗਦਲੀ 'ਅੰਮ੍ਰਿਤਸਰ' ਦਾ ਰਹਿਣ ਵਾਲਾ ਹਾਂ 10-8-86 ਨੂੰ ਮੈਂ ਤੇ ਸੁਖਦੇਵ ਸਿੰਘ 'ਖਾਲਿਸਤਾਨੀ' ਪੁੱਤਰ ਸ੍ਰ: ਮਹਿੰਗਾ ਸਿੰਘ ਪਿੰਡ 16 ਐਫ. ਐਫ. ਕਰਨਪੁਰ ( ਰਾਜਿਸਥਾਨ ) ਨੇ ਜਨਰਲ ਅਰੁਨ ਕੁਮਾਰ ਵੈਦਿਆ ਨੂੰ ਮਾਰਿਆ ਸੀ। ਮੈਂ ਉਸ ਵਕਤ ਕਾਲੇ ਰੰਗ ਦੀ ਇੰਡੋ-ਸਜ਼ੂਕੀ ਮੋਟਰ-ਸਾਈਕਲ ਚਲਾ ਰਿਹਾ ਸੀ। ਸੁਖਦੇਵ ਸਿੰਘ ਮੇਰੇ ਪਿੱਛੇ ਬੈਠਾ ਸੀ । ਸੁਖਦੇਵ ਸਿੰਘ ਨੇ ਵੈਦਿਆ ਨੂੰ ਗੋਲੀਆਂ ਮਾਰੀਆਂ। ਮੈਂ ਅਤੇ ਸੁਖਦੇਵ ਸਿੰਘ ਪਹਿਲਾਂ ਲੈਫਟੀਨੈਂਟ ਜਨਰਲ ਰਣਜੀਤ ਦਿਆਲ ਦੇ ਘਰ ਸਾਮ੍ਹਣੇ ਗਏ। ਉਸ ਨੂੰ ਵੀ ਸਾਡਾ ਮਾਰਨ ਦਾ ਇਰਾਦਾ ਸੀ, ਕਿਉਂਕਿ ਸ੍ਰੀ ਦਰਬਾਰ ਸਾਹਿਬ ਜੀ ਦੇ ਉੱਪਰ ਕੀਤੇ ਗਏ ਹਮਲੇ ਵਿੱਚ ਇਸਦਾ ਵੀ ਬਹੁਤ ਵੱਡਾ ਹੱਥ ਸੀ । ਉਸਤੋਂ ਬਾਅਦ ਜਦ ਅਸੀਂ ਵੈਦਿਆ ਦੇ ਘਰ ਦੇ ਸਾਮ੍ਹਣੇ ਗਏ ਤਾਂ ਉਹ ਆਪਣੀ ਕਾਰ ਚਲਾਉਂਦਾ ਹੋਇਆ ਆਪਣੇ ਘਰੋਂ ਨਿਕਲ ਰਿਹਾ ਸੀ। ਅਸੀਂ ਦੋਹਾਂ ਨੇ ਉਸ ਦੀ ਕਾਰ ਦਾ ਪਿੱਛਾ ਕਰਕੇ ਵੈਦਿਆ ਨੂੰ ਮਾਰ ਦਿੱਤਾ।

ਵੈਦਿਆ ਭਾਰਤ ਦੀ ਆਰਮੀ ਦਾ ਚੀਫ਼ ਸੀ । ਇਸ ਨੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ 40 ਗੁਰਦਵਾਰਾ ਸਾਹਿਬਾਨ ਉੱਤੇ ਹਮਲਾ ਕੀਤਾ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਟੈਂਕਾਂ ਅਤੇ ਤੋਪਾਂ ਨਾਲ ਢਾਹਿਆ ਸੀ। ਬੇਰਹਿਮੀ ਨਾਲ ਹਜ਼ਾਰਾਂ ਨਿਰਦੋਸ਼ ਸਿੱਖ ਨੌਜਵਾਨਾਂ, ਬੱਚਿਆਂ, ਬਜ਼ੁਰਗਾਂ ਅਤੇ ਔਰਤਾਂ ਨੂੰ ਸ਼ਹੀਦ ਕੀਤਾ ਸੀ । ਇਸੇ ਅੱਤਿਆਚਾਰ ਦਾ ਬਦਲਾ ਅਸੀਂ ਵੈਦਿਆ ਨੂੰ ਮਾਰ ਕੇ ਲਿਆ ।

ਕੁਝ ਦਿਨ ਪਹਿਲਾਂ 'ਸਿੱਖਾਂ ਦਾ ਕਾਤਲ' ਜੇ. ਐਫ. ਰਿਬੇਰੋ ਬੰਬਈ ਆਇਆ ਸੀ ਅਤੇ ਉਸ ਨੇ ਪੇਪਰ ਵਾਲਿਆਂ ਨੂੰ ਬਿਆਨ ਦਿੱਤਾ ਸੀ ਕਿ ਅਸੀਂ ਪੰਜਾਬ ਵਿੱਚ ਝੂਠੇ ਪੁਲੀਸ ਮੁਕਾਬਲੇ ਬਣਾਉਂਦੇ ਹਾਂ। ਪੁਲੀਸ ਨੇ ਸਾਨੂੰ ਵੀ ਡਰਾਉਣ ਲਈ ਧਮਕੀ ਦਿੱਤੀ ਸੀ ਕਿ ਤੁਹਾਨੂੰ ਵੀ ਪੰਜਾਬ ਲਿਜਾ ਕੇ ਝੂਠਾ ਮੁਕਾਬਲਾ ਬਣਾ ਦੇਵਾਂਗੇ ਜਾਂ ਝੂਠਾ ਮੁਕਾਬਲਾ ਬਣਾ ਕੇ ਇਹ ਕਹਿ ਦੇਵਾਂਗੇ ਕਿ ਪੁਲੀਸ ਹਿਰਾਸਤ ਵਿੱਚੋਂ ਭੱਜ ਗਏ। ਸਰਕਾਰ ਦੇ ਇਹਨਾਂ ਪਾਲਤੂਆਂ ਨੂੰ ਪਤਾ ਨਹੀਂ ਕਿ ਸਿੱਖ ਮੌਤ ਕੋਲੋਂ ਨਹੀਂ ਡਰਦੇ। ਮੌਤ ਨੂੰ ਤਾਂ ਸਿੱਖ ਪਿਆਰ ਕਰਦੇ ਹਨ। ਬੰਬਈ ਵਿੱਚ ਅਤੇ ਭਾਰਤ ਦੇ ਅੰਦਰ ਅਨੇਕਾਂ ਸਮਾਜ ਸੇਵਕ ਬੈਠੇ ਹਨ, ਜੋ ਆਪਣੇ ਆਪ ਨੂੰ ਕਹਿੰਦੇ ਹਨ ਕਿ ਅਸੀਂ ਲੋਕਾਂ ਦੇ ਹੱਕਾਂ



ਲਈ ਲੜਦੇ ਹਾਂ, ਪਰ ਇਸ ਜ਼ਾਲਮ ਰਿਬੇਰੋ ਦੇ ਖਿਲਾਫ਼ ਇੱਕ ਵੀ ਸ਼ਬਦ ਨਹੀਂ ਬੋਲ ਸਕੇ, ਜਿਸਨੇ ਕਨੂੰਨ ਦੀਆਂ ਸਰੇਆਮ ਧੱਜੀਆਂ ਉਡਾ ਦਿੱਤੀਆਂ। ਲਾਹਨਤ ਹੈ ਅਜਿਹੇ ਸਮਾਜ ਸੇਵਕਾਂ ਦੇ ਜੋ ਕੁਰਸੀਆਂ ਤੇ ਲੀਡਰੀਆਂ ਦੇ ਭੁੱਖੇ ਹਨ ਅਤੇ ਸਰਕਾਰ ਦੀ ਕਠਪੁਤਲੀ ਬਣਦੇ ਜਾ ਰਹੇ ਹਨ।

ਸਰਕਾਰ ਸਿੱਖਾਂ ਉੱਤੇ ਅੱਤਿਆਚਾਰ ਕਰਦੀ ਹੈ। ਇਸਦੇ ਪੋਲ ਪੁਲੀਸ ਅਫ਼ਸਰ ਚਮਨ ਲਾਲ ਨੇ ਵੀ ਖੋਲ੍ਹ ਦਿੱਤੇ ਸਨ। ਸਰਕਾਰ ਨੇ ਅਤੇ ਉਸ ਦੇ ਵੱਡੇ ਅਫ਼ਸਰਾਂ ਨੇ ਉਸ ਨੂੰ ਸਿੱਖਾਂ ਵਿੱਚ ਦਹਿਸ਼ਤ ਫੈਲਾਅ ਦੇਣ ਦੇ ਆਦੇਸ਼ ਦਿੱਤੇ। ਚਮਨ ਲਾਲ ਨੇ ਅਜਿਹੇ ਗਲਤ ਆਦੇਸ਼ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਸਰਕਾਰ ਦੀਆਂ ਕਾਲੀਆਂ ਕਰਤੂਤਾਂ ਦਾ ਲੋਕਾਂ ਸਾਮ੍ਹਣੇ ਪਰਦਾਫਾਸ਼ ਕਰ ਦਿੱਤਾ। ਇਸ ਤੋਂ ਜ਼ਾਹਰ ਹੈ ਕਿ ਪੰਜਾਬ ਵਿੱਚ ਸਰਕਾਰ ਸਿੱਖਾਂ ਉੱਤੇ ਅੱਤਿਆਚਾਰ ਕਰ ਰਹੀ ਹੈ। ਪ੍ਰੈਸ ਨੇ ਵੀ ਸਰਕਾਰ ਦੇ ਹੱਕ ਵਿੱਚ ਗੱਲ ਕੀਤੀ ਅਤੇ ਚਮਨ ਲਾਲ ਦੀ ਨਿੰਦਾ ਕੀਤੀ। ਇਸ ਵਕਤ ਵੇਖ ਲਉ, ਦੁਸ਼ਟ ਕੇ.ਪੀ.ਐਸ. ਗਿੱਲ ਪੰਜਾਬ ਪੁਲੀਸ ਦੇ ਡੀ.ਜੀ.ਪੀ ਨੇ ਇੱਕ ਆਈ.ਏ.ਐਸ. ਔਰਤ ਦੀ ਇੱਜ਼ਤ ਲੁੱਟਣ ਦੀ ਕੋਸ਼ਿਸ਼ ਕੀਤੀ। ਸਭ ਤੋਂ ਵੱਡੇ ਪੁਲੀਸ ਅਫਸਰ ਦਾ ਇਹ ਹਾਲ ਹੈ ਤਾਂ ਉਸ ਤੋਂ ਥੱਲੇ ਵਾਲੇ ਕੀ ਨਹੀਂ ਕਰਦੇ ਹੋਣਗੇ ? ਪੁਲੀਸ ਖੁਦ ਔਰਤਾਂ ਦੀ ਇੱਜ਼ਤ ਲੁੱਟ ਰਹੀ ਹੈ ਤਾਂ ਕਿ ਪੰਜਾਬ ਦੀ ਸਿੱਖ-ਜਨਤਾ ਜੁਝਾਰੂ ਸਿੰਘਾਂ ਦੇ ਖਿਲਾਫ਼ ਹੋ ਜਾਵੇ। ਗੁਰੂ ਦੇ ਸਿੱਖਾਂ ਨੂੰ ਪਤਾ ਹੈ ਕਿ ਗੁਰੂ ਦੇ ਸਿੱਖ ਕਦੇ ਅਜਿਹਾ ਕੰਮ ਨਹੀਂ ਕਰਦੇ। ਸਿੱਖਾਂ ਦਾ ਬੱਚਾ-ਬੱਚਾ ਸਰਕਾਰ ਦੀਆਂ ਕਾਲੀਆਂ ਕਰਤੂਤਾਂ ਨੂੰ ਜਾਣਦਾ ਹੈ, ਹੁਣ ਸਿੱਖ ਕਦੇ ਵੀ ਇਸ ਜ਼ਾਲਮ ਸਰਕਾਰ ਦੇ ਜਾਲ ਵਿੱਚ ਨਹੀਂ ਫਸ ਸਕਦੇ। ਪ੍ਰੈੱਸ ਵੀ ਸਰਕਾਰ ਦੇ ਹੱਕ ਵਿੱਚ ਗੱਲ ਕਰਦੀ ਹੈ। ਲਾਹਨਤ ਹੈ ਅਜਿਹੀ ਪ੍ਰੈੱਸ ਦੇ ਜੋ ਸਰਕਾਰ ਦੇ ਹੱਥਾਂ ਦਾ ਖਿਡੌਣਾ ਬਣ ਚੁੱਕੀ ਹੈ ਅਤੇ ਸਿੱਖਾਂ ਨੂੰ ਬਦਨਾਮ ਕਰ ਰਹੀ ਹੈ।

ਸਰਕਾਰ ਸਿੱਖਾਂ 'ਤੇ ਅੱਤਿਆਚਾਰ ਕਰਕੇ ਸਿੱਖਾਂ ਨੂੰ ਦਬਾਅ ਨਹੀਂ ਸਕਦੀ। ਹਿਟਲਰ ਨੇ ਵੀ ਸੱਤ ਲੱਖ ਤੋਂ ਜ਼ਿਆਦਾ ਯਹੂਦੀਆਂ ਨੂੰ ਬੇਰਹਿਮੀ ਨਾਲ ਮਾਰਿਆ ਸੀ। ਹਿਟਲਰ ਖ਼ਤਮ ਹੋ ਗਿਆ ਪਰ ਯਹੂਦੀ ਅੱਜ ਇਸਰਾਈਲ ਵਿੱਚ ਰਾਜ ਕਰ ਰਹੇ ਹਨ। ਇਸ ਤਰ੍ਹਾਂ ਸਿੱਖ ਵੀ ਕਦੇ ਖ਼ਤਮ ਨਹੀਂ ਹੋਣਗੇ। ਇੱਕ ਦਿਨ ਦਿੱਲੀ ਦੇ ਤਖ਼ਤ 'ਤੇ ਕੇਸਰੀ ਨਿਸ਼ਾਨ ਲਹਿਰਾਏਗਾ। ਖੂਨ ਦਾ ਇੱਕ ਇੱਕ ਕਤਰਾ ਵਹਾ ਕੇ ਵੀ ਸਿੱਖ ਚੈਨ ਨਾਲ ਨਹੀਂ ਬੈਠਣਗੇ ।ਜਦੋਂ ਤਕ ਖਾਲਿਸਤਾਨ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਤਦ ਤਕ ਇਹਨਾਂ ਹਿਟਲਰ ਵਰਗੇ ਜ਼ਾਲਮਾਂ ਦੇ ਖਿਲਾਫ਼ ਲੜਾਈ ਜਾਰੀ ਰਹੇਗੀ।

ਚਮਨ ਲਾਲ ਨੇ ਸਰਕਾਰ ਦੀ ਕਾਲੀ ਕਰਤੂਤ ਦਾ ਪਰਦਾਫਾਸ਼ ਕਰਕੇ ਸਾਬਤ ਕਰ ਦਿੱਤਾ ਹੈ ਕਿ ਦਹਿਸ਼ਤਵਾਦੀ ਸਰਕਾਰ ਹੈ, ਸਿੱਖ ਨਹੀਂ। ਰਿਬੇਰੋ ਦੇ ਬਿਆਨ ਤੋਂ ਵੀ ਸਾਫ਼ ਜ਼ਾਹਰ ਹੈ ਕਿ ਸਰਕਾਰ ਖੁਦ ਦਹਿਸ਼ਤਵਾਦੀ ਹੈ।

ਅੰਗਰੇਜ਼ਾਂ ਦੇ ਰਾਜ ਵਿੱਚ ਉਹਨਾਂ ਨੇ ਰੋਲਟ ਐਕਟ ਬਣਾਇਆ ਸੀ, ਉਸਦਾ ਕਾਂਗਰਸ ਨੇ ਬਹੁਤ ਭਾਰੀ ਵਿਰੋਧ ਕੀਤਾ ਸੀ। ਅੱਜ ਉਸੇ ਕਾਂਗਰਸ ਦੀ ਸਰਕਾਰ ਨੇ ਟਾਡਾ (ਦਹਿਸ਼ਤਵਾਦੀ ਕਾਰਵਾਈ ਤੇ ਗੜਬੜ ਵਾਲਾ ਖੇਤਰ ਐਕਟ) ਬਣਾਇਆ ਹੈ। ਇਸਦੇ ਮੁਕਾਬਲੇ ਰੋਲਟ ਐਕਟ ਕੁਝ ਵੀ ਨਹੀਂ ਸੀ। ਅਗਰ ਅਜਿਹੇ ਸੌ ਰੋਲਟ ਐਕਟ ਬਣਾ ਦੇਈਏ ਤਾਂ ਇੱਕ 'ਟਾਡਾ' ਐਕਟ ਬਣਦਾ ਹੈ।

ਭਾਰਤ ਦੇ ਤਾਂ ਮੈਜਿਸਟ੍ਰੇਟ ਵੀ ਝੂਠੀ ਗਵਾਹੀ ਦਿੰਦੇ ਹਨ ਫਿਰ ਵੀ ਪੁਲੀਸ ਅਫਸਰਾਂ ਨੂੰ ਅਦਾਲਤ ਵਿੱਚ ਗਵਾਹੀ ਦੇਣ ਦਾ ਹੱਕ ਦੇ ਦਿੱਤਾ ਗਿਆ ਹੈ ਕਿ





ਅਦਾਲਤ ਇਹਨਾਂ ਦੀ ਗਵਾਹੀ ਮੰਨੇ। ਪੁਲੀਸ ਅਫ਼ਸਰ ਤਾਂ ਕੇ. ਪੀ. ਐਸ. ਗਿੱਲ ਵਰਗੇ ਹੀ ਹਨ, ਜੋ ਔਰਤਾਂ ਦੀ ਇੱਜ਼ਤ ਲੁੱਟਣਾ ਅਤੇ ਨਿਰਦੋਸ਼ ਲੋਕਾਂ ਨੂੰ ਮਾਰਨਾ ਆਪਣੀ ਸ਼ਾਨ ਸਮਝਦੇ ਹਨ। ਉਂਜ ਹੀ ਨਹੀਂ, ਸਗੋਂ ਕਨੂੰਨ ਦੀ ਆੜ ਵਿੱਚ ਵੀ ਅੱਜ ਸਿੱਖਾਂ ਉੱਤੇ ਅੱਤਿਆਚਾਰ ਕੀਤਾ ਜਾ ਰਿਹਾ ਹੈ।

ਅੱਤਿਆਚਾਰ ਦੀ ਕਹਾਣੀ ਇੱਥੇ ਹੀ ਖ਼ਤਮ ਨਹੀਂ ਹੁੰਦੀ। ਜੇਲ੍ਹਾਂ ਵਿੱਚ ਵੀ ਸਿੱਖਾਂ 'ਤੇ ਅੱਤਿਆਚਾਰ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ। ਪੰਜਾਬ ਦੀ ਸੰਗਰੂਰ ਜੇਲ੍ਹ ਵਿੱਚ ਦਿਨ-ਦਿਹਾੜੇ ਕਈ ਨਿਰਦੋਸ਼ ਸਿੱਖਾਂ ਨੂੰ ਬੇਰਹਿਮੀ ਨਾਲ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਸੁਖਦੇਵ ਸਿੰਘ ਅਤੇ ਨਿਰਮਲ ਸਿੰਘ ਨੂੰ ਜੇਲ੍ਹ ਵਿੱਚ ਢਾਈ ਸਾਲ ਤਕ ਬੇੜੀਆਂ ਲਾਈਆਂ ਗਈਆਂ ਅਤੇ ਪੰਜ ਮਹੀਨੇ ਤਕ ਚੌਵੀ ਘੰਟੇ ਹੱਥ ਪਿੱਛੇ ਬੰਨ੍ਹ ਕੇ ਕਾਲ ਕੋਠੜੀਆਂ ਵਿੱਚ ਬੰਦ ਰੱਖਿਆ ਗਿਆ। ਪੁਲੀਸ ਹਿਰਾਸਤ ਵਿੱਚ ਵੀ ਜੋ ਅੱਤਿਆਚਾਰ ਕੀਤਾ ਗਿਆ ਉਹ ਤਾਂ ਕਹਿਣ ਦੇ ਯੋਗ ਹੀ ਨਹੀਂ ਹੈ। ਬਲਵਿੰਦਰ ਸਿੰਘ ਦਾ ਵੀ ਇਹੋ ਹਾਲ ਕੀਤਾ ਗਿਆ। ਪੁਲੀਸ ਹਿਰਾਸਤ ਵਿੱਚ ਵੀ ਸਿੱਖਾਂ ਉੱਤੇ ਨਿਰਦੈਤਾ ਨਾਲ ਅੱਤਿਆਚਾਰ ਕੀਤਾ ਜਾਂਦਾ ਹੈ। ਅਜਮੇਰ ਸਿੰਘ ਪ੍ਰਧਾਨ ਅਤੇ ਉਸ ਦੇ ਸਾਰੇ ਭਰਾਵਾਂ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ਹੈ। ਇਹਨਾਂ ਦੇ ਸਰੀਰ ਦਾ ਇੱਕ ਇੱਕ ਅੰਗ ਕੱਟ ਕੇ ਇਹਨਾਂ ਦੇ ਪਿਤਾ ਜੀ ਨੂੰ ਦਿਖਾਇਆ ਗਿਆ। ਇਹਨਾਂ ਦੇ ਪਿਤਾ ਉੱਪਰ ਵੀ ਬਹੁਤ ਤਸ਼ੱਦਦ ਕੀਤਾ ਗਿਆ ਤੇ ਬਾਅਦ ਵਿੱਚ ਉਸ ਨੂੰ ਜੇਲ੍ਹ ਭੇਜ ਦਿੱਤਾ ਗਿਆ।

ਮਥਰਾ ਸਿੰਘ ਨੂੰ ਵੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਪੁਲੀਸ ਉਸ ਤੋਂ ਉਸਦਾ ਨਾਂ ਤਕ ਨਹੀਂ ਪੁੱਛ ਸਕੀ। ਸ਼ਹੀਦ ਹੋਣ ਤੋਂ ਬਾਅਦ ਪਤਾ ਲੱਗਿਆ ਕਿ ਉਹ ਤਾਂ ਮਥਰਾ ਸਿੰਘ ਸੀ। ਅਨੋਖ ਸਿੰਘ ਬੱਬਰ, ਜਨਰਲ ਲਾਭ ਸਿੰਘ, ਚਰਨਜੀਤ ਸਿੰਘ ਤਲਵੰਡੀ ਅਤੇ ਗੁਰਦੇਵ ਸਿੰਘ ਸਤਿਆਵਲੀ ਆਦਿ ਕਈ ਸਿੱਖਾਂ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਇਹਨਾਂ ਦੇ ਸਰੀਰ ਨੂੰ ਗਰਮ ਸਲਾਖਾਂ ਨਾਲ ਕੋਹਿਆ ਗਿਆ ਅਤੇ ਸਰੀਰ ਦਾ ਇੱਕ ਇੱਕ ਅੰਗ ਤੋੜ ਦਿੱਤਾ ਗਿਆ। ਨਿਰਮਲ ਸਿੰਘ ਦਾ ਸਾਰਾ ਪਰਿਵਾਰ ਬਿਨਾਂ ਕਿਸੇ ਵਜ੍ਹਾ ਤੋਂ ਢਾਈ ਸਾਲ ਤਕ ਜੇਲ੍ਹ ਵਿੱਚ ਬੰਦ ਰੱਖਿਆ। ਇਸ ਅੱਤਿਆਚਾਰ ਦਾ ਬਦਲਾ ਲੈਣ ਲਈ ਇਸਦੇ ਭਾਣਜਿਆਂ ਨੂੰ ਹਥਿਆਰ ਉਠਾਉਣੇ ਪਏ ਤੇ ਦੁਸ਼ਟਾਂ ਖਿਲਾਫ਼ ਲੜਦੇ ਹੋਏ ਸ਼ਹੀਦੀ ਦਾ ਜਾਮ ਪੀਣਾ ਪਿਆ। ਇੱਕ ਨਹੀਂ ਪਤਾ ਨਹੀਂ ਕਿੰਨੇ ਪਰਿਵਾਰ ਜੇਲ੍ਹਾਂ ਵਿੱਚ ਬੰਦ ਹਨ ਅਤੇ ਕਿੰਨੇ ਪਰਿਵਾਰ ਸ਼ਹੀਦ ਕਰ ਦਿੱਤੇ ਗਏ ਹਨ। ਸਰਕਾਰ ਅਜਿਹੇ ਅੱਤਿਆਚਾਰ ਕਰਕੇ ਸਿੱਖਾਂ ਨੂੰ ਦਬਾਅ ਨਹੀਂ ਸਕਦੀ। ਕਿਸ ਤਰ੍ਹਾਂ ਭੁੱਲ ਜਾਣ ਸਿੱਖ ਅਜਿਹੇ ਜ਼ੁਲਮ ਨੂੰ ? ਸਿੱਖ ਇੱਕ ਇੱਕ ਜ਼ੁਲਮ ਅਤੇ ਕੀਤੇ ਗਏ ਅੱਤਿਆਚਾਰ ਦਾ ਬਦਲਾ ਲੈਣਗੇ। ਅਜੇ ਤਾਂ ਬਦਲੇ ਦੀ ਅੱਗ ਸਿਰਫ਼ ਸੁਲਘ ਰਹੀ ਹੈ, ਲੇਕਿਨ ਇਹ ਅੱਗ ਇੱਕ ਦਿਨ ਤੂਫਾਨ ਦਾ ਰੂਪ ਧਾਰਨ ਕਰੇਗੀ ਫਿਰ ਇਸ ਅੱਗ ਨੂੰ ਕੋਈ ਬੁਝਾਅ ਨਹੀਂ ਸਕੇਗਾ। ਫਿਰ ਤਾਂ ਬਸ ਜ਼ਾਲਮ ਸਰਕਾਰ ਦਾ ਅੰਤ ਹੀ ਹੋਵੇਗਾ। -

ਸਰਕਾਰ ਦੇ ਅੱਤਿਆਚਾਰ ਨਾਲ ਤਾਂ ਸਾਡੇ ਹੌਸਲੇ ਬੁਲੰਦ ਹੁੰਦੇ ਹਨ ਅਤੇ ਚਟਾਨ ਦੀ ਤਰ੍ਹਾਂ ਮਜ਼ਬੂਤ। ਜਦ ਪਹਾੜ ਨਾਲ ਅਵਾਜ਼ ਟਕਰਾਉਂਦੀ ਹੈ ਤਾਂ ਗੂੰਜਦੀ ਹੈ, ਇਸੇ ਤਰ੍ਹਾਂ ਸਾਡੀ ਅਵਾਜ਼ ਵੀ ਗੂੰਜੇਗੀ। ਫਿਰ ਹਰ ਸਿੱਖ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ 'ਖਾਲਿਸਤਾਨ' ਹੋਵੇਗਾ। ਫਿਰ ਇਹ ਗੂੰਜ ਜ਼ਾਲਮ ਸਰਕਾਰ ਨੂੰ ਹਿਲਾ ਕੇ ਰੱਖ ਦੇਵੇਗੀ। ਇਸਦਾ ਨਤੀਜਾ 'ਖਾਲਿਸਤਾਨ' ਹੋਵੇਗਾ।



ਜਦ ਵੀ ਕੌਮ ਨੂੰ ਖੂਨ ਦੀ ਲੋੜ ਪਈ,
ਹਾਮੀ ਹੱਸ-ਹੱਸ ਕੇ ਭਰੀ ਖਾਲਸੇ ਨੇ।
ਜਦ ਵੀ ਜ਼ੁਲਮ ਦੀ ਨਦੀ ਵਿੱਚ ਕਾਂਗ ਆਈ,
ਪਹਿਲਾਂ ਹੱਸਕੇ ਤਰੀ ਖਾਲਸੇ ਨੇ।
ਚੌਹਾਂ-ਪਾਸਿਆਂ ਤੋਂ ਕਿੱਧਰੇ ਆ ਜਾਏ ਗੋਲੀ,
ਪਹਿਲਾਂ ਛਾਤੀ ਤੇ ਜਰੀ ਖਾਲਸੇ ਨੇ।
ਦੁਨੀਆਂ ਵਿੱਚ ਇੱਕ ਧਰਤ ਪੰਜਾਬ ਦੀ ਏ,
ਜਿਹੜੀ ਮੌਤ ਦੀ ਹਿੱਕ ਤੇ ਵੱਸਦੀ ਏ।
ਇੱਕੋ ਮਾਂ ਪੰਜਾਬਣ ਜੋ ਕੌਮ ਬਦਲੇ,
ਆਪਣੇ ਪੁੱਤ ਮਰਵਾ ਕੇ ਹੱਸਦੀ ਏ।

ਅੱਜ ਜੋ ਸਿੱਖਾਂ ਦੇ ਖੂਨ ਦਾ ਕਤਰਾ-ਕਤਰਾ ਵਹਾਇਆ ਜਾ ਰਿਹਾ ਹੈ, ਇਹੋ ਖੂਨ ਦਾ ਕਤਰਾ-ਕਤਰਾ ਇੱਕ ਦਿਨ ਨਦੀ ਦਾ ਰੂਪ ਧਾਰਨ ਕਰੇਗਾ। ਫਿਰ ਇਸ ਜ਼ਾਲਮ ਸਰਕਾਰ ਦਾ ਅੰਤ ਇਸ ਖੂਨ ਦੀ ਨਦੀ ਵਿੱਚ ਡੁੱਬਕੇ ਹੋਵੇਗਾ। ਕਿਸੇ ਨੇ ਕਿੰਨਾ ਸੋਹਣਾ ਕਿਹਾ ਹੈ :

ਸਿੱਖਾਂ ਨੂੰ ਪਤਾ ਹੈ ਸਿਰਾਂ ਦੇ ਮੁੱਲ ਪੈਣੇ,
ਇੱਕ ਵਾਰੀ ਇਤਿਹਾਸ ਦੁਹਰਾਅ ਦਿਆਂਗੇ ।
ਸੀਸ ਲੱਗਦਾ ਤੇ ਲੱਗੇ ਲੱਖ ਵਾਰੀ,
ਗਲੋਂ ਸੰਗਲ ਗੁਲਾਮੀ ਦੇ ਲਾਹ ਦਿਆਂਗੇ ।

ਜਿਸ ਰੂਹਾਨੀ ਮਾਰਗ ਉੱਪਰ ਅਸੀਂ ਚੱਲੇ ਹਾਂ ਇਹ ਮਾਰਗ ਅਮਰ ਹੈ। ਇਹ ਮਾਰਗ ਹੀ ਸਾਡਾ ਜੀਵਨ ਹੈ। ਇਸ ਮਾਰਗ ਦੇ ਪਾਂਧੀ (ਰਾਹੀ) ਬਣਨ ਲਈ, ਅਸੀਂ ਇਹੋ ਜਿਹੀਆਂ ਕਈ ਜ਼ਿੰਦਗੀਆਂ ਵਾਰ ਸੁੱਟੀਏ। ਸਾਡੀ ਮੌਤ ਨਾਲ ਸਾਡਾ ਸਫ਼ਰ ਖਤਮ ਨਹੀਂ ਹੋ ਜਾਂਦਾ, ਬਲਕਿ ਇਸ ਤਰ੍ਹਾਂ ਤਾਂ ਇੱਕ ਪਾਸਾ ਹੀ ਪਲਟਦਾ ਹੈ। ਸਾਡਾ ਸਫ਼ਰ ਤਾਂ ਮੌਤ ਦੇ ਦੇਸ਼ ਤੋਂ ਅੱਗੇ ਵੀ ਆਪਣੇ ਚਾਨਣ ਨੂੰ ਬਿਖੇਰ ਰਿਹਾ ਹੈ।

ਸਾਡੀ ਲੜਾਈ ਕਿਸੇ ਧਰਮ ਜਾਂ ਜਾਤੀ ਦੇ ਖਿਲਾਫ਼ ਨਹੀਂ ਹੈ। ਸਾਡੀ ਲੜਾਈ ਸੱਚ ਦੇ ਲਈ ਹੈ ਅਤੇ ਜ਼ੁਲਮ ਦੇ ਖਿਲਾਫ਼ ਹੈ। ਪੰਜਾਬ ਵਿੱਚ ਜੋ ਵੀ ਗਲਤ ਕੰਮ ਹੋ ਰਹੇ ਹਨ, ਜਿਸ ਤਰ੍ਹਾਂ ਸਿੱਖਾਂ ਤੋਂ ਪੈਸਾ ਲੁੱਟਣਾ ਅਤੇ ਪੈਸੇ ਦੇ ਬਦਲੇ ਸਿੱਖਾਂ ਨੂੰ ਮਾਰ ਦੇਣਾ, ਅਜਿਹੇ ਗਲਤ ਕੰਮ ਸਰਕਾਰ ਦੇ ਏਜੰਟ ਕਰ ਰਹੇ ਹਨ। ਇਹ ਸਰਕਾਰ ਦੀ ਜੁਝਾਰੂ ਸਿੰਘਾਂ ਨੂੰ ਬਦਨਾਮ ਕਰਨ ਦੀ ਇੱਕ ਬਹੁਤ ਵੱਡੀ ਚਾਲ ਹੈ। ਗੁਰੂ ਦੇ ਸਿੰਘ ਅਜਿਹੇ ਗਲਤ ਕੰਮ ਨਹੀਂ ਕਰਦੇ, ਗੁਰੂ ਦੇ ਸਿੰਘ ਤਾਂ ਗੁਰਮਤਿ ਦੇ ਅਨੁਸਾਰ ਹੀ ਚੱਲਦੇ ਹਨ ਅਤੇ ਦੁਸ਼ਟਾਂ ਦੇ ਖਿਲਾਫ਼ ਲੜਦੇ ਹਨ। ਸਰਕਾਰ ਸਿੱਖਾਂ ਨੂੰ 'ਅੱਤਵਾਦੀ' ਅਤੇ 'ਦਹਿਸ਼ਤਵਾਦੀ' ਕਹਿ ਕੇ ਬਦਨਾਮ ਕਰਦੀ ਹੈ ਹਾਲਾਂਕਿ ਸਰਕਾਰ ਖੁਦ ਦਹਿਸ਼ਤਵਾਦੀ ਹੈ।

ਸਾਨੂੰ ਆਪਣੇ ਇਤਿਹਾਸ ਉੱਤੇ ਫ਼ਖਰ ਹੈ। ਸਾਡੇ ਗੁਰੂਆਂ, ਜਥੇਦਾਰਾਂ, ਸੰਤਾਂ-ਮਹਾਂਪੁਰਸ਼ਾਂ ਨੇ ਇਸ ਇਤਿਹਾਸ ਨੂੰ ਜਿਊਂਦਿਆਂ ਰੱਖਣ ਲਈ ਇਸਦੀਆਂ ਬੁਨਿਆਦਾਂ (ਨੀਹਾਂ) ਵਿੱਚ ਖੂਨ ਡੋਲ੍ਹਿਆ ਹੈ। ਇਸ ਸਮੇਂ ਸਿੱਖਾਂ ਉੱਤੇ ਜੋ ਜ਼ੁਲਮ ਹੋਏ ਤੇ ਹੋ ਰਹੇ ਹਨ, ਕਥਨ ਕਰਦਿਆਂ ਕਲਮ ਕੰਬਦੀ ਹੈ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਸਿੱਖ ਕੌਮ ਦਾ ਬੱਚਾ-ਬੱਚਾ ਆਪਣੇ ਉੱਤੇ ਹੋਏ ਜ਼ੁਲਮ ਦਾ ਬਦਲਾ ਲੈਣ ਲਈ ਤਿਆਰ ਹੋ ਗਿਆ ਹੈ।





ਸਰਕਾਰ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਬਹੁਤ ਯਤਨ ਕੀਤੇ ਪਰ ਉਹ " ਜਬੈ ਬਾਣ ਲਾਗੈ, ਤਬੈ ਰੋਸ ਜਾਗੈ " ਦੇ ਗੁਰਵਾਕ ਅਨੁਸਾਰ ਅੱਗੇ ਤੋਂ ਵੀ ਵੱਧ ਜੋਸ਼-ਖਰੋਸ਼ ਨਾਲ ਮੌਤ ਨੂੰ ਜੱਫੀਆਂ ਪਾਉਣ ਲਗੇ ਹਨ।

ਹੁਣ ਤਾਂ ਸਾਡਾ ਮੁੱਖ ਮਨੋਰਥ ਇਹੀ ਹੈ ਕਿ ਇਸ ਕੌਮੀ ਲੜਾਈ ਨੂੰ ਜਿੱਤਣਾ ਜਾਂ ਸ਼ਹੀਦ ਦੀ ਮੌਤ ਮਰ ਜਾਣਾ।

ਕਿਸੇ ਕਵੀ ਨੇ ਇਹਨਾਂ ਦਾ ਕਿੰਨਾ ਸੋਹਣਾ ਆਤਮ-ਦ੍ਰਿਸ਼ ਚਿਤਰਿਆ ਹੈ ਅਤੇ ਅਣਖ ਨੂੰ ਝੰਜੋੜਦਾ ਹੋਇਆ ਕਹਿੰਦਾ ਹੈ :

ਲਾਹ ਦਿਓ ਗੁਲਾਮੀ ਦੇ ਨਕਾਬ, ਚੁੰਮ ਕੇ ਫਾਂਸੀ ਦੇ ਫੰਦੇ।

ਕਿਉਂਕਿ ਗੁਰੂ ਦੀ ਲਾਸਾਨੀ ਤਵਾਰੀਖ ਦਾ ਪੰਨਾ ਗਵਾਹ ਹੈ, ਦਸਮ ਪਿਤਾ ਨੇ ਆਪਣੀ ਇਲਾਹੀ ਛਾਪ ਲਾ ਕੇ ਸਾਨੂੰ ਸਰਦਾਰੀਆਂ ਤੇ ਮਹਾਨ ਰੁਤਬੇ ਬਖਸ਼ੇ। ਪਤਾ ਨਹੀਂ ਗੁਰੂ ਜੀ ਨੇ ਕਿੰਨੇ ਫ਼ਖਰ ਨਾਲ ਓਦੋਂ ਆਖਿਆ ਹੋਵੇਗਾ :

ਇਨ ਗਰੀਬ ਸਿਖਨ ਕੋ ਦੀਉ ਪਾਤਿਸ਼ਾਹੀ,
ਯਾਦ ਕਰਹਿ ਹਮਰੀ ਗੁਰਿਆਈ।
ਖਾਲਸਾ ਮੇਰੋ ਰੂਪ ਹੈ ਖਾਸ,
ਖਾਲਸੇ ਮਹਿ ਹਉ ਕਰਉ ਨਿਵਾਸ।

ਇੱਥੇ ਹੀ ਬੱਸ ਨਹੀਂ, ਜਦੋਂ ਚੋਜੀ ਪ੍ਰੀਤਮ ਨੂੰ ਮਾਤਾ ਜੀਤੋ ਜੀ ਨੇ ਭਰੇ ਦੀਵਾਨ ਵਿੱਚ ਪੁੱਛਿਆ, ਮੇਰੇ ਲਾਲ ਕਿੱਥੇ ਨੇ, ਨਜ਼ਰ ਨਹੀਂ ਆਉਂਦੇ ? ਉਸ ਵੇਲੇ ਸਤਿਗੁਰਾਂ ਪਤਾ ਹੈ ਸਾਡੇ ਉੱਤੇ ਕਿੰਨਾ ਮਾਣ ਕੀਤਾ ਸੀ ? ਮਾਤਾ ਜੀਤੋ ਜੀ ਨੂੰ ਜੁਆਬ ਵਿੱਚ ਆਖਿਆ ਸੀ :

ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ,
ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ ।

ਸਾਡਾ ਤਾਂ ਇਤਿਹਾਸ ਹੀ ਕੁਰਬਾਨੀਆਂ ਦਾ ਭਰਿਆ ਹੋਇਆ ਹੈ। ਦਸਮ ਪਿਤਾ ਜੀ ਨੇ ਇਸ ਸਿੱਖੀ ਦੇ ਮਹਿਲ ਨੂੰ ਉਸਾਰਨ ਲੱਗਿਆਂ, ਇਸ ਦੀਆਂ ਨੀਹਾਂ ਵਿੱਚ ਦੋ ਛੋਟੀਆਂ ਕੋਮਲ ਜਿੰਦਾਂ ਨੂੰ ਲਾ ਕੇ ਇਸ ਮਹਿਲ ਦੀ ਉਸਾਰੀ ਕੀਤੀ। ਜ਼ੁਲਮ ਤੇ ਜਬਰ ਦੀਆਂ ਤੂਫਾਨੀ ਹਨੇਰੀਆਂ ਇਸ ਸਿੱਖੀ ਦੇ ਮਹਿਲ ਦਾ ਕੁਝ ਨਾ ਵਿਗਾੜ ਸਕੀਆਂ। 1699 ਈਸਵੀ ਤੋਂ ਲੈ ਕੇ ਅੱਜ ਤਕ ਇਸ ਮਹਿਲ ਨੂੰ ਨੇਸਤੋ-ਨਾਬੂਦ ਕਰਨ ਦੀਆਂ ਕਈ ਸਾਜ਼ਿਸ਼ਾਂ ਰਚੀਆਂ ਜਾਂਦੀਆਂ ਰਹੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬੰਦਾ ਸਿੰਘ ਬਹਾਦਰ, ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਅਤੇ ਹੋਰ ਅਨੇਕਾਂ ਸਿੰਘਾਂ ਨੇ ਆਪਣੀ ਰੱਤ, ਮਿੱਝ ਦੇ ਕੇ ਅਤੇ ਹੱਡੀਆਂ ਦੀ ਵਰਤੋਂ ਕਰਕੇ ਇਸ ਮਹਿਲ ਨੂੰ ਡਿੱਗਣ ਨਾ ਦਿੱਤਾ।

ਫਿਰ ਮੱਸੇ ਰੰਗੜ ਨੇ ਇਸ ਸ਼ਾਨ-ਮਈ ਮਹਿਲ ਨੂੰ ਕਲੰਕਿਤ ਕਰਨ ਦੀ ਕੋਸ਼ਿਸ਼ ਕੀਤੀ। ਤੁਹਾਨੂੰ ਪਤਾ ਹੈ ਕਿ ਉਸ ਵੇਲੇ ਬੁੱਢਾ ਜੌਹੜ ਦੇ ਛੰਬ ਵਿੱਚੋਂ ਦੋ ਸਿੰਘਾਂ ਨੇ ਨਵਾਬ ਕਪੂਰ ਸਿੰਘ ਦੇ ਹੁਕਮ ਨੂੰ ਮੰਨ ਕੇ ਅਰਦਾਸੇ ਸੋਧ, ਦੁਸ਼ਟ ਨੂੰ ਸੋਧਣ ਲਈ ਕਮਰਕੱਸੇ ਕਰ ਲਏ ਤੇ ਸਿੰਘਾਂ ਨੇ ਮੱਸੇ ਰੰਗੜ ਦਾ ਸਿਰ ਧੜ ਨਾਲੋਂ ਵੱਖ ਕੀਤਾ ਤੇ ਨੇਜ਼ਿਆਂ ਉੱਤੇ ਸਿਰ ਟੰਗ ਕੇ ਪੰਜਾਬ ਦੇ ਜਵਾਨ, ਦਸਮੇਸ਼ ਦੇ ਸਪੂਤ ਆਕਾਲ ਦੇ ਨਾਹਰੇ ਲਾਉਂਦੇ ਅਲੋਪ ਹੋ ਗਏ। ਫਿਰ ਇਹ ਸਿੱਖੀ ਦਾ ਮਹਿਲ ਉਸਰਦਾ, ਵਧਦਾ-ਫੁੱਲਦਾ ਆਪਣੀਆਂ ਸਿਖਰਾਂ ਨੂੰ ਛੋਹਣ ਲੱਗਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ



ਤੋਂ ਬਾਅਦ ਦਰਜਾ-ਬਾ-ਦਰਜਾ ਸਮੇਂ ਸਮੇਂ ਉੱਠੇ ਮਰਜੀਵੜਿਆਂ ਨੇ ਇਸ ਦੀ ਸ਼ਾਨ ਬਹਾਲ ਰੱਖੀ।

ਫਿਰ ਇੱਕ ਵਖਰੇ ਕੌਮ, ਸ਼ਾਂਤੀ ਤੇ ਕ੍ਰਾਂਤੀ ਦੀ ਮੂਰਤ (ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ) ਦਮਦਮੀ ਟਕਸਾਲ ਵਿੱਚ ਪੈਦਾ ਹੋਈ, ਜਿਸ ਨੇ ਸਿੱਖਾਂ ਦੀ ਮਰਦੀ ਜਾ ਰਹੀ ਜ਼ਮੀਰ ਨੂੰ ਹਲੂਣਿਆਂ ਅਤੇ ਆਪਣੇ ਵਿਰਸੇ ਨੂੰ ਸੰਭਾਲਣ ਲਈ ਵੰਗਾਰਿਆ। ਇਤਿਹਾਸ ਦੇ ਪੰਨਿਆਂ ਨੇ ਆਪਣੇ ਆਪ ਨੂੰ ਇੱਕ ਵਾਰ ਫਿਰ ਦੁਹਰਾਇਆ। ਸ੍ਰੀ ਹਰਿਮੰਦਰ ਸਾਹਿਬ ਉੱਤੇ ਹਮਲਾ ਹੋਇਆ। ਫਿਰ ਦਿੱਲੀ ਵਿੱਚ ਸਿੰਘਾਂ ਦੀਆਂ (ਸ਼ਹੀਦ ਸਤਵੰਤ ਸਿੰਘ, ਸ਼ਹੀਦ ਬੇਅੰਤ ਸਿੰਘ) ਟਾਪਾਂ ਗੂੰਜੀਆਂ। ਤਵਾਰੀਖ ਦੁਹਰਾਈ ਗਈ। ਸਿੰਘਾਂ ਨੇ ਜ਼ਾਲਮ ਇੰਦਰਾ ਦੀਆਂ ਧੁਰ ਦੀਆਂ ਟਿਕਟਾਂ ਕੱਟ ਕੇ ਜਮਪੁਰ ਪਹੁੰਚਾ ਦਿੱਤਾ।

ਹੁਣ ਹਮਲਾ ਕਰਨ ਅਤੇ ਵਿਓਂਤ ਬਣਾਉਣ ਵਾਲੇ ਦੁਸ਼ਟ ਜਨਰਲ ਵੈਦਿਆ ਦੀ ਵਾਰੀ ਆ ਗਈ। ਇਸਨੇ ਬਚਣ ਲਈ ਬੜੇ ਦਾਅ-ਪੇਚ ਵਰਤੇ। ਅਖੀਰ ਲੁਕਣ-ਮੀਟੀ ਖੇਡਦਾ ਦੁਸ਼ਟ, ਮਸੂਮ ਬੱਚਿਆਂ ਦਾ ਕਾਤਲ, ਪੂਨੇ ਆ ਵੱਸਿਆ। ਕਾਲ ਦੀਆਂ ਘੜੀਆਂ ਇਸਦੇ ਸਿਰ ਕੂਕੀਆਂ। ਬਸ ਫਿਰ ਕੀ ਸੀ, ਪਲ ਵਿੱਚ ਦੁਸ਼ਟ ਨੂੰ ਸਦਾ ਦੀ ਨੀਂਦ ਸਵਾ ਦਿੱਤਾ। ਸਾਡੀ ਲਹਿਰ ਭਾਵੇਂ ਲੰਬੀ ਜ਼ਰੂਰ ਹੈ, ਪਰ ਇਸਦਾ ਸਿੱਟਾ ਉਹੀ ਹੈ, ਜੋ ਸਾਡੇ ਦਿਲਾਂ ਦੀਆਂ ਕੰਧਾਂ ਉੱਤੇ ਉਕਰਿਆ ਹੈ।

ਦਰਅਸਲ ਮਨੁੱਖ ਦੀ ਸੰਸਾਰਕ ਯਾਤਰਾ ਤਦ ਹੀ ਸਫਲ ਹੁੰਦੀ ਹੈ, ਜੇ ਗੁਰੂ ਦੇ ਲੇਖੇ ਲੱਗੇ। ਗੁਰੂ ਮਹਾਰਾਜ ਨੇ ਇਲਾਹੀ ਬਾਣੀ ਵੱਲ ਇਸ਼ਾਰਾ ਕੀਤਾ ਹੈ

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

ਇਸੇ ਕਰਕੇ ਗੁਰੂ ਮਹਾਰਾਜ ਨੇ ਫੁਰਮਾਇਆ ਹੈ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

ਇਸ ਤਰ੍ਹਾਂ ਗੁਰਸਿੱਖਾਂ ਨੇ ਮਰਨਾ ਹੱਸ ਕੇ ਕਬੂਲ ਕੀਤਾ ਤੇ ਹਰ ਸੁਆਸ ਕਹਿੰਦੇ, "ਪੰਥ ਵਸੈ, ਮੈਂ ਉਜੜਾਂ"।

ਡੋਲਣਾ ਤੇ ਥਿੜਕਣਾ ਸਿੱਖੀ ਸੁਭਾਅ ਦੇ ਅਨੁਕੂਲ ਨਹੀਂ ਹੈ। ਜਿਸ ਦੇ ਵੱਲ ਉਹ ਪਰਮਾਤਮਾ ਹੁੰਦਾ ਹੈ, ਉਸਦਾ ਜ਼ਾਲਮ, ਹਕੂਮਤਾਂ ਅਤੇ ਮੁਤੱਸਵੀ ਲੋਕ ਵਾਲ ਵੀ ਵਿੰਗਾ ਨਹੀਂ ਕਰ ਸਕਦੇ:

ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥
ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥

ਗੁਰੂ ਸਾਹਿਬ ਨੇ

ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥

ਵਾਲੀ ਤੁਕ ਲਿਖ ਕੇ ਗੱਲ ਹੀ ਮੁਕਾ ਦਿੱਤੀ ਕਿ ਜਿਨ੍ਹਾਂ 'ਤੇ ਪ੍ਰਭੂ ਮਿਹਰਵਾਨ ਹੁੰਦਾ ਹੈ, ਉਹਨਾਂ ਨੂੰ ਦੁੱਖ ਤਕਲੀਫਾਂ ਨਹੀਂ ਸਤਾਉਂਦੇ। ਜੋ ਸਤਿਗੁਰ ਜੀ ਦਾ ਹੁਕਮ ਹੈ :





ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥

ਸੂਰਮੇ ਤੇ ਬਹਾਦਰਾਂ ਦੀ ਜ਼ਿੰਦਗੀ ਭਾਵੇਂ ਸੀਮਤ ਹੁੰਦੀ ਹੈ, ਪਰ ਅਸਲ ਜੀਵਨ ਉਹਨਾਂ ਦਾ ਹੀ ਹੈ, ਜੋ ਅਣਖ ਤੇ ਧਰਮ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਹਨ। ਤਾਂ ਹੀ ਤੇ ਕਿਸੇ ਨੇ ਆਖਿਆ ਹੈ :

ਜਨਨੀ ਜਨੈ ਤ ਭਗਤ ਜਨ, ਕੈ ਦਾਤਾ ਕੈ ਸੂਰ ।
ਨਹੀਂ ਤ ਜਨਨੀ ਬਾਂਝ ਰਹੇ, ਕਾਹੇ ਗਵਾਵੈ ਨੂਰ ।

ਸ਼ਹਾਦਤ ਅਮੁੱਲ ਹੈ ਅਤੇ ਇਸਦਾ ਰੁਤਬਾ ਅਟੱਲ ਹੈ। ਦੇਵਤੇ ਤੇ ਅਵਤਾਰ ਵੀ ਇਸਨੂੰ ਲੋਚਦੇ ਹਨ ਪਰ ਇਹ ਤਾਂ ਕਿਸੇ ਵਡਭਾਗੇ ਨੂੰ ਹੀ ਮਿਲਦੀ ਹੈ। ਗੁਰਸਿੱਖ ਜਿੱਥੇ ਬਹਾਦਰ ਹੈ, ਅਣਖੀ ਹੈ, ਓਥੇ ਨਾਲ-ਨਾਲ ਧੀਰਜਵਾਨ ਵੀ ਹੈ। ਗੁਰਬਾਣੀ ਸਾਡੇ ਸਿਦਕ ਦੀ ਲਕੜੀ ਨੂੰ ਮਜ਼ਬੂਤ ਕਰਦੀ ਹੈ ਜਿਸ ਨਾਲ "ਤੇਰਾ ਭਾਣਾ ਮੀਠਾ ਲਾਗੈ" ਦੀ ਅਵਸਥਾ ਬਣ ਜਾਂਦੀ ਹੈ। ਫਿਰ ਮਨੁੱਖ ਦੀ ਬਿਰਤੀ ਦੁੱਖ-ਸੁਖ ਵਿੱਚ ਸਮਾਂਨੰਤਰ ਰਹਿੰਦੀ ਹੈ।

ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥

ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥ ਅਤੇ 'ਜੋ ਰਾਜੁ ਦੇਹਿ ਤ ਕਵਨ ਵਡਾਈ ॥ ਜੋ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥' ਵਾਲੀ ਅਵਸਥਾ ਸਰਬ ਰੋਗਾ ਦਾ ਅਉਖਧ ਨਾਮ ਹੈ ਅਤੇ ਇਹ ਉਹ ਕਲਪ ਬ੍ਰਿਛ ਤੇ ਦੁੱਖ-ਹਰਨੀ ਰਸਾਇਣ ਜਿਸ ਨਾਲ ਮਨ, ਬੁੱਧੀ ਤੇ ਸੰਕਲਪ, ਆਤਮਿਕ ਅਤੇ ਸਰੀਰਕ ਦੁੱਖ ਸਦਾ ਲਈ ਖ਼ਤਮ ਹੋ ਜਾਂਦੇ ਹਨ। ਬਾਣੀ ਗੁਰਸਿੱਖਾਂ ਦਾ ਜੀਵਨ ਹੈ, ਭੋਜਨ ਹੈ। ਜਿਸ ਤਰ੍ਹਾਂ ਸਰੀਰਕ ਭੁੱਖ ਭੋਜਨ ਤੋਂ ਬਗੈਰ ਨਹੀਂ ਮਿਟਦੀ ਇਸੇ ਤਰ੍ਹਾਂ ਆਤਮਿਕ ਸ਼ਾਂਤੀ ਵੀ ਗੁਰਬਾਣੀ ਤੋਂ ਬਗੈਰ ਨਹੀਂ ਮਿਲਦੀ। ਨਾਮ ਜਪਣ ਨਾਲ ਮਰਨ ਜੀਵਨ ਦਾ ਡਰ ਖ਼ਤਮ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰਸਿੱਖ ਨੇਕ ਧਰਮੀ ਤੇ ਭਲਾਈ ਦੇ ਕੰਮ ਕਰਦੇ ਸੰਸਾਰ ਤੋਂ ਵਿਦਾ ਹੁੰਦੇ ਹਨ।

ਸਮੇਂ ਦੀ ਜ਼ਾਲਮ ਸਰਕਾਰ ਨੇ ਸਾਨੂੰ ਗੁਲਾਮੀ ਦੇ ਪਿੰਜਰਿਆਂ ਵਿੱਚ ਸੁੱਟਿਆ ਹੈ। ਕੋਈ ਗੱਲ ਨਹੀਂ, ਇੱਕ ਦਿਨ ਇਹਨਾਂ ਪਿੰਜਰਿਆਂ ਦੀਆਂ ਸੀਖਾਂ ਤਾੜ-ਤਾੜ ਕਰਕੇ ਟੁੱਟ ਜਾਣਗੀਆਂ। ਫਿਰ ਅਜ਼ਾਦੀ ਦੀ ਦੁਲਹਨ ਸਾਡੇ ਵਿਹੜੇ ਦਾ ਸ਼ਿੰਗਾਰ ਬਣੇਗੀ। ਫਿਰ ਸਿੰਘਾਂ ਦੇ ਲੁਸ ਲੁਸ ਕਰਦੇ ਜਵਾਨ ਜਿਸਮਾਂ ਵਿੱਚ ਜ਼ਾਲਮ ਸਰਕਾਰ ਦੀਆਂ ਹੱਥਕੜੀਆਂ ਅਤੇ ਬੇੜੀਆਂ ਨਹੀਂ ਧੱਸਣਗੀਆਂ।

ਅਖੀਰ "ਕਿਰਪਾ ਅਕਾਲ ਤੇਰੀ, ਭਈ ਜੀਤ ਮੇਰੀ" ਦਾ ਭਾਣਾ ਇੱਕ ਦਿਨ ਜ਼ਰੂਰ ਵਾਪਰੇਗਾ। ਕੌਮ ਦੇ ਬਾਬੇ, ਤੀਰ ਵਾਲੇ, ਦੇ ਕਹਿਣ ਮੁਤਾਬਕ ਰਹਿਨੁਮਾ ਸਾਮ੍ਹਣੇ ਆਵੇਗਾ। "ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥" ਗੁਰਬਾਣੀ ਦਾ ਫੁਰਮਾਨ ਹੈ। ਰਸਤਾ ਔਖਾ ਹੈ, ਪਰ ਫਤਹਿ ਆਖਰ ਸੱਚ ਦੀ ਹੀ ਹੋਣੀ ਹੈ। ਕੋਈ ਟਾਲ ਨਹੀਂ ਸਕਦਾ। ਕੇਸਰੀ ਨੇ ਤਖਤ ਅਤੇ ਤਾਜ ਦੀ ਸ਼ਾਨ ਨਾਲ ਝੂੱਲਣਾ ਹੀ ਹੈ। ਫਿਰ ਦਿੱਲੀ ਦੇ ਤਖਤ ਉੱਤੇ ਬਹੇਗੀ ਗੁਰੂ ਦੀ ਫੌਜ। ਰਾਜ ਕਰੇਗੀ ਬਹੁਤ, ਬਹੁਤ ਕਰੇਗੀ ਮੌਜ ਅਤੇ 'ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ'। ਵਾਲਾ ਸਾਡਾ ਸੰਕਲਪ ਜ਼ਰੂਰ ਪੂਰਾ ਹੋਵੇਗਾ।

ਖਾਲਿਸਤਾਨ ਜ਼ਿੰਦਾਬਾਦ ।

(ਸਹੀ)
ਹਰਜਿੰਦਰ ਸਿੰਘ ਜਿੰਦਾ ਨਜ਼ਰਬੰਦ
ਯੇਰਵਾੜਾ ਮੱਧਵਰਤੀ ਜੇਲ੍ਹ, ਪੂਨਾ (ਮਹਾਂਰਾਸ਼ਟਰ)



# ਭਾਈ ਜਿੰਦੇ ਦਾ ਆਪਣੇ ਮਾਤਾ ਜੀ ਨੂੰ ਖ਼ਤ

## ਤੁਹਾਡੇ ਪੁੱਤਰ ਜ਼ਿੰਦਗੀ ਦੇ ਅਸਲੀ ਇਮਤਿਹਾਨ ਵਿੱਚੋਂ ਪਾਸ ਹੋ ਗਏ ਹਨ

21-10-89 ਦਾ ਦਿਨ ਖਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਸੀ। ਉਸ ਦਿਨ ਸਾਨੂੰ 11 ਵਜੇ ਜੇਲ੍ਹ ਵਿੱਚੋਂ ਅਦਾਲਤ ਤਕ ਬੰਦ ਗੱਡੀ ਵਿੱਚ ਲਿਜਾਇਆ ਗਿਆ। ਅਦਾਲਤ ਪਹੁੰਚੇ ਤਾਂ ਅਸੀਂ ਅਜੇ ਗੱਡੀ ਦੇ ਵਿੱਚ ਹੀ ਸੀ ਕਿ ਜੱਜ ਨੇ ਪੁਲੀਸ ਨੂੰ ਕਿਹਾ ਕਿ ਸਾਨੂੰ ਜੁੱਤੀਆਂ ਉਤਾਰ ਕੇ ਅਦਾਲਤ ਵਿੱਚ ਪੇਸ਼ ਕੀਤਾ ਜਾਵੇ। ਅਸੀਂ ਜੁੱਤੀਆਂ ਉਤਾਰਨ ਤੋਂ ਇਨਕਾਰ ਕਰ ਦਿੱਤਾ। ਜੱਜ ਸੋਚਦਾ ਸੀ ਕਿ ਕਿਤੇ ਅਸੀਂ ਜੱਜ ਨੂੰ ਜੁੱਤੀ ਉਤਾਰ ਕੇ ਨਾ ਮਾਰ ਦੇਈਏ। ਅਸੀਂ ਜੱਜ ਨੂੰ ਸੁਨੇਹਾ ਭੇਜਿਆ ਕਿ ਅਸੀਂ ਇਹੋ-ਜਿਹੀ ਕਮੀਨੀ ਹਰਕਤ ਨਹੀਂ ਕਰਾਂਗੇ। ਅਗਰ ਫਿਰ ਵੀ ਤੁਹਾਨੂੰ ਸ਼ੱਕ ਹੈ ਤਾਂ ਤੁਸੀਂ ਸਾਨੂੰ ਹੱਥਕੜੀਆਂ ਲਾ ਸਕਦੇ ਹੋ, ਪਰ ਅਸੀਂ ਜੁੱਤੀਆਂ ਨਹੀਂ ਉਤਾਰਾਂਗੇ। ਜੱਜ ਨੇ ਸਾਡੀ ਗੱਲ ਮੰਨ ਲਈ ਅਤੇ ਹੱਥਕੜੀਆਂ ਵੀ ਨਾ ਲਾਈਆਂ।

ਸਾਨੂੰ ਕੋਰਟ ਵਿੱਚ ਪੇਸ਼ ਕੀਤਾ ਗਿਆ। ਜੱਜ ਕੋਰਟ ਵਿੱਚ ਆ ਕੇ ਸਾਨੂੰ ਸਪੈਸ਼ਲ ਸਭ ਨਾਲੋਂ ਅਲੱਗ ਹੱਥ ਜੋੜ ਕੇ ਮਿਲਿਆ। ਜੱਜ ਨੇ ਬੈਠਦਿਆਂ ਹੀ ਨਿਰਮਲ ਸਿੰਘ ਵੀਰ ਨੂੰ ਰਿਹਾਅ ਹੋਣ ਦਾ ਫ਼ੈਸਲਾ ਸੁਣਾਇਆ। ਫਿਰ ਜੱਜ ਨੇ ਸਾਨੂੰ ਕਿਹਾ ਕਿ ਤੁਹਾਨੂੰ 'ਜਨਰਲ ਵੈਦਿਆ' ਕੇਸ ਵਿੱਚ ਦੋਸ਼ੀ ਪਾਇਆ ਜਾਂਦਾ ਹੈ। ਸਾਡੇ ਵਕੀਲਾਂ ਨੂੰ ਜੱਜ ਨੇ ਸਜ਼ਾ ਘੱਟ ਕਰਾਉਣ ਬਾਰੇ ਪੁੱਛਿਆ ਪਰ ਅਸੀਂ ਪਹਿਲਾਂ ਹੀ ਵਕੀਲਾਂ ਨੂੰ ਮਨ੍ਹਾ ਕੀਤਾ ਸੀ ਕਿ ਤੁਸੀਂ ਸਜ਼ਾ ਘੱਟ ਕਰਾਉਣ ਬਾਰੇ ਕੁਝ ਨਹੀਂ ਕਹਿਣਾ। ਫਿਰ ਵਕੀਲ ਸਾਡੇ ਕੋਲੋਂ ਪੁੱਛਣ ਆਏ ਕਿ ਅਸੀਂ (ਵਕੀਲ) ਜੱਜ ਨੂੰ ਸਜ਼ਾ ਘੱਟ ਦੇਣ ਲਈ ਅਪੀਲ ਕਰ ਦੇਈਏ। ਅਸੀਂ ਕਿਹਾ ਕਿ ਨਹੀਂ। ਅਸੀਂ ਖੁਦ ਇਸ ਬਾਰੇ ਕਹਾਂਗੇ। ਫਿਰ ਸੁਖਦੇਵ ਸਿੰਘ ਵੀਰ ਨੂੰ ਜੱਜ ਨੇ ਕਟਹਿਰੇ ਵਿੱਚ ਬੁਲਾਇਆ।

ਜੱਜ ਨੇ ਸੁਖਦੇਵ ਸਿੰਘ ਵੀਰ ਨੂੰ ਕਿਹਾ ਕਿ ਤੈਨੂੰ ਇਸ ਕੇਸ ਵਿੱਚ ਦੋਸ਼ੀ ਪਾਇਆ ਗਿਆ ਹੈ, ਸਜ਼ਾ ਬਾਰੇ ਕੁਝ ਕਹਿਣਾ ਹੈ ? ਤਾਂ ਸੁਖਦੇਵ ਸਿੰਘ ਵੀਰ ਨੇ ਕਿਹਾ, "ਜਿਸ ਦਿਨ ਜ਼ਾਲਮ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕੀਤਾ ਸੀ, ਉਸੇ ਦਿਨ ਹੀ ਅਸੀਂ ਸੋਚ ਲਿਆ ਸੀ ਕਿ ਜ਼ਿੰਦਗੀ ਤੇ ਇਹ ਜਾਨ ਪੰਥ ਦੀ ਹੈ, ਚਾਹੇ ਅੱਜ ਚਲੀ ਜਾਏ ਚਾਹੇ ਕੱਲ੍ਹ ਚਲੀ ਜਾਵੇ। ਉਸੇ ਸਮੇਂ ਹੀ ਅਸੀਂ ਸੋਚ ਲਿਆ ਸੀ ਕਿ ਜਦੋਂ ਤਕ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਨਹੀਂ ਲੈ ਲੈਂਦੇ ਅਤੇ ਖਾਲਿਸਤਾਨ ਦੀ ਪ੍ਰਾਪਤੀ ਨਹੀਂ ਕਰ ਲੈਂਦੇ, ਓਨਾ ਚਿਰ ਚੈਨ ਨਾਲ ਨਹੀਂ ਬੈਠਾਂਗੇ। ਜਦੋਂ ਇਹ ਜਾਨ ਹੀ ਪੰਥ ਦੀ ਹੈ, ਫਿਰ ਸਜ਼ਾ ਦੀ ਕੀ ਪਰਵਾਹ ? ਸਜ਼ਾ ਆਪ ਕੋਈ ਵੀ ਸੁਣਾ ਸਕਦੇ ਹੋ।" ਫਿਰ ਵੀਰ ਨੇ ਜੈਕਾਰਾ ਛੱਡ ਕੇ ਖਾਲਿਸਤਾਨ ਦੇ ਨਾਹਰੇ ਲਾਏ।

ਫਿਰ ਜੱਜ ਨੇ ਮੈਨੂੰ ਬੁਲਾਇਆ। ਸੁਖਦੇਵ ਸਿੰਘ ਵੀਰ ਵਾਪਸ ਆਪਣੀ ਜਗ੍ਹਾ ਉੱਤੇ ਆ ਕੇ ਬੈਠ ਗਿਆ। ਫਿਰ ਜੱਜ ਨੇ ਮੈਨੂੰ ਕਿਹਾ ਕਿ ਤੈਨੂੰ 'ਜਨਰਲ ਵੈਦਿਆ' ਕੇਸ ਵਿੱਚ ਦੋਸ਼ੀ ਪਾਇਆ ਗਿਆ ਹੈ, ਸਜ਼ਾ ਬਾਰੇ ਕੁਝ ਕਹਿਣਾ ਹੈ ? ਮੈਂ ਜੱਜ ਨੂੰ ਕਿਹਾ ਕਿ ਜਿਸ ਦਿਨ ਇਸ ਮਾਰਗ (ਰਸਤੇ) ਉੱਤੇ ਤੁਰਿਆ ਸੀ ਉਸ ਦਿਨ ਹੀ ਇਹ ਜ਼ਿੰਦਗੀ ਪੰਥ ਦੇ ਨਾਂ ਲਿਖ ਦਿੱਤੀ ਸੀ। ਜਦੋਂ ਤਕ ਜੀਵਾਂਗਾ ਦੁਸ਼ਟ ਜਨਰਲ ਵੈਦਿਆ ਵਰਗੇ ਇਨਸਾਨੀਅਤ ਦੇ ਦੁਸ਼ਮਣਾਂ ਨੂੰ ਸੋਧਦਾ ਰਹਾਂਗਾ ਅਤੇ





ਖਾਲਿਸਤਾਨ ਦੀ ਪ੍ਰਾਪਤੀ ਤਕ ਲੜਾਂਗਾ। ਜਦੋਂ ਇਹ ਜਾਨ, ਇਹ ਜ਼ਿੰਦਗੀ ਪੰਥ ਦੀ ਹੈ, ਫਿਰ ਸਜ਼ਾ ਤੋਂ ਕੀ ਡਰਨਾ ? ਸਜ਼ਾ ਆਪ ਕੋਈ ਵੀ ਸੁਣਾ ਸਕਦੇ ਹੋ। ਫਿਰ ਜੱਜ ਨੇ ਸਾਨੂੰ ਪੁੱਛਿਆ, "ਤੁਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹੋ ?" ਅਸੀ ਕਿਹਾ, "ਹਾਂ। ਅਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹਾਂ।" ਉਸ ਸਮੇਂ ਅਖ਼ਬਾਰਾਂ ਵਾਲੇ ਵੀ ਆ ਗਏ। ਫਿਰ ਜੱਜ ਨੇ ਉਸ ਸਮੇਂ ਫ਼ੈਸਲਾ ਨਾ ਸੁਣਾਇਆ। ਫ਼ੈਸਲੇ ਦਾ ਸਮਾਂ ਇੱਕ ਘੰਟੇ ਬਾਅਦ ਇੱਕ ਵਜੇ ਦੇ ਦਿੱਤਾ। ਫਿਰ ਜਦੋਂ ਜੱਜ ਜਾਣ ਲੱਗਾ ਤਾਂ ਮੈਂ ਜੱਜ ਨੂੰ ਕਿਹਾ ਕਿ ਮੇਰੇ ਮਾਤਾ ਜੀ ਅਤੇ ਬਾਕੀ ਰਿਸ਼ਤੇਦਾਰ ਸ਼ਿਵਾਜੀ ਨਗਰ ਕੋਰਟ ਵਿੱਚ ਬੈਠੇ ਹਨ, ਉਹਨਾਂ ਨੂੰ ਬੁਲਾ ਦਿਓ। ਜੱਜ ਨੇ ਉਸੇ ਸਮੇਂ ਡੀ.ਐਸ.ਪੀ. ਨੂੰ ਆਰਡਰ ਕੀਤੇ ਕਿ ਮੇਰੇ ਮਾਤਾ ਜੀ ਅਤੇ ਬਾਕੀ ਰਿਸ਼ਤੇਦਾਰਾਂ ਨੂੰ ਲਿਆਂਦਾ ਜਾਵੇ, ਉਹਨਾਂ ਨੂੰ ਕੋਈ ਤਕਲੀਫ਼ ਨਹੀਂ ਆਉਣੀ ਚਾਹੀਦੀ। ਜਿੰਨਾ ਚਿਰ ਉਹ ਆਉਣਗੇ ਨਹੀਂ, ਮੈਂ ਫ਼ੈਸਲਾ ਨਹੀਂ ਸੁਣਾਵਾਂਗਾ। ਫਿਰ ਜੱਜ ਚਲਾ ਗਿਆ। ਮਾਤਾ ਜੀ ਅਤੇ ਬਾਕੀ, ਪੁਲੀਸ ਨੂੰ ਕੋਰਟ ਵਿੱਚ ਨਹੀਂ ਮਿਲੇ ਕਿਉਂਕਿ ਮਾਤਾ ਜੀ ਹੋਰੀਂ ਗੁਰਦੁਆਰੇ ਜਾ ਚੁੱਕੇ ਸਨ। ਇਸ ਕਰਕੇ ਫ਼ੈਸਲੇ ਉੱਤੇ ਨਹੀਂ ਆ ਸਕੇ।

ਫਿਰ ਜੱਜ ਦੋ ਵੱਜ ਕੇ ਪੰਜ ਮਿੰਟ ਉੱਤੇ ਕੋਰਟ ਵਿੱਚ ਆਇਆ ਅਤੇ ਫ਼ੈਸਲਾ ਪੜ੍ਹਨਾ ਸ਼ੁਰੂ ਕੀਤਾ। ਦੋ ਵੱਜ ਕੇ 17 ਮਿੰਟ ਉੱਤੇ ਵੀਰ ਸੁਖਦੇਵ ਸਿੰਘ ਨੂੰ ਕਟਹਿਰੇ ਵਿੱਚ ਬੁਲਾਇਆ ਅਤੇ ਫਾਂਸੀ ਦਾ ਇਨਾਮ ਦਿੱਤਾ। ਵੀਰ ਨੇ ਇਨਾਮ ਨੂੰ ਜੈਕਾਰਾ ਛੱਡ ਕੇ ਕਬੂਲ ਕੀਤਾ ਅਤੇ ਖਾਲਿਸਤਾਨ ਦੇ ਨਾਹਰੇ ਲਾਏ। ਫਿਰ ਨਿਰਮਲ ਸਿੰਘ ਵੀਰ ਨੂੰ ਕਟਹਿਰੇ ਵਿੱਚ ਬੁਲਾ ਕੇ ਬਰੀ ਕਰਨ ਦਾ ਫ਼ੈਸਲਾ ਦਿੱਤਾ।ਜਦੋਂ ਜੱਜ ਫ਼ੈਸਲਾ ਸੁਣਾ ਰਿਹਾ ਸੀ ਉਸ ਸਮੇਂ ਜੱਜ ਦੀ ਅਵਾਜ਼ ਕੰਬ ਰਹੀ ਸੀ, ਹੱਥ ਕੰਬ ਰਹੇ ਸਨ, ਉਸ ਕੋਲੋਂ ਬੋਲਿਆ ਨਹੀਂ ਸੀ ਜਾ ਰਿਹਾ।

ਫਿਰ ਜੱਜ ਨੇ ਮੈਨੂੰ ਕਟਹਿਰੇ ਵਿੱਚ ਬੁਲਾਇਆ ਤੇ ਮੈਨੂੰ ਵੀ ਫਾਂਸੀ ਦਾ ਇਨਾਮ ਦਿੱਤਾ। ਮੈਂ ਵੀ ਵੀਰ ਦੀ ਤਰ੍ਹਾਂ ਜੈਕਾਰਾ ਛੱਡ ਕੇ ਖੁਸ਼ੀ ਦਾ ਇਜ਼ਹਾਰ ਕੀਤਾ ਤੇ ਖਾਲਿਸਤਾਨ ਦੇ ਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਦੇ ਨਾਹਰੇ ਲਾਏ ਅਤੇ ਨਾਲੇ ਅਸੀਂ ਫਾਂਸੀ ਲਈ ਉਸਦਾ ਧੰਨਵਾਦ ਕੀਤਾ।

ਫਿਰ ਅਸੀ ਜੱਜ ਨੂੰ ਕਿਹਾ ਕਿ ਅੱਜ ਖਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਹੈ। ਅਸੀਂ ਆਪ ਸਭ ਨੂੰ ਇਸ ਖੁਸ਼ੀ ਦੇ ਮੌਕੇ ਉੱਤੇ ਪਾਰਟੀ ਦੇਣਾ ਚਾਹੁੰਦੇ ਹਾਂ।

ਜੱਜ ਨੇ ਸਾਨੂੰ ਕਿਹਾ ਕਿ ਮੈਂ ਤੁਹਾਡਾ ਬਹੁਤ ਹੀ ਸ਼ੁਕਰਗੁਜ਼ਾਰ ਹਾਂ। ਤੁਸੀਂ ਮੈਨੂੰ ਬਹੁਤ ਹੀ ਸਹਿਯੋਗ ਦਿੱਤਾ। ਅਸੀਂ ਵੀ ਅੱਗੋਂ ਜੱਜ ਨੂੰ ਧੰਨਵਾਦ ਕਿਹਾ। ਫਿਰ ਅਸੀਂ ਜੱਜ ਨੂੰ ਕਿਹਾ ਕਿ ਅਸੀ ਪ੍ਰੈੱਸ (ਅਖ਼ਬਾਰਾਂ ਵਾਲਿਆਂ) ਨੂੰ ਮਿਲਣਾ ਚਾਹੁੰਦੇ ਹਾਂ, ਤਾਂ ਜੱਜ ਨੇ ਸਾਨੂੰ ਕਿਹਾ ਕਿ ਮੇਰੀ ਬੇਨਤੀ ਹੈ ਅੱਜ ਰਹਿਣ ਦਿਓ, ਫਿਰ ਕਦੇ ਮਿਲ ਲੈਣਾ। ਅਸੀਂ ਕਿਹਾ ਠੀਕ ਹੈ।

ਫਿਰ ਸਾਨੂੰ ਜੇਲ੍ਹ ਵਿੱਚ ਲਿਆਂਦਾ ਗਿਆ। ਅਸੀਂ ਜੇਲ੍ਹ ਵਿੱਚ ਆ ਕੇ ਬਰਫੀ ਵੰਡੀ, ਪਰ ਜਦੋਂ ਜੇਲ੍ਹ ਵਾਲਿਆਂ ਨੂੰ ਪਤਾ ਲਾ ਕਿ ਸਾਨੂੰ ਫਾਂਸੀ ਹੋ ਗਈ ਹੈ ਤਾਂ ਕਿਸੇ ਨੇ ਨਾ ਖਾਧੀ। ਫਿਰ ਅਸੀਂ ਆਪ ਹੀ ਖਾ ਲਈ।

ਫਿਰ ਦੋ ਦਿਨ ਬਾਅਦ ਬਲਵਿੰਦਰ ਸਿੰਘ ਵੀਰ ਅਤੇ ਨਿਰਮਲ ਸਿੰਘ ਵੀਰ ਬੈਂਕ ਦੇ ਕੇਸ ਵਿੱਚ ਕੋਰਟ ਗਏ ਤਾਂ ਵਕੀਲਾਂ ਨੇ ਨਿਰਮਲ ਸਿੰਘ ਵੀਰ ਹੋਰਾਂ ਨੂੰ ਦੱਸਿਆ ਕਿ ਜੱਜ ਨੂੰ ਫ਼ੈਸਲੇ ਵਾਲੇ ਦਿਨ ਸਾਰੀ ਰਾਤ ਨੀਂਦ ਨਹੀਂ ਆਈ। ਜੱਜ



ਸਾਰੀ ਰਾਤ ਵਕੀਲਾਂ ਨੂੰ ਹੀ ਟੈਲੀਫੋਨ ਕਰਦਾ ਰਿਹਾ ਤੇ ਕਹਿੰਦਾ ਰਿਹਾ ਕਿ ਮੈਨੂੰ ਨੀਂਦ ਨਹੀਂ ਆ ਰਹੀ। ਮੈਂ ਪਹਿਲੀ ਵਾਰ ਕਿਸੇ ਨੂੰ ਫਾਂਸੀ ਦਿੱਤੀ ਹੈ। ਮੈਂ ਫਾਂਸੀ ਨਹੀਂ ਸੀ ਦੇਣਾ ਚਾਹੁੰਦਾ, ਪਰ ਮੈਂ ਮਜਬੂਰ ਸੀ। ਮੈਂ ਉਹਨਾਂ (ਜਿੰਦੇ, ਸੁੱਖੇ) ਨੂੰ ਦਿਲੋਂ ਪਿਆਰ ਕਰਦਾ ਹਾਂ। ਮੈਂ ਅੱਜ ਤਕ ਇਹੋ-ਜਿਹੇ ਆਦਮੀ ਨਹੀਂ ਵੇਖੇ। ਇਹ ਬਹੁਤ ਚੰਗੇ ਆਦਮੀ ਹਨ। ਮੈਂ ਉਹਨਾਂ ਦੀਆਂ ਫੋਟੋਆਂ ਘਰ ਵਿੱਚ ਲਾਵਾਂਗਾ। ਪਰ ਮਾਤਾ ਜੀ, ਆਪ ਜੀ ਦੇ ਪੁੱਤਰ ਤਾਂ ਫ਼ੈਸਲੇ ਵਾਲੇ ਦਿਨ ਬਹੁਤ ਹੀ ਸੁਖ ਦੀ ਨੀਂਦ ਸੁੱਤੇ। ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਕਿਸਾਨ ਆਪਣੀ ਫਸਲ ਸੰਭਾਲ ਕੇ ਸੁਖ ਦੀ ਨੀਂਦ ਸੌਂਦਾ ਹੈ।



ਫਿਰ ਉਸ ਦਿਨ ਜੱਜ ਨੇ ਸਾਰਿਆਂ ਦੇ ਸਾਮ੍ਹਣੇ ਨਿਰਮਲ ਸਿੰਘ ਵੀਰ ਅਤੇ ਬਲਵਿੰਦਰ ਸਿੰਘ ਵੀਰ ਨੂੰ ਕਿਹਾ ਕਿ ਮੈਨੂੰ ਜਿੰਦੇ ਅਤੇ ਸੁੱਖੇ ਦੀਆਂ ਅਤੇ ਆਪਣੀਆਂ ਫੋਟੋਆਂ ਦਿਓ, ਮੈਂ ਆਪਣੇ ਘਰ ਲਾਉਣੀਆਂ ਚਾਹੁੰਦਾ ਹਾਂ। ਜੱਜ ਨੇ ਕਿਹਾ ਕਿ ਮੈਂ ਉਹਨਾਂ ਨਾਲ ਦਿਲੋਂ ਪਿਆਰ ਕਰਦਾ ਹਾਂ। ਇਸ ਤਰ੍ਹਾਂ ਕਹਿੰਦਾ ਹੀ ਜੱਜ ਰੋਣ ਲੱਗ ਪਿਆ। ਵਕੀਲਾਂ ਨੇ ਨਿਰਮਲ ਸਿੰਘ ਵੀਰ ਹੋਰਾਂ ਨੂੰ ਕਿਹਾ ਕਿ ਪਹਿਲਾਂ ਜੱਜ ਨੇ ਵੈਦਿਆ ਕੇਸ ਵਿੱਚ 20 ਸਾਲ ਦੀ ਸਜ਼ਾ ਦਾ ਫ਼ੈਸਲਾ ਲਿਖਿਆ ਸੀ ਜੋ ਕਿ ਜੱਜ ਫ਼ੈਸਲਾ ਸੁਣਾਉਣ ਲਈ ਆਇਆ ਸੀ, ਪਰ ਜਦੋਂ ਹਰਜਿੰਦਰ ਸਿੰਘ ਤੇ ਸੁਖਦੇਵ ਸਿੰਘ ਨੇ ਖਾਲਿਸਤਾਨ ਦੇ ਨਾਹਰੇ ਲਾਏ ਅਤੇ ਕਿਹਾ ਕਿ ਅਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹਾਂ, ਤਾਂ ਦੁਬਾਰਾ ਜੱਜ ਨੇ 20 ਸਾਲ ਕੱਟ ਕੇ ਫਾਂਸੀ ਦਾ ਫ਼ੈਸਲਾ ਲਿਖਿਆ। ਇਸ ਕਰਕੇ ਉਸ ਨੇ ਇੱਕ ਘੰਟੇ ਬਾਅਦ ਫੈਸਲਾ ਸੁਣਾਉਣ ਦਾ ਸਮਾਂ ਦਿੱਤਾ ਸੀ, ਕਿਉਂਕਿ ਜੱਜ ਨੂੰ ਮਜਬੂਰਨ ਨਾਲ ਫਾਂਸੀ ਸੁਣਾਉਣੀ ਪੈਣੀ ਸੀ। ਅੱਜ ਅਸੀਂ ਜੱਜ ਲਈ ਦਿਵਾਲੀ ਦਾ ਕਾਰਡ ਮੰਗਵਾਇਆ ਹੈ ਜੋ ਕੱਲ੍ਹ ਜੱਜ ਨੂੰ ਭੇਜਾਂਗੇ।

ਮਾਤਾ ਜੀ, ਪਿਤਾ ਜੀ ਅਤੇ ਵੀਰ ਜੀ, ਆਪ ਸਭ ਨੇ ਇਸ ਖੁਸ਼ੀ ਦੇ ਮੌਕੇ ਉੱਤੇ ਗ਼ਮ ਨਹੀਂ ਕਰਨਾ। ਮਾਤਾ ਜੀ, ਉਸੇ ਤਰ੍ਹਾਂ ਹੀ ਚੜ੍ਹਦੀ-ਕਲਾ ਵਿੱਚ ਰਹਿਣਾ ਜਿਸ ਤਰ੍ਹਾਂ ਤੁਸੀਂ ਪੂਨੇ ਚੜ੍ਹਦੀਕਲਾ ਵਿੱਚ ਰਹੇ। ਇੱਕ ਮਾਂ ਲਈ ਇਸ ਤੋਂ ਵੱਧ ਖੁਸ਼ੀ ਦੀ ਗੱਲ ਕੀ ਹੋ ਸਕਦੀ ਹੈ ਕਿ ਉਸ ਦੇ ਪੁੱਤਰ ਧਰਮ ਲਈ ਫਾਂਸੀ ਚੜ੍ਹ ਰਹੇ ਹਨ। ਇਸ ਖੁਸ਼ੀ ਦਾ ਇਜ਼ਹਾਰ ਲੱਡੂ ਵੰਡ ਕੇ ਕਰਨਾ ਚਾਹੀਦਾ ਹੈ। ਮਾਤਾ ਜੀ, ਜੋ ਤੁਸੀਂ ਪੂਨੇ ਵਿੱਚ ਅਖ਼ਬਾਰਾਂ ਵਾਲਿਆਂ ਨੂੰ ਚੜ੍ਹਦੀ-ਕਲਾ ਦੇ ਬਿਆਨ ਦਿੱਤੇ, ਉਹਨਾਂ ਨੂੰ ਪੜ੍ਹ ਕੇ ਹਰ ਕੋਈ ਹੈਰਾਨ ਹੋ ਗਿਆ ਸੀ। ਮਾਤਾ ਜੀ, ਸਾਡਾ ਦਿਲ ਜਾਣਦਾ ਹੈ ਕਿ ਅਸੀਂ ਆਪ ਜੀ ਦੇ ਬਿਆਨ ਪੜ੍ਹ ਕੇ ਕਿੰਨੀ ਖੁਸ਼ੀ ਮਹਿਸੂਸ ਕੀਤੀ ਸੀ। ਆਪ ਸਭ ਨੇ ਹਮੇਸ਼ਾਂ ਚੜ੍ਹਦੀ-ਕਲਾ ਵਿੱਚ ਰਹਿਣਾ।

ਇਹ ਜਗਤ ਤਾਂ ਇੱਕ ਤਮਾਸ਼ਾ ਹੀ ਹੈ, ਜਿਵੇਂ ਕਿਸੇ ਮਦਾਰੀ ਨੇ ਕੋਈ ਤਮਾਸ਼ਾ ਰਚਾਇਆ ਹੁੰਦਾ ਹੈ ਅਤੇ ਲੋਕ ਉਸ ਤਮਾਸ਼ੇ ਨੂੰ ਵੇਖ ਕੇ ਖੁਸ਼ ਹੁੰਦੇ ਹਨ ਤੇ ਘੜੀਆਂ-ਪਲਾਂ ਪਿੱਛੋਂ ਉਹ ਤਮਾਸ਼ਾ ਖਤਮ ਹੋ ਜਾਂਦਾ ਹੈ। ਇਸੇ ਤਰ੍ਹਾਂ ਇਹ ਸੰਸਾਰ ਇੱਕ ਤਮਾਸ਼ਾ ਹੀ ਹੈ। ਘੜੀ-ਪਲ ਇਹ ਤਮਾਸ਼ਾ ਵੇਖੀਦਾ ਹੈ। ਇਸ ਦੇ





ਉੱਜੜਦਿਆਂ ਚਿਰ ਨਹੀਂ ਲੱਗਦਾ। ਯਕੀਨ ਜਾਣੋ ਕਿ ਜਿਹੜਾ ਜੀਵ ਪੈਦਾ ਹੁੰਦਾ ਹੈ ਉਹ ਮਰਦਾ ਵੀ ਜ਼ਰੂਰ ਹੈ। ਜਿਸ ਤਰ੍ਹਾਂ ਕੁਦਰਤੀ ਦਿਨ ਤੋਂ ਬਾਅਦ ਰਾਤ ਆਉਣੀ ਜ਼ਰੂਰੀ ਹੈ, ਇਸੇ ਤਰ੍ਹਾਂ ਹੀ ਜੋ ਜਨਮਿਆ ਹੈ ਉਸ ਨੇ ਮਰਨਾ ਜ਼ਰੂਰ ਹੈ।

ਕੰਧ ਉੱਤੇ ਕਿੱਥੋਂ ਤਕ ਦੌੜ ਸਕੀਦਾ ਹੈ ? ਆਖਰ ਉਸਦਾ ਅਖੀਰਲਾ ਸਿਰਾ ਆ ਹੀ ਜਾਂਦਾ ਹੈ। ਇਸੇ ਤਰ੍ਹਾਂ ਜ਼ਿੰਦਗੀ ਦੇ ਗਿਣੇ-ਮਿਥੇ ਸੁਆਸ ਆਖਰ ਮੁੱਕ ਹੀ ਜਾਂਦੇ ਹਨ। ਜਗਤ ਵਿੱਚ ਜੋ ਕੁਝ ਵੀ ਦਿੱਸ ਰਿਹਾ ਹੈ, ਪਰਮਾਤਮਾ ਤੋਂ ਬਿਨਾਂ ਸਭ ਕੁਝ ਨਾਸ਼ਵੰਤ ਹੈ। ਸਦਾ ਰਹਿਣ ਵਾਲਾ ਅਤੇ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਹਰ ਥਾਂ ਵਰ੍ਹ ਰਿਹਾ ਹੈ। ਪਰ ਇਹ ਪੈਂਦਾ ਉਹਨਾਂ ਮਨੁੱਖਾਂ ਦੇ ਮੂੰਹ ਵਿੱਚ ਹੈ ਜੋ ਗੁਰੂ ਦੇ ਸਨਮੁਖ ਰਹਿੰਦੇ ਹਨ। ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਬਾਣੀ ਨਾਲ ਚਿਤ ਜੋੜਿਆ ਹੈ, ਉਹ ਮਨੁੱਖ ਪਵਿੱਤਰ-ਜੀਵਨ ਵਾਲੇ ਹੋ ਜਾਂਦੇ ਹਨ। ਉਹ ਪ੍ਰਭੂ ਦੀ ਹਜ਼ੂਰੀ ਵਿੱਚ ਕਬੂਲ ਹੁੰਦੇ ਹਨ।

ਬਾਕੀ ਮਾਤਾ ਜੀ, ਅਸੀਂ ਸੁਪਰੀਮ ਕੋਰਟ ਵਿੱਚ ਅਪੀਲ ਨਹੀਂ ਕਰਨੀ। ਇਸ ਬਾਰੇ ਤੁਹਾਨੂੰ ਪਤਾ ਹੀ ਹੈ। ਮੈਨੂੰ ਤੁਹਾਡਾ ਬਿਆਨ ਪੜ੍ਹ ਕੇ ਬਹੁਤ ਖੁਸ਼ੀ ਹੋਈ ਸੀ ਕਿ ਅਸੀਂ ਸੁਪਰੀਮ ਕੋਰਟ ਵਿੱਚ ਅਪੀਲ ਨਹੀਂ ਕਰਾਂਗੇ, ਕਿਉਂਕਿ ਇਸ ਵਿੱਚ ਆਪਣੀ ਹੀ ਨਹੀਂ, ਸਿੱਖ ਕੌਮ ਦੀ ਵੀ ਬੇਇੱਜ਼ਤੀ ਹੈ। ਤੁਹਾਨੂੰ ਕੋਈ ਇਸ ਬਾਰੇ ਕਹੇ ਵੀ ਤਾਂ ਵੀ ਤੁਸੀਂ ਅਪੀਲ ਨਹੀਂ ਕਰਨੀ। ਮੈਨੂੰ ਤੁਹਾਡੇ ਉੱਤੇ ਮਾਣ ਹੈ। ਤੁਹਾਡੇ ਹੌਂਸਲਿਆਂ ਨਾਲ ਹੀ ਸਾਡੇ ਹੌਸਲੇ ਹਨ। ਮਾਤਾ ਜੀ, ਤੁਹਾਡੇ ਪੁੱਤਰ ਜ਼ਿੰਦਗੀ ਦੇ ਅਸਲੀ ਇਮਤਿਹਾਨ ਵਿੱਚੋਂ ਪਾਸ ਹੋ ਗਏ ਹਨ।

ਅੱਜ ਸ਼ਾਮ ਨੂੰ ਨਿਰਮਲ ਸਿੰਘ ਵੀਰ ਨਾਲ ਮੁਲਾਕਾਤ ਹੋਈ ਸੀ। ਵੀਰ ਬਹੁਤ ਹੀ ਚੜ੍ਹਦੀ ਕਲਾ ਵਿੱਚ ਸੀ। ਵੀਰ ਦਾ ਬੈਂਕ ਕੇਸ 4-11-89 ਨੂੰ ਜੱਜ ਡਿਸਚਾਰਜ ਕਰ ਦੇਵੇਗਾ। ਬੰਬੇ ਦਾ ਇੱਕ ਕੇਸ ਹੈ, ਉਹ ਵੀ ਡਿਸਚਾਰਜ ਹੋ ਜਾਵੇਗਾ। ਲਖਨਊ ਇੱਕ ਕੇਸ ਹੈ, ਉਸ ਵਿੱਚੋਂ ਵੀ ਵੀਰ ਦੀ ਜ਼ਮਾਨਤ ਹੋ ਜਾਵੇਗੀ। ਲਖਨਊ ਸਾਡੀ ਵਾਕਫ਼ੀਅਤ ਹੈਗੀ ਹੈ। ਵੀਰ ਜੀ, ਤੁਸੀਂ ਥੋੜ੍ਹੀ ਜਿਹੀ ਕੋਸ਼ਿਸ਼ ਕਰੋਗੇ ਤਾਂ ਨਿਰਮਲ ਸਿੰਘ ਵੀਰ 3-4 ਮਹੀਨਿਆਂ ਦੇ ਵਿੱਚ ਬਾਹਰ ਆ ਸਕਦਾ ਹੈ। ਬਾਕੀ ਨਿਰਮਲ ਸਿੰਘ ਵੀਰ ਲਈ ਸੁਪਰੀਮ ਕੋਰਟ ਵਾਸਤੇ ਵਧੀਆ ਵਕੀਲ ਵੀ ਚਾਹੀਦਾ ਹੈ। ਮੇਰੇ ਖਿਆਲ ਵਿੱਚ ਵੈਦਿਆ ਕੇਸ ਬਾਰੇ ਸਰਕਾਰ ਨੇ ਸੁਪਰੀਮ ਕੋਰਟ ਵਿੱਚ ਰਿਟ ਕਰ ਦਿੱਤੀ ਹੈ ਕਿ ਨਿਰਮਲ ਸਿੰਘ ਨੂੰ ਵੀ ਸਜ਼ਾ ਹੋਣੀ ਚਾਹੀਦੀ ਹੈ, ਪਰ ਹੋਵੇਗੀ ਨਹੀਂ।

ਬਾਕੀ ਵੀਰ ਜੀ, ਮੇਰਾ ਕੋਈ ਵੀ ਗਵਾਹ ਨਹੀਂ ਮੰਨਿਆ। ਜਿਹੜੀ ਮੈਂ ਅਦਾਲਤ ਵਿੱਚ ਸਟੇਟਮੈਂਟ ਦਿੱਤੀ ਸੀ, ਉਸ ਉੱਤੇ ਹੀ ਫਾਂਸੀ ਦੀ ਸਜ਼ਾ ਦਿੱਤੀ ਗਈ। ਇਹ ਵੀ ਬਹੁਤ ਖੁਸ਼ੀ ਦੀ ਗੱਲ ਹੈ। ਸੁਖਦੇਵ ਸਿੰਘ ਵੀਰ ਦਾ ਇੱਕ ਗਵਾਹ ਮੰਨਿਆ ਹੈ, ਜਨਰਲ ਵੈਦਿਆ ਦਾ ਬਾਡੀਗਾਰਡ। ਬਾਕੀ 170 ਗਵਾਹ ਝੂਠੇ ਸਾਬਤ ਹੋਏ।

ਵੱਡੇ ਭਰਜਾਈ ਜੀ, ਜੋ ਤੁਸੀਂ ਮੇਰੇ ਨਾਲ ਵਾਅਦਾ ਕਰਕੇ ਗਏ ਹੋ, ਉਸ ਨੂੰ ਪੂਰਾ ਕਰਨਾ ਹੈ। ਵੱਡੇ ਭਰਜਾਈ ਜੀ, ਤੁਸੀਂ ਤੇ ਛੋਟੇ ਭਰਜਾਈ ਜੀ ਇਕੱਠੇ ਮੈਨੂੰ ਚਿੱਠੀ ਲਿਖ ਕੇ ਰਜਿਸਟਰੀ ਕਰਨੀ। ਬਿੰਦਰ ਭਤੀਜੇ ਨੂੰ ਵੀ ਕਹਿਣਾ ਮੈਨੂੰ ਚਿੱਠੀ ਲਿਖੇ। ਭਾਜੀ ਇੰਦਰਜੀਤ ਸਿੰਘ ਜੀ ਬਾਰੇ ਟੈਲੀਗਰਾਮ ਕਰਨੀ, ਛੁੱਟ ਗਏ ਕਿ ਨਹੀਂ ? ਮਾਸਟਰ ਜੀ ਤੇ ਉਹਨਾਂ ਦੇ ਲੜਕੇ ਕਾਲੇ ਵੀਰ ਬਾਰੇ ਸੁਣ ਕੇ ਬੜੀ ਖੁਸ਼ੀ ਹੋਈ ਕਿ ਪੁਲੀਸ ਨੇ ਛੱਡ ਦਿੱਤਾ ਹੈ। ਰਤਨਗੜ੍ਹ ਵਾਲੇ ਮਾਮਿਆਂ ਅਤੇ ਪਰਿਵਾਰਾਂ ਨੂੰ



ਸਾਡੀ ਫ਼ਤਹਿ ਬੁਲਾਉਣੀ। ਜੰਡਿਆਲੇ ਵਾਲਿਆਂ, ਰਾਣੇ ਵਾਲਿਆਂ, ਖਲੈਹਰੇ ਵਾਲਿਆਂ, ਖੱਬੇ ਵਾਲਿਆਂ, ਚੁਤਾਲੇ ਵਾਲਿਆਂ, ਬਹਾਦਰਪੁਰ ਵਾਲਿਆਂ ਆਦਿ ਸਭ ਰਿਸ਼ਤੇਦਾਰਾਂ ਨੂੰ ਸਾਡੀ ਫ਼ਤਹਿ ਬੁਲਾਉਣੀ।

ਸਾਰੇ ਨਗਰ ਵਾਲਿਆਂ ਦਾ ਹਾਲ-ਚਾਲ ਚਿੱਠੀ ਵਿੱਚ ਲਿਖਿਆ ਕਰੋ। ਤੁਹਾਡੀ ਕੋਈ ਵੀ ਚਿੱਠੀ ਮੈਨੂੰ ਨਹੀਂ ਮਿਲੀ, ਬਹੁਤ ਸਮੇਂ ਤੋਂ। ਖਾਲਸਾ ਵੀਰ ਜੋ ਚੜ੍ਹਦੀ-ਕਲਾ ਵਿੱਚ ਰਹਿਣਾ। ਪਿਤਾ ਜੀ ਦੀ ਸਿਹਤ ਬਾਰੇ ਲਿਖਣਾ। ਸਰਦੀਆਂ ਆ ਗਈਆਂ ਹਨ, ਪਿਤਾ ਜੀ ਤੇ ਮਥੁਰਾ ਸਿੰਘ ਨੂੰ ਅਲਸੀ ਬਣਾ ਦੇਣਾ। ਦੋ ਚਾਰ ਪਿੰਨੀਆਂ ਸਾਨੂੰ ਵੀ ਭੇਜ ਦੇਣੀਆਂ ਤਾਂ ਕਿ ਅਸੀਂ ਵੀ ਸਿਹਤ ਬਣਾ ਲਈਏ। ਹੁਣ ਅਸੀਂ ਦੁੱਧ ਪੀਣ ਲੱਗੇ ਹਾਂ। ਸਵੇਰ ਦੇ ਅੰਡੇ ਬੰਦ ਕਰ ਗਏ ਹਨ। ਪੇਪਰ ਆਉਣ ਵਾਲਾ ਹੈ। ਇਸ ਵਾਰ ਜਿਹੜਾ ਵੀ ਮੁਲਾਕਾਤ ਉੱਤੇ ਆਇਆ, ਮੇਰੀ ਕੁੜੂ ਭੈਣ ਨੂੰ ਲੈ ਕੇ ਆਏ। ਅੰਤ ਵਿੱਚ ਸਾਡੇ ਸਾਰਿਆਂ ਵੱਲੋਂ ਆਪ ਸਭ ਅਤੇ ਸਾਧ-ਸੰਗਤ, ਆੰਢ-ਗੁਆਂਢ ਸਭ ਨੇ ਗੁਰੂ ਫ਼ਤਹਿ ਪ੍ਰਵਾਨ ਕਰਨੀ। ਕੋਈ ਗਲਤੀ ਹੋ ਗਈ ਹੋਵੇ ਤਾਂ ਨਿੱਕਾ ਜਿਹਾ ਸਮਝ ਕੇ ਮੁਆਫ਼ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਹਰਜਿੰਦਰ ਸਿੰਘ
27-10-89

ਕਰਦੇ ਜ਼ੁਲਮ ਜੋ ਜ਼ਾਲਮ ਬੇਦੋਸ਼ਿਆਂ ਤੇ
ਖ਼ਤਮ ਉਹਨਾਂ ਦੇ ਨਾਮੋ ਨਿਸ਼ਾਨ ਹੁੰਦੇ
ਮਰਦੇ ਨਹੀਂ ਉਹ ਸਦਾ ਲਈ ਹੈਨ ਜਿਊਂਦੇ
ਜੋ ਨੇ ਧਰਮ ਦੇ ਲਈ ਕੁਰਬਾਨ ਹੁੰਦੇ ।

ਬਲਵੰਤ ਸਿੰਘ ਤੇਗ਼





# "ਅਸੀਂ ਅੱਤਵਾਦੀ ਨਹੀਂ", ਅੱਤ ਦਾ ਨਾਸ਼ ਕਰਨ ਵਾਲੇ ਹਾਂ... (2-2-1992)

## ਭਾਈ ਜਿੰਦੇ ਅਤੇ ਭਾਈ ਸੁੱਖੇ ਦੀ ਜ਼ੁਬਾਨੀ

ਮੇਰੇ ਸਤਿਕਾਰਯੋਗ ਮਾਤਾ ਜੀ, ਪਿਤਾ ਜੀ, ਵੀਰ ਜੀ ਨਿਰਭੈਲ ਸਿੰਘ ਖ਼ਾਲਸਾ, ਵੀਰ ਭੁਪਿੰਦਰ ਸਿੰਘ, ਭਰਜਾਈਆਂ (ਜੀ), ਭੈਣਾਂ, ਨਗਰ ਨਿਵਾਸੀ ਅਤੇ ਸਾਧ ਸੰਗਤ ਜੀਓ, ਗੁਰੂ ਸਾਹਿਬ ਵੱਲੋਂ ਬਖਸ਼ੀ ਹੋਈ ਗੁਰੂ ਫ਼ਤਹਿ ਗਜਾਉ,

ਵਾਹਿਗੁਰੂ ਜੀ ਕਾ ਖ਼ਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਉਪਰੰਤ ਸਮਾਚਾਰ ਹੈ ਕਿ ਮੇਰੀ ਜਿੰਦ-ਜਾਨ ਵੀਰ ਨਿਰਭੈਲ ਸਿੰਘ ਜੀ ਦੀ ਬਹੁਤ ਹੀ ਚੜ੍ਹਦੀਆਂ ਕਲਾ ਵਾਲੀ ਚਿੱਠੀ ਮਿਲੀ। ਵੀਰ ਦੀਆਂ ਅਤੇ ਮਾਤਾ ਜੀ ਹੁਰਾਂ ਦੀਆਂ ਚੜ੍ਹਦੀ ਕਲਾ ਦੀਆਂ ਚਿੱਠੀਆਂ ਪੜ੍ਹ ਕੇ ਕਿੰਨਾ ਵੱਡਾ ਹੌਸਲਾ ਹੋ ਜਾਂਦਾ ਹੈ ਤੇ ਮਾਣ ਨਾਲ ਸਿਰ ਉੱਚਾ ਹੋ ਜਾਂਦਾ ਹੈ ਕਿ ਮੇਰੇ ਮਾਤਾ ਜੀ ਹੁਰਾਂ ਦਾ ਕਿੰਨਾ ਵੱਡਾ ਦਿਲ ਹੈ, ਜੋ ਆਪਣੇ ਬੱਚਿਆਂ ਨੂੰ ਫਾਂਸੀ ਦੇ ਰੱਸੇ ਗਲ ਵਿੱਚ ਪਾਉਣ ਲਈ ਪ੍ਰੇਰ ਰਹੇ ਹਨ।

ਮੇਰੇ ਸਤਿਕਾਰਯੋਗ ਮਾਤਾ ਜੀ! ਤੁਹਾਡੇ ਪੁੱਤਰ ਫਾਂਸੀ ਦਾ ਰੱਸਾ ਚੁੰਮਣ ਲਈ, ਫਾਂਸੀ ਦੇ ਤਖ਼ਤੇ ਵੱਲ ਲਿਜਾਏ ਜਾਣ ਦੀ ਉਡੀਕ ਵਿੱਚ ਉਤਾਵਲੇ ਹਨ। ਕਿੰਨੇ ਵਡਭਾਗੇ ਹਾਂ ਅਸੀਂ, ਜਿਨ੍ਹਾਂ ਨੂੰ ਆਪਣੇ ਪਵਿੱਤਰ ਗੁਰਧਾਮ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਪ੍ਰਤੀ ਆਪਣੇ ਪਵਿੱਤਰ ਫ਼ਰਜ਼ ਦੀ ਅਦਾਇਗੀ ਵਜੋਂ ਇਹ ਤੋਹਫ਼ਾ ਮਿਲ ਰਿਹਾ ਹੈ। ਨੌਰਮਨ ਕਜ਼ਿਨਸ ਨੇ ਸਹੀ ਕਿਹਾ ਹੈ- "ਮੌਤ ਜੀਵਨ ਦਾ ਸਭ ਤੋਂ ਵੱਡਾ ਘਾਟਾ ਨਹੀਂ, ਸਭ ਤੋਂ ਵੱਡਾ ਘਾਟਾ ਤਾਂ ਉਹ ਹੁੰਦਾ ਹੈ, ਜਦ ਸਾਡੇ ਜਿਊਂਦੇ-ਜੀਅ ਸਾਡੇ ਅੰਦਰੋਂ ਕੁਝ ਮਰ ਜਾਂਦਾ ਹੈ...।"

ਅੱਜ ਸੰਸਾਰ ਦੀਆਂ ਕੌਮਾਂ ਅਜ਼ਾਦੀ ਦਾ ਨਿੱਘ ਮਾਣ ਰਹੀਆਂ ਹਨ, ਪਰ ਸਿੱਖ ਕੌਮ ਹਾਲੇ ਵੀ ਆਪਣੇ ਗਲੋਂ ਗ਼ੁਲਾਮੀ ਲਾਹੁਣ ਲਈ ਸੰਘਰਸ਼ ਕਰ ਰਹੀ ਹੈ। ਸੰਸਾਰ ਦੇ ਮਜ਼੍ਹਬੀ ਇਤਿਹਾਸ ਵਿੱਚ ਸਿੱਖ ਧਰਮ ਦਾ ਕੋਈ ਸਾਨੀ ਨਹੀਂ। ਸਿੱਖ ਧਰਮ ਨੂੰ ਪ੍ਰਫੁਲਤ ਕਰਨ ਅਤੇ ਸਿੱਖੀ ਸਿਧਾਂਤਾਂ ਨੂੰ ਕਾਇਮ ਰੱਖਣ ਲਈ ਅਸੀਂ ਗੁਰੂ ਸਾਹਿਬਾਨ ਵੱਲੋਂ ਦਰਸਾਏ ਗਏ ਮਾਰਗ ਉੱਤੇ ਚੱਲਣ ਦਾ ਨਿਮਾਣਾ ਜਿਹਾ ਯਤਨ ਕਰ ਰਹੇ ਹਾਂ, ਤਾਂ ਜੋ ਅਸੀਂ ਵੀ ਸਿਦਕੀ ਸਿੰਘਾਂ ਵਾਂਗ ਧਰਮ-ਸੱਚ ਲਈ ਜੰਗ ਜਾਰੀ ਰੱਖਣ ਦਾ ਪ੍ਰਣ ਕਰੀਏ, ਜਿਸ ਵਾਸਤੇ ਸਾਡੇ ਅਨੇਕਾਂ ਵੀਰ ਸ਼ਹੀਦ ਹੋਏ ਤੇ ਹੋ ਰਹੇ ਹਨ।

ਸਿੱਖਾਂ ਦਾ ਉਦੇਸ਼ ਸ੍ਰੀ ਗੁਰੂ ਗਰੰਥ ਸਾਹਿਬ, ਦਸ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਅਤੇ ਖ਼ਾਲਸਾ ਪੰਥ ਦੀ ਤਵਾਰੀਖ ਵਿੱਚ ਓਤ-ਪੋਤ ਹੈ, ਜਿਸ ਨੂੰ ਮੌਜੂਦਾ ਸੰਘਰਸ਼ ਦੌਰਾਨ 'ਖ਼ਾਲਿਸਤਾਨ' ਦਾ ਨਾਂ ਦਿੱਤਾ ਗਿਆ। ਸਭ ਨੂੰ ਹੀ ਇਹ ਸਪਸ਼ਟ ਹੋ ਜਾਵੇ ਕਿ ਖ਼ਾਲਿਸਤਾਨ ਦਾ ਸੰਕਲਪ ਸਿੱਖਾਂ ਨੂੰ ਕੋਈ ਅਚਾਨਕ ਹੋਈ ਅਕਾਸ਼ਬਾਣੀ ਨਹੀਂ ਹੈ। ਇਹ ਸੰਘਰਸ਼ ਅਮੋੜ ਜਜ਼ਬਿਆਂ ਦੇ ਰੌਅ ਵਿੱਚ ਵਹਿ ਚੁੱਕੇ, ਕੁਝ ਨੌਜਵਾਨਾਂ ਦਾ ਮਹਿਜ਼ ਇੱਕ ਰੰਗੀਨ ਸੁਪਨਾ ਵੀ ਨਹੀਂ ਅਤੇ ਨਾ ਹੀ ਇਹ ਗੁਮਰਾਹ ਹੋ ਚੁੱਕੇ ਮੁੱਠੀ ਭਰ ਮਾਯੂਸ ਲੋਕਾਂ ਵੱਲੋਂ ਭਾਰਤ ਦੀ ਅਖੌਤੀ ਏਕਤਾ ਅਤੇ ਅਖੰਡਤਾ ਵਿਰੁੱਧ ਇੱਕ ਸਾਜ਼ਿਸ਼ ਹੈ, ਜਿਵੇਂ ਕਿ ਹਰ ਰੋਜ਼ ਪ੍ਰਚਾਰ ਕੀਤਾ ਜਾਂਦਾ ਹੈ। ਖ਼ਾਲਿਸਤਾਨ ਦਾ ਪਵਿੱਤਰ ਸੰਕਲਪ ਅੱਜ ਤੋਂ ਲਗਭਗ ਪੌਣੇ ਤਿੰਨ ਸੌ ਸਾਲ ਪਹਿਲਾਂ 'ਰਾਜ ਕਰੇਗਾ ਖ਼ਾਲਸਾ' ਅਤੇ



'ਖ਼ਾਲਸਾ ਜੀ ਕੇ ਬੋਲੇ ਬਾਲੇ' ਦੇ ਇਤਿਹਾਸਕ ਸ਼ਬਦਾਂ ਵਿੱਚ ਅੰਕਿਤ ਹੈ, ਜੋ ਵਿਅਕਤੀਗਤ ਅਤੇ ਸਮੂਹਿਕ ਰੂਪ ਵਿੱਚ ਖ਼ਾਲਸਾ ਜੀ ਦੀ ਅਰਦਾਸ ਦਾ ਅਟੁੱਟ ਅੰਗ ਹੈ।

ਅਸੀਂ ਕਿਸੇ ਧਰਮ ਵਿਰੋਧੀ ਨਹੀਂ, ਬਲਕਿ ਧਰਮ ਸੋਚ ਤਾਂ ਸਾਡਾ ਆਧਾਰ ਹੈ। ਅਸੀਂ ਸਾਮਰਾਜਵਾਦੀ ਨਹੀਂ ਅਤੇ ਜਮਹੂਰੀਅਤ ਵਿਰੋਧੀ ਵੀ ਨਹੀਂ, ਬਲਕਿ 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਤਾਂ ਸਾਡਾ ਕੇਂਦਰੀ ਨੁਕਤਾ ਹੈ। ਅਸੀਂ ਗਰੀਬ ਵਿਰੋਧੀ ਜਾਂ ਕਿਸੇ ਫਿਰਕੇ ਦੇ ਵਿਰੋਧੀ ਨਹੀਂ, ਬਲਕਿ ਸਰਬੱਤ ਦਾ ਭਲਾ ਸਾਡੀ ਨਿੱਤ ਦੀ ਅਰਦਾਸ ਹੈ। ਅਸੀਂ ਅੱਤਵਾਦੀ, ਦਹਿਸ਼ਤਵਾਦੀ ਨਹੀਂ ਬਲਕਿ ਅਸੀਂ ਤਾਂ ਅਧਰਮ ਅਤੇ ਕੂੜ ਦੀ ਅੰਤ ਦਾ ਨਾਸ ਕਰਨ ਵਾਲੇ ਹਾਂ।

ਹਰ ਉਹ ਵਿਚਾਰਧਾਰਾ, ਸ਼ਖਸ, ਪ੍ਰਬੰਧ, ਰਾਜ ਅਤੇ ਨਿਜ਼ਾਮ ਸਾਡਾ ਦੁਸ਼ਮਣ ਹੈ, ਜੋ ਸੱਚ ਤੋਂ ਪਰੇ ਹੈ ਅਤੇ ਰੱਬ ਦੇ ਰਾਹ ਤੋਂ ਦੂਰ ਲੈ ਜਾਂਦਾ ਹੈ।

ਹਰ ਉਹ ਮਨੁੱਖ ਸਾਡਾ ਮਿੱਤਰ-ਸੰਬੰਧੀ ਹੈ, ਜੋ ਧਰਮ ਦਾ ਧਾਂਧੀ ਹੈ ਅਤੇ ਜੋ ਸੱਚ ਅਤੇ ਰੱਬ ਦੇ ਨੇੜੇ ਵਿਚਰਦਾ ਹੈ, ਚਾਹੇ ਉਹ ਹਿੰਦੂ, ਮੁਸਲਿਮ, ਈਸਾਈ, ਬੋਧੀ, ਜੈਨੀ ਅਤੇ ਕੋਈ ਵੀ ਹੋਵੇ।

ਸਿੱਖ ਧਰਮ ਦੇ ਜਨਮ ਤੋਂ ਲੈ ਕੇ ਅੱਜ ਤਕ ਹਿੰਦੂ ਧਰਮ ਦਾ ਬਿਪਰ-ਸੰਸਕਾਰ ਹਰ ਪੜਾਅ ਉੱਤੇ ਚੇਤ ਜਾਂ ਅਚੇਤ ਤੌਰ 'ਤੇ ਇਸ ਨੂੰ ਢਾਹ ਲਾਉਂਦਾ ਆਇਆ ਹੈ ਅਤੇ ਸਦੀਵੀ ਇਸ ਦੇ ਖ਼ਾਤਮੇ ਦੀਆਂ ਵਿਉਂਤਾਂ ਬਣਾਉਂਦਾ ਰਿਹਾ ਹੈ। ਸਮੇਂ-ਸਮੇਂ ਸਿਰ ਬਿਪਰ-ਸੰਸਕਾਰ ਦੇ ਬੁੱਤ ਸਾਡੇ ਅਮਲ ਵਿੱਚ ਪ੍ਰਵੇਸ਼ ਕਰਦੇ ਰਹੇ ਅਤੇ ਸਾਨੂੰ ਸਾਡੇ ਰਾਹ ਤੋਂ ਦੂਰ ਲੈ ਜਾਂਦੇ ਰਹੇ।

ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਵਾਚਣ ਤੋਂ ਸਾਨੂੰ ਇਹਨਾਂ ਦੀ ਖੋਟੀ ਨੀਅਤ, ਇਹਨਾਂ ਦੀਆਂ ਕਪਟ ਚਾਲਾਂ ਅਤੇ ਕਥਿਤ ਅਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਕੀਤੇ ਵਾਅਦਿਆਂ, ਪੰਜਾਬੀ ਸੂਬੇ ਲਈ ਲੜੇ ਗਏ ਅੰਦੋਲਨਾਂ, ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿੱਚੋਂ ਬਾਹਰ ਰੱਖਣ ਦੀ ਸੋਚੀ ਸਮਝੀ ਸਾਜ਼ਿਸ਼, ਦਰਿਆਈ ਪਾਣੀਆਂ ਦੀ ਵੰਡ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਵਿੱਚ ਦਖ਼ਲ ਅੰਦਾਜ਼ੀ ਅਤੇ ਹੋਰ ਅਨੇਕਾਂ ਕਿਸਮ ਦੇ ਧ੍ਰੋਹਾਂ ਦੇ ਵਿਸਥਾਰ ਵਿੱਚ ਅਸੀਂ ਨਹੀਂ ਜਾਣਾ ਚਾਹੁੰਦੇ। ਅਸੀਂ ਤਾਂ ਉਸ ਕਹਿਰ ਦੀ ਗੱਲ ਕਰਦੇ ਹਾਂ, ਜੋ ਜੂਨ 1984 ਵਿੱਚ ਸਾਡੇ ਉੱਤੇ ਢੱਠਾ ਅਤੇ ਫਿਰਕਾਪ੍ਰਸਤ ਸਰਕਾਰ ਦੀਆਂ ਫ਼ੌਜਾਂ ਨੇ ਟੈਂਕਾਂ, ਤੋਪਾਂ ਨਾਲ ਲੈਸ ਹੋ ਕੇ ਸਾਡੇ ਪਵਿੱਤਰ ਹਰਿਮੰਦਰ ਸਾਹਿਬ ਉੱਪਰ ਧਾਵਾ ਬੋਲ ਦਿੱਤਾ।

ਸਿਰਫ਼ ਇਸ ਘਟਨਾ ਨੇ ਹੀ ਸਾਨੂੰ ਹਿਰਦੇ ਦੀਆਂ ਧੁਰ ਗਹਿਰਾਈਆਂ ਤਕ ਝੰਜੋੜ ਕੇ ਰੱਖ ਦਿੱਤਾ। ਕਈ ਦਹਾਕਿਆਂ ਤੋਂ ਸਾਡੇ ਮਨ ਉੱਤੇ ਹਿੰਦੂ-ਫਿਰਕਾਪ੍ਰਸਤੀ ਬਾਰੇ ਛਾਈ ਹੋਈ ਧੁੰਦ ਸਾਫ਼ ਹੋ ਗਈ। ਜਿੱਥੇ ਇਹ ਸਾਕਾ ਸਾਡੇ ਲਈ ਅਤਿਅੰਤ ਦੁੱਖਦਾਈ ਸੀ, ਓਥੇ ਸਾਨੂੰ ਇਹ ਵੀ ਮਹਿਸੂਸ ਹੋਇਆ ਕਿ ਅਸੀਂ ਭਟਕੇ ਹੋਏ ਹਾਂ। ਸ਼ਾਇਦ ਇਹ ਪਹਿਲੀ ਵਾਰ ਸੀ, ਜਦੋਂ ਸਾਰੀ ਕੌਮ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਵਾਰ-ਵਾਰ ਦੁਹਰਾਏ ਸ਼ਬਦਾਂ ਦੇ ਅਰਥ ਚੰਗੀ ਤਰ੍ਹਾਂ ਸਮਝ ਆਏ ਕਿ "ਸਿੱਖ ਭਾਰਤ ਵਿੱਚ ਗ਼ੁਲਾਮ ਹਨ ਅਤੇ ਅਸੀਂ ਇਹ ਗ਼ੁਲਾਮੀ ਗਲੋਂ ਲਾਹੁਣੀ ਹੈ...।" ਸਿੱਖ ਵਿਰੋਧੀ ਕਤਲੇਆਮ ਅਤੇ ਨਿਰਪੱਖਤਾ ਦੇ ਝੂਠੇ ਮੁਕਾਬਲਿਆਂ ਨੇ ਹਰ ਇੱਕ ਸਿੱਖ ਨੂੰ ਇਹ ਅਹਿਸਾਸ ਕਰਵਾ ਦਿੱਤਾ ਹੈ ਕਿ ਇੱਥੇ ਉਸ ਦੀ ਕੀ ਥਾਂ ਹੈ।





ਸਾਨੂੰ ਸਿਰਦਾਰ ਕਪੂਰ ਸਿੰਘ ਜੀ ਦੇ ਇਹ ਸ਼ਬਦ ਯਾਦ ਹਨ ਕਿ 'ਸਿੱਖ ਜਾਂ ਤਾਂ ਅਜ਼ਾਦ ਹੁੰਦਾ ਹੈ ਜਾਂ ਫਿਰ ਬਾਗੀ, ਵਿੱਚ ਵਿਚਾਲੇ ਇਹੋ ਜਿਹੀ ਕੋਈ ਸਥਿਤੀ ਨਹੀਂ, ਜਿਸ ਵਿੱਚ ਖ਼ਾਲਸਾ ਚੈਨ ਨਾਲ ਵਿਚਰ ਸਕਦਾ ਹੋਵੇ। ਉਹ ਕੇਵਲ ਅਕਾਲ ਪੁਰਖ ਦੀ ਅਧੀਨਗੀ ਨੂੰ ਹੀ ਸਵੀਕਾਰਦਾ ਹੈ ਤੇ ਕੇਵਲ ਉਸ ਅੱਗੇ ਹੀ ਜਵਾਬਦੇਹ ਹੈ'।

ਸਿੱਖ ਪੰਥ ਵਿੱਚ ਅਕਾਲ ਪੁਰਖ ਦੀ ਮਰਜ਼ੀ ਪੰਥ ਦੀ ਸਮੂਹਿਕ ਸੋਚ ਦੇ ਰੂਪ ਵਿੱਚ ਗੁਰਮਤਿ ਰਾਹੀਂ ਰੂਪਮਾਨ ਹੁੰਦੀ ਹੈ। ਪਰ ਜੇਕਰ ਹਾਲਾਤਾਂ ਵੱਸ ਕੋਈ ਸਮਾਜਿਕ ਜਾਂ ਰਾਜਸੀ ਤਾਕਤ ਉਸ ਉੱਤੇ ਗ਼ਾਲਬ ਹੋਣਾ ਚਾਹੇ ਜਾਂ ਹੋ ਜਾਵੇ ਤਾਂ ਅਜਿਹੀ ਹਾਲਤ ਵਿੱਚ ਖ਼ਾਲਸੇ ਦੀ ਭੂਮਿਕਾ ਇੱਕ 'ਬਾਗੀ' ਵਾਲੀ ਹੁੰਦੀ ਹੈ। ਅਜਿਹਾ ਕੋਈ ਵਿਧਾਨ ਜਾਂ ਸੰਵਿਧਾਨ, ਜਿਸ ਵਿੱਚ ਖ਼ਾਲਸੇ ਦੀ ਮਰਜ਼ੀ ਪੂਰੀ ਤਰ੍ਹਾਂ ਰੂਪਮਾਨ ਨਹੀਂ ਹੁੰਦੀ, ਸਿੱਖ ਉਸ ਵਿਧਾਨ ਅਤੇ ਸੰਵਿਧਾਨ ਨੂੰ ਖ਼ਾਲਸੇ ਦੀ ਮਰਜ਼ੀ ਪੂਰੀ ਤਰ੍ਹਾਂ ਰੂਪਮਾਨ ਨਹੀਂ ਹੁੰਦੀ, ਸਿੱਖ ਉਸ ਵਿਧਾਨ ਅਤੇ ਸੰਵਿਧਾਨ ਨੂੰ ਘੜੀ-ਮੁੜੀ, ਹਰ ਮੋੜ ਉੱਤੇ, ਹਰ ਢੰਗ ਤਰੀਕੇ ਨਾਲ ਅਤੇ ਲਗਾਤਾਰ ਹੀ ਵੰਗਾਰਦਾ ਹੈ ਅਤੇ ਲੋੜ ਪੈਣ ਉੱਤੇ ਮੈਦਾਨੇ ਜੰਗ ਵਿੱਚ ਵੀ ਨਿੱਤਰਦਾ ਹੈ।

ਖ਼ਾਲਸਾ ਅਕਾਲ ਪੁਰਖ ਦੀ ਫ਼ੌਜ ਦਾ ਇੱਕ ਵਫ਼ਾਦਾਰ ਸਿਪਾਹੀ ਹੈ। ਉਸ ਨੇ ਅਜਿਹੀ ਹਰ ਸਮਾਜਿਕ ਅਤੇ ਰਾਜਸੀ ਬਣਤਰ ਨਾਲ ਟੱਕਰ ਲੈਣੀ ਹੁੰਦੀ ਹੈ, ਜਿਸ ਵਿੱਚ ਅਕਾਲ ਪੁਰਖ ਦੀ ਮਰਜ਼ੀ ਪ੍ਰਕਾਸ਼ਮਾਨ ਨਹੀਂ ਹੁੰਦੀ। ਮੌਜੂਦਾ ਹਾਲਾਤ ਵਿੱਚ ਜੁਝਾਰੂ ਜਥੇਬੰਦੀਆਂ ਦਾ ਭਾਰਤੀ ਸੰਵਿਧਾਨ ਅਤੇ ਬਹੁਗਿਣਤੀ ਦੀ ਹਿੰਦੂ ਲੀਡਰਸ਼ਿਪ ਵਿਰੁੱਧ ਐਲਾਨ-ਏ-ਜੰਗ ਪੰਥ ਦੀ ਉਪਰੋਕਤ ਇਤਿਹਾਸਕ ਸੋਚ ਪ੍ਰਵਾਹ ਦਾ ਹੀ ਪ੍ਰਗਟਾਵਾ ਹੈ।

ਪਿਛਲੇ ਪੰਜ ਸੌ ਸਾਲਾਂ ਦੇ ਤਜਰਬੇ ਨੇ ਸਿੱਖਾਂ ਨੂੰ ਅਹਿਸਾਸ ਕਰਾ ਦਿੱਤਾ ਹੈ ਕਿ ਧਾਰਮਿਕ ਰਹਿਣ ਲਈ ਅਤੇ ਧਾਰਮਿਕ ਸਿੱਖਿਆਵਾਂ ਨੂੰ ਫੈਲਾਉਣ ਲਈ ਸਾਨੂੰ ਧਰਤੀ ਦੇ ਇੱਕ ਅਜਿਹੇ ਹਿੱਸੇ ਦੀ ਜ਼ਰੂਰਤ ਹੈ, ਜਿੱਥੇ ਸਾਡੀਆਂ ਜੜ੍ਹਾਂ ਫੈਲ ਸਕਣ ਅਤੇ ਜੋ ਸਿੱਖ ਸਿਧਾਂਤਾਂ ਦੇ ਪ੍ਰਸਾਰ ਦਾ ਕੇਂਦਰ ਬਣ ਸਕੇ।

ਸਾਰਿਆਂ ਨੂੰ ਪਤਾ ਹੈ ਕਿ 1947 ਤੋਂ ਪਹਿਲਾਂ ਅਤੇ ਬਾਅਦ ਵਿੱਚ ਧਰਮ ਯੁੱਧ ਮੋਰਚੇ ਤਕ ਅਸੀਂ ਸ਼ਾਂਤਮਈ ਸੰਘਰਸ਼ ਦੀਆਂ ਉਹ ਸਿਖਰਾਂ ਛੂਹੀਆਂ ਹਨ, ਜੋ ਸਮੁੱਚੀ ਮਨੁੱਖਤਾ ਦੀਆਂ ਕਦਰਾਂ-ਕੀਮਤਾਂ ਦੇ ਇਤਿਹਾਸ ਦਾ ਇੱਕ ਸੁਨਹਿਰੀ ਅੰਗ ਹਨ; ਪਰ ਜਦੋਂ ਕੋਈ ਜ਼ਾਲਮ ਸੱਤਾ ਦੇ ਨਸ਼ੇ ਵਿੱਚ ਅੰਨ੍ਹਾ ਤੇ ਬੋਲਾ ਹੋ ਜਾਂਦਾ ਹੈ, ਉਸ ਵਕਤ ਸੰਘਰਸ਼ ਜ਼ਰੂਰੀ ਅਤੇ ਪਵਿੱਤਰ ਹੋ ਜਾਂਦਾ ਹੈ। ਖ਼ਾਲਸਾ ਸੰਘਰਸ਼ ਓਦੋਂ ਹੀ ਕਰਦਾ ਹੈ, ਜਦੋਂ ਹੋਰ ਹੀਲੇ ਨਿਸਫ਼ਲ ਹੋ ਜਾਂਦੇ ਹਨ। ਜਿਵੇਂ ਦਸਵੇਂ ਪਾਤਸ਼ਾਹ ਜੀ ਦਾ ਫ਼ੁਰਮਾਣ ਹੈ:

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ॥
ਹਲਾਲ ਅਸਤ ਬੁਰਦਨ-ਬ-ਸ਼ਮਸ਼ੀਰ ਇ ਦਸਤ॥

ਇਹ ਪਵਿੱਤਰ ਸੰਘਰਸ਼ ਸੁੱਤੀਆਂ ਕੌਮਾਂ ਨੂੰ ਜਗਾਉਂਦਾ ਹੈ ਅਤੇ ਉਹਨਾਂ ਨੂੰ ਦੁਸ਼ਮਣ ਵਿਰੁੱਧ ਜਥੇਬੰਦ ਕਰਦਾ ਹੈ, ਜਿਸ ਵਿੱਚ ਹੀ ਵਿਚਾਰਾਂ ਦਾ ਪ੍ਰਵਾਹ ਚੱਲਦਾ ਹੈ। ਅੱਜ ਖ਼ਾਲਸਾ ਪੰਥ ਦੇ ਸਾਮ੍ਹਣੇ ਵਿਚਾਰਾਂ ਦਾ ਨੁਕਤਾ ਇਹ ਨਹੀਂ ਕਿ ਘਾਤਕ ਸੰਘਰਸ਼ ਲੜਿਆ ਜਾਵੇ ਜਾਂ ਸ਼ਾਂਤਮਈ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਪਸ਼ਟ ਸੰਕੇਤ ਕਰਦੇ ਹਨ:

ਸ੍ਰੀ ਮੁਖ ਭਇਓ ਗਰੀਬ ਨਿਵਾਜ, ਸ਼ਸਤ੍ਰਨ ਕੇ ਅਧੀਨ ਹੈ ਰਾਜ॥



ਸਗੋਂ ਸਾਡੀ ਵਿਚਾਰ ਸ਼ਕਤੀ ਇਸ ਨੁਕਤੇ ਉੱਤੇ ਕੇਂਦਰਿਤ ਹੋਣੀ ਚਾਹੀਦੀ ਹੈ ਕਿ ਖਾੜਕੂ ਸੰਘਰਸ਼ ਵੱਡੇ ਅਸੂਲਾਂ ਅਤੇ ਇਲਾਹੀ ਕੀਮਤਾਂ ਅਧੀਨ ਹੀ ਲੜੇ ਜਾਣ ਅਤੇ ਤਲਵਾਰ ਦੁੱਖ ਦੇਣ ਲਈ ਨਹੀਂ, ਸਗੋਂ ਸੁਖ ਲਿਆਉਣ ਲਈ ਉਠਾਉਣੀ ਚਾਹੀਦੀ ਹੈ। ਬੰਦੂਕ ਦੀ ਨਾਲ਼ੀ ਸਦਾ ਹੀ ਫਲਸਫੇ ਦੇ ਅਧੀਨ ਚਾਹੀਦੀ ਹੈ ਨਾ ਕਿ ਉਲਟ। ਇਸ ਸਫਰ ਦੇ ਪਾਂਧੀਆਂ ਲਈ ਇਹ ਜ਼ਰੂਰੀ ਹੈ ਕਿ ਉਹਨਾਂ ਦਾ ਵਿਅਕਤੀਤਵ ਬਹੁਤ ਉੱਚਾ ਹੋਵੇ। ਕਿਸੇ ਦੁਸ਼ਟ ਦੋਖੀ ਨੂੰ ਸੋਧਣ ਦਾ ਹੱਕ ਉਸ ਗੁਰਮੁਖ ਨੂੰ ਹੀ ਹੈ, ਜਿਸ ਦਾ ਆਪਣਾ ਜੀਵਨ ਇਖਲਾਕ ਉਸ ਦੁਸ਼ਟ ਤੋਂ ਬਹੁਤ ਉੱਚਾ ਹੋਵੇ। ਇਹਨਾਂ ਲੀਹਾਂ 'ਤੇ ਤੁਰਿਆਂ ਹੀ ਸਾਡੇ 'ਤੇ ਸਤਿਗੁਰਾਂ ਨੇ ਮੇਹਰ ਕਰਨੀ ਹੈ। ਸਾਡਾ ਆਪਣਾ ਕੋਈ ਤਾਣ ਨਹੀਂ। ਸਾਨੂੰ ਤਾਣ ਅਤੇ ਸ਼ਕਤੀ ਅਕਾਲ ਪੁਰਖ ਨੇ ਓਦੋਂ ਹੀ ਬਖਸ਼ਣੀ ਹੈ, ਜੇ ਅਸੀਂ ਰੱਬੀ ਅਸੂਲਾਂ ਵਿੱਚ ਰਹਾਂਗੇ। ਜੰਗ ਅਤੇ ਸ਼ਸਤਰ ਦਾ ਸਿੱਖਾਂ ਨਾਲ ਡੂੰਘਾ ਰਿਸ਼ਤਾ ਹੈ। ਜੰਗ ਅਤੇ ਸ਼ਸਤਰ ਤੋਂ ਮੁਨਕਰ ਹੋਣ ਵਾਲਾ ਸਿੱਖ ਭਟਕ ਚੁੱਕਿਆ ਹੈ।

ਬਾਕੀ ਖਾਲਸਾ ਵੀਰ ਜੀ, ਤੁਸੀਂ ਬਾਬਾ ਠਾਕੁਰ ਸਿੰਘ ਜੀ ਦੇ ਹੁਕਮ ਬਾਰੇ ਲਿਖਿਆ ਹੈ, ਉਹਨਾਂ ਦਾ ਹੁਕਮ ਤਾਂ ਹੁਣ ਆਖਰੀ ਸੁਆਸਾਂ ਤਕ ਨਿਭੇਗਾ। ਸਾਨੂੰ ਤਾਂ ਖੁਸ਼ੀ ਹੈ ਕਿ ਬਾਬਾ ਜੀ ਹੁਰਾਂ ਸਾਨੂੰ ਪਾਠ ਕਰਨ ਦਾ ਹੁਕਮ ਕੀਤਾ। ਨਾਮ ਜਪਣਾ ਸਾਡਾ ਪਹਿਲਾ ਕਦਮ ਹੈ। ਆਪ ਜਪ ਕੇ ਹੋਰਨਾਂ ਨੂੰ ਜਪਾਉਣਾ ਇਹ ਗੁਰੂ ਦਾ ਹੁਕਮ ਹੈ, ਹੁਕਮ ਸਮਝ ਕੇ ਕਾਰ ਕਰਨੀ ਮੁਕਤ ਰੂਪ ਹੈ। ਭਲਾ ਕਰਨਾ ਸਿੱਖ ਦਾ ਸੁਭਾਅ ਹੈ, ਇਹ ਵੀ ਹੁਕਮ ਸਮਝ ਕੇ ਕਰਨਾ ਹੈ। ਜੋ ਦੁੱਖ-ਸੁਖ ਆਉਣ ਇਹ ਵੀ ਹੁਕਮ ਸਮਝਦੇ ਹਨ।

ਅਮਰੀਕਾ ਤੋਂ ਬੇਪਰਵਾਏ ਭੈਣ ਜੀ, ਕੈਨੇਡਾ ਤੋਂ ਖਾਲਸਾ ਭੈਣ ਜੀ ਤੇ ਇੰਗਲੈਂਡ ਤੋਂ ਵੀਰ ਮਨਜੀਤ ਸਿੰਘ ਤੇ ਰਜਿੰਦਰ ਸਿੰਘ ਵੀਰਾਂ ਦੀਆਂ ਚਿੱਠੀਆਂ ਆਈਆਂ ਹਨ। ਵੀਰਾਂ ਦੀ ਜੇਲ੍ਹ ਬਦਲੀ ਕਰ ਦਿੱਤੀ ਹੈ, ਅਸੀਂ ਤੁਹਾਨੂੰ ਵੀਰਾਂ ਦਾ ਐਡਰੈੱਸ ਭੇਜਾਂਗੇ। ਸਾਰੇ ਚੜ੍ਹਦੀਆਂ ਕਲਾ 'ਚ ਹਨ। ਆਪ ਸਭ ਨੂੰ ਬਹੁਤ ਯਾਦ ਕਰਦੇ ਹਨ ਤੇ ਫਤਹਿ ਵੀ ਬੁਲਾਉਂਦੇ ਹਨ।

ਪਿਤਾ ਜੀ ਹੁਰਾਂ ਦਾ ਕੀ ਹਾਲ ਹੈ? ਜਦੋਂ ਮੁਲਾਕਾਤ 'ਤੇ ਆਉਣਾ ਹੋਵੇ, ਪਹਿਲਾਂ ਤਾਰ ਕਰ ਦੇਣੀ।

ਕਹਿਣ ਲਿਖਣ ਵਿੱਚ ਕੋਈ ਗਲਤੀ ਹੋ ਗਈ ਹੋਵੇ ਤਾਂ ਆਪਣੇ ਜਾਣ ਕੇ ਮਾਫ਼ ਕਰਨਾ। ਅਖੀਰ ਫਿਰ ਇੱਕ ਵਾਰ ਫ਼ਤਹਿ ਗਜਾਓ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫ਼ਤਹਿ ॥

ਗੁਰੂ ਪੰਥ ਦੇ ਦਾਸ<br>ਹਰਜਿੰਦਰ ਸਿੰਘ<br>ਸੁਖਦੇਵ ਸਿੰਘ

[illegible]





# ਪੂਨਾ ਜੇਲ੍ਹ ਤੋਂ ਭਾਈ ਜਿੰਦੇ ਦਾ ਖ਼ਤ ਆਪਣੀ ਮਾਤਾ ਦੇ ਨਾਂ

(ਇਸੇ ਖ਼ਤ 'ਚ ਭਾਈ ਜਿੰਦੇ ਭਾਈ ਜਿੰਦੇ ਨੇ ਆਪਣੀ ਕੁਰਬਾਨੀਆਂ ਭਰੇ ਇਤਿਹਾਸ ਦੀ ਗਾਥਾ ਆਪਣੀ ਮਾਤਾ ਜੀ ਦਾ ਹੌਸਲਾ ਵਧਾਉਣ ਲਈ ਬਿਆਨ ਕੀਤੀ ਹੈ : ਸੰਪਾਦਕ)

ਜਦੋਂ ਆਹਮੋ-ਸਾਹਮਣੇ ਮੁਕਾਬਲੇ ਦੀਆਂ ਲੜਾਈਆਂ ਵਿੱਚ ਮੁਸਲਿਮ ਫੌਜਾਂ ਸਿੰਘਾਂ ਦਾ ਕੁਝ ਵਿਗਾੜ ਨਾ ਸਕੀਆਂ, ਤਾਂ ਫਿਰ ਮੁਸਲਿਮ ਹਾਕਮਾਂ ਨੇ ਖੋਟੀਆਂ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ। ਇਹ ਤਕਰੀਬਨ ਸੰਮਤ 1810 ਜਾਂ 11 ਦੀ ਗੱਲ ਹੈ। ਸਿੰਘਾਂ ਦੇ ਅਰਾਮ ਨਾਲ ਰਹਿ ਰਹੇ ਬਾਲ-ਬੱਚਿਆਂ ਨੂੰ ਫੜਨਾ ਸ਼ੁਰੂ ਕਰ ਦਿੱਤਾ।

ਮੁਸਲਮਾਨ ਫ਼ੌਜਾਂ ਸਿੰਘਾਂ ਦੇ ਘਰ ਲੁੱਟ ਲੈਣ, ਬਾਲ ਬੱਚਿਆਂ ਨੂੰ ਫੜ ਲੈਣ ਤੇ ਘਰਾਂ ਨੂੰ ਢਾਹ ਦੇਣ। ਇਸ ਭਾਰੇ ਜ਼ੁਲਮ ਨਾਲ ਦੇਸ਼ ਵਿੱਚ ਹਾਹਾਕਾਰ ਮੱਚ ਗਈ। ਕਈ ਸਿੰਘਣੀਆਂ ਤਾਂ ਫ਼ੌਜੀਆਂ ਨਾਲ ਮੁਕਾਬਲਾ ਕਰਦੀਆਂ ਰਸਤੇ ਵਿੱਚ ਹੀ ਸ਼ਹੀਦ ਹੋ ਜਾਂਦੀਆਂ ਤੇ ਕਈ ਵਿਚਾਰੀਆਂ ਫੜੀਆਂ ਲਾਹੌਰ ਪੁੱਜਣ ਲੱਗੀਆਂ।

ਲਾਹੌਰ, ਜਿੱਥੇ ਅੱਜ-ਕੱਲ੍ਹ ਸਿੰਘਣੀਆਂ ਦਾ ਸੀਸ-ਗੰਜ ਹੈ, ਇੱਥੇ ਭੋਰਿਆਂ ਵਿੱਚ ਸਭ ਸਿੰਘਣੀਆਂ ਨੂੰ ਡੱਕ ਦਿੱਤਾ ਗਿਆ। ਕਈ ਦਿਨ ਖਾਣ ਲਈ ਕੁਝ ਵੀ ਨਾ ਦਿੱਤਾ ਗਿਆ। ਨਿੱਕੇ-ਨਿੱਕੇ ਬੱਚੇ ਦੁੱਧ ਪੀਣ ਵਾਲੇ, ਰੋ-ਰੋ ਮਾਂਵਾਂ ਨੂੰ ਚੰਬੜਨ, ਪਰ ਮਾਂਵਾਂ ਜੇ ਕੁਝ ਖਾਣ ਤਾਂ ਹੀ ਉਹਨਾਂ ਨੂੰ ਦੁੱਧ ਆਵੇ। ਬੱਚਿਆਂ ਵਿਚਾਰਿਆਂ ਨੂੰ ਉਹ ਦੁੱਧ ਕਿੱਥੋਂ ਪਿਆਉਣ? ਪਰ ਇਹ ਮਹਾਨ ਸਿੰਘਣੀਆਂ ਫਿਰ ਵੀ ਸਬਰ-ਸ਼ੁਕਰ ਦੇ ਘੇਰੇ ਵਿੱਚੋਂ ਬਾਹਰ ਨਹੀਂ ਨਿਕਲਦੀਆਂ ਸਨ। ਬੱਚਿਆਂ ਨੂੰ ਬਾਣੀ ਦੇ ਪਾਠ ਨਾਲ ਲੋਰੀਆਂ ਦੇ ਕੇ ਚੁੱਪ ਕਰਵਾਉਂਦੀਆਂ ਸਨ। ਚੱਕੀ ਪੀਹਣ ਲਈ ਮਿਲਦੀ ਹੈ ਤਾਂ ਸਵਾ-ਸਵਾ ਮਣ ਦਾਣੇ ਪੀਹਣ ਦਾ ਹੁਕਮ ਮਿਲਦਾ ਹੈ। ਕਈ-ਕਈ ਦਿਨਾਂ ਪਿੱਛੋਂ ਅੱਧੀ-ਅੱਧੀ ਰੋਟੀ ਤੇ ਪਾਣੀ ਦਾ ਪਿਆਲਾ ਸਭ ਨੂੰ ਪੀਣ ਲਈ ਮਿਲਦਾ। ਸਤਿਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਦਿਆਂ ਪਰਸੰਗਾਂ ਨੂੰ ਯਾਦ ਕਰ-ਕਰ ਕੇ ਉਹ ਜੀਵਨ ਦੇ ਪਲ ਬਿਤਾਉਂਦੀਆਂ। ਆਪਣੇ ਦੁੱਖਾਂ ਅਤੇ ਤਕਲੀਫ਼ਾਂ ਨੂੰ ਸਬਰ ਸ਼ੁਕਰ ਦੀਆਂ ਠੋਕਰਾਂ ਨਾਲ ਦੂਰ ਕਰਨ ਦਾ ਯਤਨ ਕਰਦੀਆਂ।

ਜਦ ਕਈ ਮਹੀਨੇ ਇਸੇ ਤਰ੍ਹਾਂ ਹੀ ਭੁੱਖੀਆਂ-ਤਿਹਾਈਆਂ ਨੂੰ ਬੀਤ ਗਏ, ਪਰ ਸਿਦਕ ਨਾ ਹਾਰੀਆਂ ਤਾਂ ਇੱਕ ਦਿਨ ਮੀਰ ਮੰਨੂ ਨੇ ਖੁਦ ਆ ਕੇ ਸਿੰਘਣੀਆਂ ਨੂੰ ਆਖਿਆ- "ਜਿਨ੍ਹਾਂ ਸਿੰਘਾਂ ਪਿੱਛੇ ਤੁਸੀਂ ਆਪਣੀ ਜਵਾਨੀ ਨੂੰ ਬਰਬਾਦ ਕਰ ਰਹੀਆਂ ਹੋ, ਉਹਨਾਂ ਨੇ ਤੁਹਾਨੂੰ ਕੀ ਸੁਖ ਦੇਣਾ ਹੈ? ਉਹ ਤਾਂ ਆਪ ਜੰਗਲਾਂ ਵਿੱਚ ਰੁਲਦੇ-ਫਿਰਦੇ ਨੇ...।"

ਸਿੰਘਣੀਆਂ ਨੇ ਕਿਹਾ, "ਸੂਬਿਆ! ਤੈਨੂੰ ਭੁਲੇਖਾ ਹੈ, ਅਸੀਂ ਸੁਖਾਂ ਲਈ ਨਹੀਂ ਸਿੱਖੀ ਧਾਰਨ ਕੀਤੀ...ਅਸੀਂ ਤਾਂ ਸ੍ਰੀ ਕਲਗੀਧਰ ਜੀ ਦੇ ਅੰਮ੍ਰਿਤ ਪੀਤੇ ਦਾ ਸਦਕਾ ਇਹ ਸੰਘਰਸ਼ ਕਰ ਰਹੀਆਂ ਹਾਂ, ਤੇ ਇਹ ਜਿਸ ਨੂੰ ਤੂੰ ਦੁੱਖ ਤੇ ਤਕਲੀਫ਼ਾਂ ਕਹਿ-ਕਹਿ ਕੇ ਸਾਨੂੰ ਡੁਲਾਉਣ ਲਈ ਜ਼ੋਰ ਲਾਉਂਦਾ ਏਂ, ਇਹ ਤਾਂ ਸਾਡੇ ਧਰਮ ਨੂੰ ਪੱਕਿਆਂ ਕਰ ਰਹੇ ਹਨ। ਸਿੱਖੀ ਦੀ ਤਾਂ ਪ੍ਰੀਖਿਆ ਹੀ ਦੁੱਖ ਵਿੱਚ ਏ। ਜਿਸ ਇਸਲਾਮ ਲਈ ਤੂੰ ਕਹਿਨਾ ਏਂ, ਇਹ ਸਾਨੂੰ ਮਨਜ਼ੂਰ ਨਹੀਂ। ਜਾਨ ਭਾਵੇਂ ਰਹੇ ਜਾਂ ਨਾ ਰਹੇ, ਇਸ ਦੀ ਸਾਨੂੰ ਪਰਵਾਹ ਨਹੀਂ। ਸਿੱਖੀ ਤਾਂ ਅਸਾਂ ਪਹਿਲਾਂ ਹੀ ਸਿਰ ਦੇ ਕੇ ਲਈ ਹੈ, ਜਦੋਂ ਅੰਮ੍ਰਿਤ ਛਕਿਆ ਸੀ। ਇਹ ਸਿਰ ਗੁਰੂ ਦਾ ਹੈ, ਇਹ ਤਾਂ ਸਿੱਖੀ ਲਈ ਹੀ ਲੱਗੇਗਾ। ਜੀਵਨ ਦੇ ਸੁਖਾਂ ਲਈ ਇਹ ਸਤਿਗੁਰੂ ਜੀ ਵੱਲੋਂ ਬੇਮੁੱਖ ਨਹੀਂ ਹੋਵੇਗਾ।"



ਇਹ ਸੁਣ ਕੇ ਜ਼ਾਲਮ ਮੀਰ ਮੰਨੂ ਨੇ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਇਹਨਾਂ ਸਭਨਾਂ ਦੇ ਬੱਚੇ ਖੋਹ ਲਉ ਤੇ ਇਹਨਾਂ ਦੇ ਸਾਮ੍ਹਣੇ ਹੀ ਟੁਕੜੇ-ਟੁਕੜੇ ਕਰ ਦਿਓ। ਵੇਖਦਾ ਹਾਂ ਕਿ ਕਿਵੇਂ ਮੇਰਾ ਇਹ ਹੁਕਮ ਨਹੀਂ ਮੰਨਦੀਆਂ ?

ਬਸ ਫਿਰ ਕੀ ਸੀ, ਜ਼ਾਲਮਾਂ ਨੇ ਬੱਚੇ ਖੋਹ ਲਏ। ਰੋਂਦੇ-ਚਿਲਾਂਦੇ ਬੱਚੇ, ਜਿਵੇਂ ਜੀਅ ਆਇਆ, ਕੋਹ-ਕੋਹ ਕੇ ਮਾਰ ਦਿੱਤੇ ਗਏ। ਕੋਈ ਨੇਜ਼ਿਆਂ 'ਤੇ ਟੰਗ-ਟੰਗ ਕੇ, ਕੋਈ ਤਲਵਾਰਾਂ ਨਾਲ।

ਪਰ ਕੌਣ ਸੀ ਮੰਨੂ ਤੇ ਕੀ ਸਨ ਇਹ ਜ਼ੁਲਮ, ਜੋ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਸਤਿਗੁਰਾਂ ਦੇ ਉਪਦੇਸ਼ ਨੂੰ ਮੰਨਣ ਵਾਲੀਆਂ ਭਾਵ ਚਿੱਤ ਵਿੱਚ ਧਾਰਨ ਵਾਲੀਆਂ ਮਾਈਆਂ ਨੂੰ ਡੁਲਾ ਸਕਦਾ? ਜਿਨ੍ਹਾਂ ਨੇ ਪੁੱਤਰਾਂ ਨੂੰ ਪਹਿਲਾਂ ਹੀ ਆਪਣੇ ਨਹੀਂ ਸਮਝਿਆ। ਸਤਿਗੁਰਾਂ ਦੀ ਅਮਾਨਤ ਜਾਣ ਕੇ ਹਰ ਵੇਲੇ ਚਿੱਤ ਵਿੱਚ- 'ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥' ਲਈ ਤਿਆਰ ਰਹਿੰਦੀਆਂ ਸਨ। ਧੰਨ ਸਨ ਉਹ ਮਾਂਵਾਂ, ਜੋ ਸਾਮ੍ਹਣੇ ਬੱਚਿਆਂ ਨੂੰ ਮਰਦਿਆਂ ਵੇਖ, 'ਧੰਨ ਸਤਿਗੁਰੂ ! ਧੰਨ ਵਾਹਿਗੁਰੂ !!' ਆਖ ਰਹੀਆਂ ਸਨ ਤੇ ਇ[illegible] ਆਖ ਰਹੀਆਂ ਸਨ- "ਹੇ ਸੱਚੇ ਪਾਤਸ਼ਾਹ! ਇਹ ਵੀ ਚੰਗਾ ਹੋਇਆ, ਜੋ ਸਾਡੇ ਬੱਚੇ ਸਿੱਖੀ ਲਈ ਸ਼ਹੀਦ ਹੋ ਰਹੇ ਹਨ। ਕਿਤੇ ਵੱਡੇ ਹੋ ਕੇ ਧਰਮ ਹੀ ਨਾ ਹਾਰ ਜਾਂਦੇ। ਸੋ ਸ਼ੁਕਰ ਹੈ ਤੇਰਾ ਸਤਿਗੁਰੂ ਜੀ, ਤੁਸੀਂ ਜ਼ਾਲਮਾਂ ਨੂੰ ਪਾਪ ਕਰਨ ਤੋਂ ਨਹੀਂ ਰੋਕਿਆ ਤੇ ਸਾਡੀ ਕੁੱਖ ਨੂੰ ਦਾਗ ਨਹੀਂ ਲੱਗਣ ਦਿੱਤਾ।"

ਜ਼ਾਲਮ ਏਨਾ ਜ਼ੁਲਮ ਕਰ ਕੇ ਵੀ ਨਾ ਪਸੀਜਿਆ। ਬੱਚਿਆਂ ਦੇ ਟੋਟੇ ਚੁੱਕ ਕੇ ਹਾਰ ਪਰੋ-ਪਰੋ ਕੇ ਸਿੰਘਣੀਆਂ ਦੇ ਗਲਾਂ ਵਿੱਚ ਪਾ ਕੇ ਕਹਿਣ ਲੱਗਾ- "ਅਜੇ ਵੀ ਵੇਲਾ ਹੈ ਕਿ ਮੇਰਾ ਕਿਹਾ ਮੰਨ ਕੇ ਇਸਲਾਮ ਕਬੂਲ ਕਰ ਲਓ...।"

ਉਸ ਨੇ ਸਿੰਘਣੀਆਂ ਨੂੰ ਸੁਖਾਂ ਦੇ ਲਾਲਚ ਵੀ ਦਿੱਤੇ, ਪਰ ਸਿੰਘਣੀਆਂ ਨੇ ਕਿਹਾ- "ਏ ਜ਼ਾਲਮਾ! ਦੋਜ਼ਖਾਂ ਦੀ ਅੱਗ ਤੁਹਾਡੇ ਵਰਗੇ ਪਾਪੀਆਂ ਨੂੰ ਸਾੜਨ ਲਈ ਹੀ ਤਾਂ ਲਟ-ਲਟ ਬਲ ਰਹੀ ਹੈ...ਤੂੰ ਹੋਰ ਵੀ ਜੇ ਜ਼ੁਲਮ ਕਰਨਾ ਹੈ, ਬੇਸ਼ੱਕ ਰੱਜ ਕੇ ਕਰ ਲੈ, ਪਰ ਇਹ ਆਸ ਛੱਡ ਦੇਹ ਕਿ ਅਸੀਂ ਮੁਸਲਮਾਨਣੀਆਂ ਬਣ ਜਾਵਾਂਗੀਆਂ....ਭਾਵੇਂ ਕੁਝ ਵੀ ਹੋਵੇ ਤੇ ਸਾਡੇ ਟੋਟੇ-ਟੋਟੇ ਕਿਉਂ ਨਾ ਹੋ ਜਾਣ...ਅਸੀਂ ਧਰਮ ਨਹੀਂ ਛੱਡਾਂਗੀਆਂ....।"

ਇਹ ਸੁਣ ਕੇ ਮੰਨੂ ਨੇ ਸਿੰਘਣੀਆਂ ਨੂੰ ਕੋਰੜੇ ਮਰਵਾ-ਮਰਵਾ ਕੇ ਨਿਢਾਲ ਕਰ ਦਿੱਤਾ, ਪਰ ਕਿਸੇ ਸਿੰਘਣੀ ਨੇ ਉਸ ਦੀ ਗੱਲ ਨਾ ਮੰਨੀ। ਭਾਵੇਂ ਮਨੂੰ ਨੇ ਸਾਰਾ ਜ਼ੋਰ ਲਾਇਆ ਕਿ ਪੁੱਤਰਾਂ ਦੇ ਮੋਹ ਵਿੱਚ ਸਿੰਘਣੀਆਂ ਧਰਮ ਹਾਰ ਜਾਣਗੀਆਂ ਪਰ:

ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥

ਅਜਿਹੀਆਂ ਮਹਾਨ ਮਾਤਾਵਾਂ ਨੂੰ ਕੌਣ ਡੁਲਾ ਸਕਦਾ ਹੈ? ਮੋਹ ਦੀਆਂ ਚੋਟਾਂ ਉਹਨਾਂ ਦਾ ਕੀ ਵਿਗਾੜ ਸਕਦੀਆਂ ਨੇ ? ਜਿਨ੍ਹਾਂ ਨੇ ਜਾਣ ਲਿਆ ਹੈ ਕਿ:

ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥

ਉਹ ਸਤਿਗੁਰੂ ਜੀ ਦੇ ਭਾਣੇ ਵਿੱਚ ਸਦਾ ਪ੍ਰਸੰਨ ਰਹਿੰਦੇ ਹਨ, ਹੱਸ-ਹੱਸ ਕੇ ਸ਼ਹੀਦੀਆਂ ਪਾ ਜਾਂਦੇ ਹਨ ਤੇ ਸੁਰਖਰੂ ਹੋ ਕੇ ਸਚਖੰਡ ਪਹੁੰਚਦੇ ਹਨ। ਧੀਆਂ-ਪੁੱਤਰਾਂ, ਸਰੀਰ ਦਾ, ਜਾਨ ਦਾ ਮੋਹ ਕਰ ਕੇ ਜਮਦੂਤਾਂ ਦੀਆਂ ਚੋਟਾਂ ਨਹੀਂ ਖਾਂਦੇ।





# ਪੰਥਕ ਏਕਤਾ ਲਈ ਅਰਜ਼ੋਈ

ਸਾਡੀ ਜ਼ਿੰਦਗੀ ਤਾਂ ਸ਼ਾਇਦ ਦੋ-ਚਾਰ ਮਹੀਨੇ ਹੈ ਜਾਂ ਇਸ ਤੋਂ ਵੀ ਘੱਟ, ਪਰ ਸਾਡੀ ਆਖਰੀ ਤਮੰਨਾ ਪੰਥ ਵਿੱਚ ਏਕਤਾ ਕਰਵਾਉਣਾ ਹੈ। ਸਾਨੂੰ ਪੂਰਾ ਵਿਸ਼ਵਾਸ ਹੈ ਕਿ ਆਪ ਸਭ ਸਾਡੀ ਆਖਰੀ ਤਮੰਨਾ ਜ਼ਰੂਰ ਪੂਰੀ ਕਰੋਗੇ।

ਵੀਰਿਓ! ਸਿੱਖਾਂ ਦਾ ਤਾਂ ਇਤਿਹਾਸ ਹੀ ਤਿਆਗ ਨਾਲ ਭਰਿਆ ਹੋਇਆ ਹੈ। ਲਾਲਸਾਮਈ ਜੀਵਨ ਗੁਰਸਿੱਖਾਂ ਦਾ ਸੁਭਾਅ ਨਹੀਂ। ਪੰਥ ਦੀ ਭਲਾਈ ਲਈ ਇਹ ਲੀਡਰੀਆਂ ਤਾਂ ਕੀ, ਆਪਾਂ ਖੂਨ ਦਾ ਇੱਕ-ਇੱਕ ਕਤਰਾ ਵਹਾ ਸਕਦੇ ਹਾਂ। ਆਪਣੀ ਮੰਜ਼ਿਲ ਦੂਰ ਨਹੀਂ, ਦੂਰ ਤਾਂ ਆਪਾਂ ਹਾਂ ਇੱਕ ਦੂਜੇ ਤੋਂ। ਪਰ ਦਾਸ ਇਹ ਦੂਰੀਆਂ ਪ੍ਰਮਾਤਮਾ ਦੀ ਕਿਰਪਾ ਨਾਲ ਅਤੇ ਆਪ ਸਭ ਵੀਰਾਂ ਦੇ ਸਹਿਯੋਗ ਨਾਲ ਖ਼ਤਮ ਕਰਨਾ ਚਾਹੁੰਦਾ ਹੈ।

ਕੇਸਰੀ ਨੇ ਤਾਂ ਝੂਲਣਾ ਹੀ ਹੈ, ਕੋਈ ਟਾਲ ਨਹੀਂ ਸਕਦਾ। ਰਸਤਾ ਔਖਾ ਹੈ, ਪਰ ਫ਼ਤਹਿ ਆਖਰ ਸੱਚ ਦੀ ਹੀ ਹੋਣੀ ਹੈ, ਪਰ ਇਸ ਲਈ ਆਪਾਂ ਨੂੰ ਤਨ, ਮਨ ਅਤੇ ਧਨ ਸਭ ਪੰਥ ਲਈ ਅਰਪਣ ਕਰਨਾ ਚਾਹੀਦਾ ਹੈ।

ਵੀਰਿਓ! ਆਪਾਂ ਇੱਕ ਹਾਂ, ਆਪਣੀ ਮੰਜ਼ਿਲ ਇੱਕ ਹੈ। ਆਪਾਂ ਨੂੰ ਸਾਰੇ ਗਿਲੇ-ਸ਼ਿਕਵੇ ਭੁਲਾ ਦੇਣੇ ਚਾਹੀਦੇ ਹਨ, ਤਾਂ ਹੀ ਆਪਾਂ ਨੂੰ ਫ਼ਤਹਿਯਾਬੀ ਮਿਲੇਗੀ। ਆਪਾਂ ਨੂੰ ਪਤਾ ਹੀ ਹੈ ਕਿ ਇਸ ਵੇਲੇ ਸਿੱਖ ਕੌਮ 'ਤੇ ਜ਼ੁਲਮ ਅਤੇ ਤਸ਼ੱਦਦ ਦੀ ਹੱਦ ਨਹੀਂ ਰਹੀ। ਆਪਣੇ ਗੁਰਧਾਮ, ਬੀਬੀਆਂ, ਨੌਜਵਾਨ ਅਤੇ ਇੱਥੋਂ ਤਕ ਕਿ ਬਜ਼ੁਰਗ ਵੀ ਮਹਿਫ਼ੂਜ਼ ਨਹੀਂ। ਆਪਾਂ ਸਾਰੇ ਇੱਕ ਹੋ ਕੇ ਹੀ ਪੰਥ ਦੀ ਸ਼ਾਨ ਬਹਾਲ ਰੱਖ ਸਕਦੇ ਹਾਂ।

ਮੌਜੂਦਾ ਸੰਘਰਸ਼ ਦੇ ਵਕਤ ਵੀ ਆਪਾਂ ਇਕੱਠੇ ਨਾ ਹੋ ਸਕੇ ਤਾਂ ਫਿਰ ਇਤਿਹਾਸ ਦੀ ਮਾਰ ਤੋਂ ਕਦੇ ਵੀ ਬਚ ਨਹੀਂ ਸਕਦੇ। ਅੱਜ ਸ਼ਹੀਦਾਂ ਦੇ ਖੂਨ ਨਾਲ ਸਿੰਜੇ ਮਹਿਲ ਦੀ ਉਸਾਰੀ ਆਪਾਂ ਪੂਰਨ ਏਕਤਾ ਨਾਲ ਹੀ ਪੂਰੀ ਕਰ ਸਕਦੇ ਹਾਂ।

ਗੁਰੂ ਪੰਥ ਦਾ ਦਾਸ
ਹਰਜਿੰਦਰ ਸਿੰਘ ਜਿੰਦਾ
ਪੂਨਾ ਜੇਲ੍ਹ (24-4-90)
(ਸਿੱਖ ਜਥੇਬੰਦੀਆਂ ਦੇ ਨਾਂ ਲਿਖੇ ਲੰਮੇ ਖ਼ਤ 'ਚੋਂ)

[illegible]
[illegible]
ਕਰਤਾਰ ਸਿੰਘ ਸਰਾਭਾ



# ਫਾਂਸੀ ਦੇ ਤਖ਼ਤੇ 'ਤੇ ਭਾਈ ਹਰਜਿੰਦਰ ਸਿੰਘ ਜਿੰਦਾ ਦੇ ਆਖਰੀ ਸ਼ਬਦ 'ਵੀਰ ਸੁੱਖਿਆ ਫ਼ਤਿਹ ਗਜਾ'

ਭਾਈ ਜਿੰਦਾ ਤੇ ਭਾਈ ਸੁੱਖਾ 9 ਅਕਤੂਬਰ ਨੂੰ ਪੂਨਾ ਦੀ ਯੇਰਵਾੜਾ ਦੀ ਜੇਲ੍ਹ ਵਿੱਚ ਹੱਸ-ਹੱਸ ਫਾਂਸੀ ਦਾ ਰੱਸਾ ਚੁੰਮਦਿਆਂ ਸ਼ਹਾਦਤ ਦੇ ਗਏ ਹਨ। ਜੰਡਿਆਲਾ ਗੁਰੂ ਤੋਂ ਥੋੜ੍ਹੀ ਦੂਰ ਭਾਈ ਹਰਜਿੰਦਰ ਸਿੰਘ ਜਿੰਦਾ ਦੇ ਜੱਦੀ ਪਿੰਡ ਗਦਲੀ ਦੇ ਵਸਨੀਕ ਅਤੇ ਭਾਈ ਜਿੰਦਾ ਦੇ ਵੱਡੇ ਭਰਾ ਨਿਰਭੈਲ ਸਿੰਘ ਨੇ ਦਸਿਆ ਕਿ ਉਹ ਤੇ ਭਾਈ ਸੁੱਖਾ ਦਾ ਪਰਿਵਾਰ ਪੂਨੇ ਭਾਈ ਸੁੱਖਾ ਤੇ ਭਾਈ ਜਿੰਦਾ ਨਾਲ ਆਖਰੀ ਮੁਲਾਕਾਤ ਕਰਨ ਲਈ ਪੁੱਜੇ। ਫਾਂਸੀ ਲੱਗਣ ਤੋਂ ਇੱਕ ਦਿਨ ਪਹਿਲਾਂ 8 ਅਕਤੂਬਰ ਨੂੰ ਮੁਲਾਕਾਤਾਂ ਜਾਰੀ ਰਹੀਆਂ। ਆਪਣੀਆਂ ਇਹਨਾਂ ਆਖਰੀ ਮੁਲਾਕਾਤਾਂ ਦੌਰਾਨ ਇਹਨਾਂ ਦੋਹਾਂ ਨੌਜਵਾਨਾਂ ਦੇ ਚਿਹਰੇ ਉੱਤੇ ਕੋਈ ਸ਼ਿਕਵਾ ਜਾਂ ਭੈਅ ਨਹੀਂ ਸੀ ਨਜ਼ਰ ਆਉਂਦਾ ਸਗੋਂ ਉਸ ਦਿਨ ਉਹ ਵਧੇਰੇ ਖੁਸ਼ ਨਜ਼ਰ ਆਉਂਦੇ ਸਨ। ਉਹਨਾਂ ਆਪਣੇ ਪਰਿਵਾਰਕ ਮੈਂਬਰਾਂ ਨਾਲ ਗੱਲਬਾਤ ਦੌਰਾਨ ਕਈ ਕਿਸਮ ਦੀਆਂ ਨਸੀਹਤਾਂ ਵੀ ਦਿੱਤੀਆਂ।

ਉਹਨਾਂ ਨੇ ਸਖਤੀ ਨਾਲ ਆਪਣੇ ਪਰਿਵਾਰਾਂ ਨੂੰ ਕਿਹਾ ਕਿ ਉਹ ਉਹਨਾਂ ਦੀ ਸ਼ਹਾਦਤ ਦਾ ਕੋਈ ਸਿਆਸੀ ਲਾਹਾ ਲੈਣ ਦਾ ਕਦੇ ਵੀ ਜਤਨ ਨਾ ਕਰਨ ਅਤੇ ਨਾ ਹੀ ਉਹਨਾਂ ਦੀ ਯਾਦ ਵਿੱਚ ਕੋਈ ਗੁਰਦੁਆਰਾ ਜਾਂ ਯਾਦਗਾਰ ਬਣਾਈ ਜਾਏ।

ਮੁਲਾਕਾਤ ਦੌਰਾਨ ਦੋਹਾਂ ਵੀਰਾਂ ਨੇ ਰਾਤ 10-00 ਵਜੇ ਤੋਂ ਆਪਣੀ ਜ਼ਿੰਦਗੀ ਦੇ ਆਖਰੀ ਪਲ 4-00 ਵਜੇ ਤਕ ਦਾ ਵੇਰਵਾ ਦਿੰਦਿਆਂ ਦਸਿਆ ਕਿ ਉਹ 10-00 ਤੋਂ 12-00 ਵਜੇ ਤਕ ਅਰਾਮ ਕਰਨਗੇ। 12-00 ਵਜੇ ਕੇਸੀਂ ਇਸ਼ਨਾਨ ਕਰਨਗੇ, 12-00 ਤੋਂ 3-00 ਵਜੇ ਤਕ ਪਾਠ ਕਰਨਗੇ। ਇਸ ਪਿੱਛੋਂ ਉਹਨਾਂ ਦੀਆਂ ਬੈਰਕਾਂ ਵਿੱਚ ਜੋ ਦਹੀਂ ਜਮਾਇਆ ਹੈ ਉਹ ਖਾਣਗੇ ਅਤੇ ਇੱਕ-ਇੱਕ ਸੇਬ ਖਾਣਗੇ ਅਤੇ 3-00 ਵਜੇ ਅੰਤਿਮ-ਅਰਦਾਸ ਤੇ ਕੀਰਤਨ ਸੋਹਿਲੇ ਦਾ ਪਾਠ ਵੀ ਕਰਨਗੇ। ਇਸ ਪਿੱਛੋਂ ਜਦੋਂ ਉਹਨਾਂ ਨੂੰ ਜੇਲ੍ਹ ਦੇ ਅਧਿਕਾਰੀ ਲੈਣ ਲਈ ਆਉਣਗੇ, ਓਦੋਂ ਉਹ ਦੋਵੇਂ ਚਿੱਟੇ ਚੋਲੇ, ਕੇਸਰੀ ਦਸਤਾਰਾਂ ਸਜਾ ਕੇ, ਕੇਸਰੀ ਕਮਰਕੱਸਾ ਕਰ ਕੇ ਤਿਆਰ-ਬਰ-ਤਿਆਰ ਹੋਣਗੇ ਅਤੇ ਜੈਕਾਰੇ ਲਾਉਂਦੇ ਹੋਏ ਨਿਸ਼ਚਿਤ ਕੀਤੀ ਫਾਂਸੀ ਦੀ ਜਗ੍ਹਾ ਵੱਲ ਕੂਚ ਕਰਨਗੇ। ਫਾਂਸੀ ਸਮੇਂ ਉਹ ਜੱਲਾਦਾਂ ਦਾ ਮੂੰਹ ਮਿੱਠਾ ਕਰਾਉਣ ਲਈ ਬੂੰਦੀ ਵੀ ਨਾਲ ਲਿਜਾਣਗੇ।

ਨਿਰਭੈਲ ਸਿੰਘ ਨੇ ਦੱਸਿਆ ਕਿ ਅਗਲੀ ਸਵੇਰ ਭਾਵ 9 ਅਕਤੂਬਰ ਨੂੰ ਸਵੇਰੇ ਪੰਜ ਵਜੇ ਪੁਲੀਸ ਦੀਆਂ ਗੱਡੀਆਂ ਪੂਨੇ ਵਿੱਚ ਗੁਰਦੁਆਰਾ ਸਾਹਿਬ ਪੁੱਜੀਆਂ ਜਿੱਥੇ ਕਿ ਦੋਹਾਂ ਪਰਿਵਾਰਾਂ ਦੇ ਮੈਂਬਰ ਰੁਕੇ ਹੋਏ ਸਨ। ਉਹਨਾਂ ਨੂੰ ਨਾਲ ਲੈ ਕੇ ਪੂਨੇ ਦੇ ਬਾਹਰਵਾਰ ਇੱਕ ਥਾਣੇ ਵਿੱਚ ਜਾ ਖੜ੍ਹੀਆਂ ਹੋਈਆਂ। ਦੋਹਾਂ ਪਰਿਵਾਰਾਂ ਦੇ ਮੈਂਬਰ "ਸਤਿਨਾਮ ਵਾਹਿਗੁਰੂ" ਦਾ ਜਾਪ ਕਰ ਰਹੇ ਸਨ। ਇਸ ਥਾਣੇ ਦੇ ਚਾਰ-ਚੁਫੇਰੇ ਹਜ਼ਾਰਾਂ ਦੀ ਤਾਦਾਦ ਵਿੱਚ ਪੁਲੀਸ ਕਰਮਚਾਰੀ ਖੜ੍ਹੇ ਸਨ, ਜਿੱਥੇ ਉੱਤਰ ਕੇ ਦੋਹਾਂ ਵੀਰਾਂ ਨੇ ਇੱਛਾ ਮੁਤਾਬਿਕ ਕਿ ਉਹਨਾਂ ਦੀ ਸ਼ਹਾਦਤ ਪਿੱਛੋਂ ਕੋਈ ਵੀ ਪਰਿਵਾਰ ਦਾ ਜੀਅ ਉਦਾਸ ਨਾ ਹੋਏ, ਸਗੋਂ ਵਾਹਿਗੁਰੂ ਦੇ ਭਾਣੇ ਨੂੰ ਖਿੜੇ ਮੱਥੇ ਸਵੀਕਾਰ ਕਰੇ, ਪਰਿਵਾਰਾਂ ਵੱਲੋਂ ਇੱਕ ਦੂਸਰੇ ਨੂੰ ਵਧਾਈਆਂ ਦਿੱਤੀਆਂ ਗਈਆਂ। ਪਰਿਵਾਰਾਂ ਕੋਲ ਅੰਤਿਮ-ਸੰਸਕਾਰ ਲਈ ਸਮੱਗਰੀ ਬਸਤਰ ਆਦਿ ਜੋ ਵੀ ਸੀ, ਨੂੰ ਪੁਲੀਸ ਨੇ ਲੈਣਾ ਚਾਹਿਆ ਪਰ ਪਰਿਵਾਰਕ ਮੈਂਬਰਾਂ ਦੇ ਤਕੜੇ ਵਿਰੋਧ ਕਰਕੇ ਇਹ ਸਭ





ਕੁਝ ਉਹਨਾਂ ਕੋਲ ਰਹਿਣ ਦਿੱਤਾ ਗਿਆ।

ਇਸ ਥਾਣੇ ਵਿੱਚ ਇਹਨਾਂ ਮੈਂਬਰਾਂ ਨੂੰ ਇੱਕ ਗੱਡੀ ਰਾਹੀਂ ਨਦੀ ਦੇ ਕੰਢੇ ਉੱਤੇ ਗੰਨੇ ਦੇ ਉਸ ਖੇਤ ਵਿੱਚ ਲਿਜਾਇਆ ਗਿਆ ਜਿੱਥੇ ਇਹਨਾਂ ਵੀਰਾਂ ਦੇ ਅੰਤਿਮ-ਸੰਸਕਾਰ ਲਈ ਸਾਰਾ ਪ੍ਰਬੰਧ ਮੁਕੰਮਲ ਕੀਤਾ ਹੋਇਆ ਸੀ। ਇਸ ਗੰਨੇ ਦੇ ਖੇਤ ਦਾ ਕੁਝ ਹਿੱਸਾ ਕੱਟ ਕੇ ਸਾਫ ਕੀਤਾ ਹੋਇਆ ਸੀ ਅਤੇ ਇਸ ਖੇਤ ਨੂੰ ਜਾਣ ਵਾਲਾ ਰਸਤਾ ਵੀ ਮਿੱਟੀ ਆਦਿ ਪਾ ਕੇ ਨਵਾਂ ਬਣਾਇਆ ਪ੍ਰਤੀਤ ਹੁੰਦਾ ਸੀ। ਇਸ ਮੌਕੇ ਦੋਹਾਂ ਪਰਿਵਾਰਾਂ ਦੇ ਨਾਲ ਜੰਮੂ ਤੋਂ ਆਈਆਂ ਤਿੰਨ ਬੀਬੀਆਂ ਵੀ ਉਹਨਾਂ ਦੇ ਨਾਲ ਸਨ ਜੋ ਸ਼ਬਦ ਗਾਇਨ ਕਰ ਰਹੀਆਂ ਸਨ ਅਤੇ ਇਹਨਾਂ ਵੀਰਾਂ ਦੇ ਅੰਤਿਮ-ਦਰਸ਼ਨ ਕਰਨ ਲਈ ਇਹਨਾਂ ਪਰਿਵਾਰਾਂ ਦੇ ਨਾਲ-ਨਾਲ ਸਨ।

ਮੂਲਾ ਨਦੀ ਦੇ ਕਿਨਾਰੇ 'ਤੇ ਬਣੀ ਇਸ ਜਗ੍ਹਾ ਨੇੜੇ ਖੜ੍ਹੀ ਇੱਕ ਗੱਡੀ ਵਿੱਚ ਦੋਹਾਂ ਵੀਰਾਂ ਦੀਆਂ ਦੇਹਾਂ ਚਿੱਟੀਆਂ ਚਾਦਰਾਂ ਵਿੱਚ ਲਪੇਟੀਆਂ ਪਈਆਂ ਸਨ। ਦੋਹਾਂ ਵੀਰਾਂ ਨੇ ਕੇਸਰੀ ਦਸਤਾਰਾਂ, ਚਿੱਟੇ ਚੋਲੇ ਤੇ ਕੇਸਰੀ ਕਮਰਕੱਸੇ ਸਜਾਏ ਹੋਏ ਸਨ ਅਤੇ ਉਹਨਾਂ ਦੇ ਚਿਹਰੇ ਉੱਤੇ ਜਲਾਲ ਪ੍ਰਤੱਖ ਦਿਖਾਈ ਦੇ ਰਿਹਾ ਸੀ। ਇੱਕ ਸੀਨੀਅਰ ਪੁਲੀਸ ਅਧਿਕਾਰੀ ਨੇ ਅੰਤਿਮ-ਦਰਸ਼ਨ ਕਰਾਉਣ ਪਿੱਛੋਂ ਕਿਹਾ ਕਿ ਇਹਨਾਂ ਦੀਆਂ ਅੰਤਿਮ-ਰਸਮਾਂ ਪੁਲੀਸ ਖੁਦ ਪੂਰੀਆਂ ਕਰੇਗੀ, ਪਰ ਪਰਿਵਾਰ ਦੇ ਰੋਹ ਭਰੇ ਵਿਰੋਧ ਅੱਗੇ ਪੁਲੀਸ ਅਧਿਕਾਰੀਆਂ ਨੂੰ ਝੁਕਣਾ ਪਿਆ ਅਤੇ ਦੋਹਾਂ ਪਰਿਵਾਰਾਂ ਨੂੰ ਇਸ਼ਨਾਨ ਕਰਾਉਣ ਅਤੇ ਭਾਈ ਜਿੰਦਾ ਦੇ ਪਿਤਾ ਭਾਈ ਗੁਲਜ਼ਾਰ ਸਿੰਘ ਅਤੇ ਭਾਈ ਸੁੱਖਾ ਦੇ ਪਿਤਾ ਭਾਈ ਮਹਿੰਗਾ ਸਿੰਘ ਨੂੰ ਉਹਨਾਂ ਦੋਹਾਂ ਦੀਆਂ ਚਿਤਾਵਾਂ ਨੂੰ ਅੱਗ ਦਿਖਾਉਣ ਦੀ ਆਗਿਆ ਮਿਲ ਗਈ। ਚਿਤਾਵਾਂ ਨੂੰ ਅੱਗ ਦਿਖਾਏ ਜਾਣ ਪਿੱਛੋਂ ਸਾਰੇ ਪਰਿਵਾਰਕ ਮੈਂਬਰਾਂ ਨੂੰ ਇੱਕ ਗੱਡੀ ਵਿੱਚ ਬਿਠਾ ਕੇ ਫਿਰ ਪੂਨੇ ਦੇ ਗੁਰਦੁਆਰਾ ਸਿੰਘ ਸਭਾ ਗਣੇਸ਼ ਪੁਰੀ ਲਿਆਂਦਾ ਗਿਆ।

ਦੋਹਾਂ ਪਰਿਵਾਰਾਂ ਵੱਲੋਂ ਅਸਥੀਆਂ ਦੀ ਮੰਗ ਕੀਤੀ ਗਈ, ਪਰ ਪੁਲੀਸ ਨੇ ਜੇਲ੍ਹ ਅਧਿਕਾਰੀਆਂ ਪਾਸੋਂ ਅਸਥੀਆਂ ਮੰਗਣ ਲਈ ਕਿਹਾ। ਜੇਲ੍ਹ ਅਧਿਕਾਰੀਆਂ ਤੇ ਪੁਲੀਸ ਪਾਸੋਂ ਅਸਥੀਆਂ ਨਾ ਮਿਲਣ ਤੋਂ ਬਾਅਦ ਅਦਾਲਤ ਦਾ ਦਰਵਾਜ਼ਾ ਵੀ ਇਹਨਾਂ ਦੀਆਂ ਅਸਥੀਆਂ ਲੈਣ ਲਈ ਖੜਕਾਉਣਾ ਪਿਆ। ਪਰ ਅਦਾਲਤ ਨੇ ਵੀ ਇਹ ਫੈਸਲਾ ਦਿੱਤਾ ਕਿ ਅਸਥੀਆਂ ਜੇਲ੍ਹ ਅਧਿਕਾਰੀਆਂ ਦੀ ਮਰਜ਼ੀ ਨਾਲ ਹੀ ਮਿਲ ਸਕਦੀਆਂ ਹਨ। ਪਰਿਵਾਰਕ ਸੂਤਰਾਂ ਨੇ ਦੱਸਿਆ ਕਿ ਅਸਥੀਆਂ ਉਹਨਾਂ ਨੂੰ ਨਹੀਂ ਦਿੱਤੀਆਂ ਗਈਆਂ।

ਇਸ ਪਿੱਛੋਂ ਕੁਝ ਪਰਿਵਾਰਕ ਮੈਂਬਰਾਂ ਨੇ ਇਹਨਾਂ ਦੋਹਾਂ ਵੀਰਾਂ ਨਾਲ ਨਜ਼ਰਬੰਦ ਭਾਈ ਨਿਰਮਲ ਸਿੰਘ ਨਿੰਮਾ ਜਿਸਦਾ ਪਿੰਡ ਵੀ ਭਾਈ ਜਿੰਦੇ ਵਾਲਾ ਗਦਲੀ ਹੀ ਹੈ, ਨਾਲ ਮੁਲਾਕਾਤ ਵੀ ਕੀਤੀ। ਉਸ ਨੇ ਦੱਸਿਆ ਕਿ ਦੋਹਾਂ ਵੀਰਾਂ ਨੇ ਉਸ ਦਿਨ ਸਵੇਰੇ ਉਸ ਦੇ ਕਮਰੇ ਅੱਗਿਓਂ ਲੰਘਣ ਲੱਗਿਆਂ ਜੈਕਾਰੇ ਗਜਾਏ ਅਤੇ ਕਿਹਾ ਕਿ ਉਹ ਪੂਰੀ ਤਰ੍ਹਾਂ ਚੜ੍ਹਦੀ-ਕਲਾ ਵਿੱਚ ਹਨ। ਜਦੋਂ ਭਾਈ ਜਿੰਦਾ ਅਤੇ ਭਾਈ ਸੁੱਖਾ ਦੇ ਜੈਕਾਰਿਆਂ ਦੀ ਅਵਾਜ਼ ਆਉਂਦੀ ਰਹੀ ਉਹ ਜਵਾਬ ਵਿੱਚ ਜੈਕਾਰੇ ਗਜਾਉਂਦਾ ਰਿਹਾ। ਆਖਰੀ ਵੇਲੇ ਭਾਈ ਨਿੰਮਾ ਅਨੁਸਾਰ ਫਾਂਸੀ ਦੇ ਫੰਦੇ ਗਲ ਵਿੱਚ ਪੈਣ ਤੋਂ ਪਹਿਲਾਂ ਭਾਈ ਜਿੰਦਾ ਨੇ ਉੱਚੀ ਅਵਾਜ਼ ਵਿੱਚ ਕਿਹਾ ਕਿ "ਵੀਰ ਸੁੱਖਿਆ ਫ਼ਤਹਿ ਗਜਾ।" ਇਸ ਤੋਂ ਬਾਅਦ ਜੈਕਾਰਿਆਂ ਦੀ ਅਵਾਜ਼ ਆਈ......।

## ਫਾਂਸੀ ਤੋਂ ਪਹਿਲਾਂ ਉਹਨਾਂ ਇਸ਼ਨਾਨ ਤੇ ਪਾਠ ਕੀਤੇ

ਭਾਈ ਜਿੰਦੇ ਅਤੇ ਭਾਈ ਸੁੱਖੇ ਨੂੰ ਸਵੇਰ ਦੇ ਪੂਰੇ ਚਾਰ ਵਜੇ ਜੱਲਾਦ ਨੇ ਰੱਸੀ ਖਿੱਚ ਕੇ ਫਾਂਸੀ ਦੇ ਦਿੱਤੀ। ਉਹਨਾਂ ਦੀਆਂ ਦੇਹਾਂ ਨੂੰ 6 ਵੱਜ ਕੇ 20 ਮਿੰਟ ਉੱਤੇ ਜੇਲ੍ਹ ਦੇ ਨਾਲ ਲੱਗਦੇ ਦਰਿਆ ਮੂਲਾ ਮੂਥਾ ਦੇ ਕਿਨਾਰੇ ਅਗਨੀ ਭੇਟ ਕਰ ਦਿੱਤਾ ਗਿਆ। ਪਰਿਵਾਰ ਦੇ ਮੈਂਬਰਾਂ ਵੱਲੋਂ ਇਸ਼ਨਾਨ ਕਰਵਾਉਣ ਤੋਂ ਬਾਅਦ ਭਾਈ ਜਿੰਦੇ ਤੇ ਭਾਈ ਸੁੱਖੇ ਦੇ ਪਿਤਾ ਨੇ ਚਿਤਾ ਨੂੰ ਅੱਗ ਦਿਖਾਈ।



ਭਾਈ ਸੁਖਦੇਵ ਸਿੰਘ ਸੁੱਖਾ ਅਤੇ ਭਾਈ ਹਰਜਿੰਦਰ ਸਿੰਘ ਜਿੰਦਾ
ਇਕੋ ਹੀ ਪਹਿਰਾਵੇ ਵਿਚ ਫਾਂਸੀ 'ਤੇ ਚੜ੍ਹੇ

ਦੇਹਾਂ ਨੂੰ ਫਾਂਸੀ ਲਾਉਣ ਤੋਂ ਫੌਰੀ ਬਾਅਦ ਉਹਨਾਂ ਦੇਹਾਂ ਦੇ ਰਿਸ਼ਤੇਦਾਰਾਂ ਨੂੰ ਪੂਨੇ ਵਿਚਲੇ ਗੁਰਦੁਆਰੇ ਗਨੇਸ਼ ਪੇਠ ਤੋਂ ਸਸਕਾਰ ਵਾਲੀ ਜਗ੍ਹਾ ਲਿਆਂਦਾ ਗਿਆ ਸੀ। ਇਹ ਰਿਸ਼ਤੇਦਾਰ ਪਿਛਲੇ ਕੁਝ ਦਿਨਾਂ ਤੋਂ ਇੱਥੇ ਗੁਰਦੁਆਰੇ ਵਿੱਚ ਠਹਿਰੇ ਹੋਏ ਸਨ। ਇਹਨਾਂ ਰਿਸ਼ਤੇਦਾਰਾਂ ਨਾਲ ਗਏ ਬੰਦਿਆਂ ਨੂੰ ਪਿੱਛੇ ਛੱਡ ਕੇ ਬਾਕੀ ਔਰਤਾਂ ਅਤੇ ਮਰਦਾਂ ਨੂੰ ਸਸਕਾਰ ਵਿੱਚ ਸ਼ਾਮਲ ਹੋਣ ਦੀ ਇਜਾਜ਼ਤ ਦਿੱਤੀ ਗਈ।

ਇੱਕ ਵੱਡੇ ਪੁਲੀਸ ਅਫਸਰ ਦੇ ਦੱਸਣ ਅਨੁਸਾਰ ਦੋ ਭਰਾਵਾਂ ਨੂੰ ਛੱਡ ਕੇ ਕਿਸੇ ਰਿਸ਼ਤੇਦਾਰ ਨੇ ਦੁੱਖ ਪ੍ਰਗਟ ਨਹੀਂ ਕੀਤਾ। "ਉਹ ਦੋਵੇਂ ਦੇਹਾਂ ਨੂੰ ਬਿਨਾਂ ਅਥਰੂ ਵਹਾਏ ਇੱਕ ਟਕ ਸ਼ਾਂਤੀ ਨਾਲ ਵੇਖਦੇ ਰਹੇ। ਬਾਅਦ ਵਿੱਚ ਅਸਥੀਆਂ ਤੇ ਭਸਮ ਵੀ ਮੂਲਾ ਮੂਥਾ ਦਰਿਆ ਵਿੱਚ ਪ੍ਰਵਾਹ ਦਿੱਤੇ ਗਏ। ਰਿਸ਼ਤੇਦਾਰਾਂ ਵੱਲੋਂ ਅਸਥੀਆਂ ਤੇ ਭਸਮ ਨੂੰ ਲੈਣ ਲਈ ਕੀਤੀ ਗਈ ਬੇਨਤੀ ਠੁਕਰਾ ਦਿੱਤੀ ਗਈ।

ਸਹਾਇਕ ਪੁਲੀਸ ਕਮਿਸ਼ਨਰ ਬੀ.ਐਸ. ਮੋਹੀਤੇ ਦੇ ਦੱਸਣ ਅਨੁਸਾਰ ਇਸ਼ਨਾਨ ਕਰਨ ਤੋਂ ਬਾਅਦ ਉਹਨਾਂ ਨੇ ਪਾਠ ਕੀਤਾ ਅਤੇ ਐਨ ਸਵੇਰ ਦੇ ਤਿੰਨ ਵਜੇ ਫਾਂਸੀ ਲਈ ਤਿਆਰ ਹੋ ਗਏ। ਜਦੋਂ ਉਹਨਾਂ ਨੂੰ ਫਾਂਸੀ ਦੇ ਤਖਤੇ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਹਨਾਂ ਨੇ 'ਖਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਲਾਏ। ਨਿਰਮਲ ਸਿੰਘ ਨਿੰਮਾ, ਜਿਹੜਾ ਜਨਰਲ ਵੈਦਿਆ ਕਤਲ ਕੇਸ ਵਿੱਚ ਰਿਹਾਅ ਹੋ ਗਿਆ ਸੀ, ਪਰ ਕਿਸੇ ਹੋਰ ਕੇਸ ਵਿੱਚ ਪੰਜ ਸਾਲ ਦੀ ਕੈਦ ਕੱਟ ਰਿਹਾ ਸੀ ਅਤੇ ਫਾਂਸੀ ਦੇ



ਤਖਤੇ ਦੀ ਨੇੜਲੀ ਕੋਠੜੀ ਵਿੱਚ ਕੈਦ ਸੀ, ਨੇ ਵੀ ਉਹਨਾਂ ਦੇ ਨਾਹਰਿਆਂ ਦਾ ਜੁਆਬ ਦਿੱਤਾ।

ਫਾਂਸੀ ਲੱਗਣ ਤੋਂ ਪਹਿਲਾਂ ਤਕ ਭਾਈ ਜਿੰਦਾ ਉਵੇਂ ਹੀ ਕਾਇਮ ਸੀ ਜਿਵੇਂ ਉਹ ਪਹਿਲਾਂ ਰਹਿੰਦਾ ਹੈ। ਉਸ ਨੇ ਜੇਲ੍ਹ ਦੇ ਵੱਡੇ ਅਫਸਰ ਤੇ ਵੱਡੇ ਪੁਲੀਸ ਅਫਸਰਾਂ ਨਾਲ ਹੱਥ ਮਿਲਾ ਕੇ ਉਹਨਾਂ ਦਾ ਧੰਨਵਾਦ ਕੀਤਾ। ਇਹ ਧੰਨਵਾਦ ਜੇਲ੍ਹ ਵਿੱਚ ਰਹਿਣ ਸਮੇਂ ਅਫਸਰਾਂ ਵੱਲੋਂ ਉਹਨਾਂ ਨਾਲ ਕੀਤੇ ਗਏ ਸ਼ਾਨਦਾਰ ਵਿਹਾਰ ਕਰਕੇ ਸੀ।

ਜੇਲ੍ਹ ਦੀ ਬਾਹਰਲੀ ਸੁਰੱਖਿਆ ਦਾ ਪ੍ਰਬੰਧ ਪੁਲੀਸ ਕਮਿਸ਼ਨਰ ਬੀ.ਐਸ. ਮੋਹੀਤੇ ਕਰ ਰਿਹਾ ਸੀ। 4 ਡਿਪਟੀ ਪੁਲੀਸ ਕਮਿਸ਼ਨਰ, 10 ਸਹਾਇਕ ਪੁਲੀਸ ਕਮਿਸ਼ਨਰ, 14 ਇੰਸਪੈਕਟਰ, 145 ਸਬ-ਇੰਸਪੈਕਟਰ ਅਤੇ 1275 ਸਿਪਾਹੀ ਜੇਲ੍ਹ ਦੀ ਰੱਖਿਆ ਲਈ ਤਾਇਨਾਤ ਕੀਤੇ ਗਏ। ਸੂਬੇ ਦੀ ਰਿਜ਼ਰਵ ਪੁਲੀਸ ਦੀਆਂ ਤਿੰਨ ਕੰਪਨੀਆਂ ਇਸ ਤੋਂ ਵੱਖਰੀਆਂ ਤਾਇਨਾਤ ਸਨ।

ਬੁਲਟ-ਪਰੂਫ ਜਾਕਟਾਂ ਪਾਈ ਹਥਿਆਰਬੰਦ ਦਸਤਿਆਂ ਦੀਆਂ ਅਸਾਲਟ ਮੋਟਰਾਂ ਜੇਲ੍ਹ ਅੰਦਰ ਤਾਇਨਾਤ ਕੀਤੀਆਂ ਗਈਆਂ ਸਨ। 30 ਮੋਟਾਰਸਾਈਕਲ ਤੇ ਓਨੀਆਂ ਹੀ ਜੀਪਾਂ, ਪੁਲੀਸ ਦੀਆਂ ਕਾਰਾਂ ਤੋਂ ਬਿਨਾਂ ਰਾਤ ਭਰ ਚੱਕਰ ਲਾਉਂਦੀਆਂ ਰਹੀਆਂ। ਸਾਰੀਆਂ ਸੜਕਾਂ ਦੀ ਪੂਰੀ ਨਿਗਰਾਨੀ ਕੀਤੀ ਜਾ ਰਹੀ ਸੀ। ਸ਼ਹਿਰ ਵਿੱਚ 24 ਘੰਟੇ ਪਹਿਲਾਂ ਚਾਰ ਜਾਂ ਚਾਰ ਤੋਂ ਵੱਧ ਲੋਕਾਂ ਦੇ ਇਕੱਠੇ ਹੋਣ ਉੱਤੇ ਪਾਬੰਦੀ ਲਾ ਦਿੱਤੀ ਗਈ ਸੀ।

(10 ਅਕਤੂਬਰ, 1992 ਦੇ 'ਟਾਈਮਜ਼ ਆਫ ਇੰਡੀਆ' 'ਚੋਂ )

ਮਿਲਦੇ ਮੌਤ ਨੂੰ ਗਲੀਂ ਜੋ ਹਾਰ ਪਾ ਕੇ
ਜੀਵਨ ਵਿੱਚ ਨਹੀਂ ਉਹਨਾਂ ਦੀ ਹਾਰ ਵੇਖੀ
ਫੈਲੀ ਜੀਹਦੀ ਸ਼ਹੀਦਾਂ ਦੇ ਖ਼ੂਨ ਅੰਦਰ
ਉਸੇ ਕੌਮ ਦੀ ਬਾਗ਼ੀਂ ਬਹਾਰ ਵੇਖੀ

ਦਸਵੇਂ ਮੌਤ ਲਏ ਸਮੇਂ ਦੇ ਬੰਧਨਾਂ ਨੇ
ਉਸ ਕੌਮ ਦੀਆਂ ਹਿੱਕਾਂ ਕੂਕੀਆਂ ਦੇ
ਕਈ ਸਦੀਆਂ ਤੋਂ ਛਾਤੀ ਤੇ ਧਰੀ ਫਿਰਦੀ
ਜੋ ਨਿਸ਼ਾਨ ਸਲੀਬਾਂ ਤੇ ਸੂਲੀਆਂ ਦੇ ।

ਕਰਤਾਰ ਸਿੰਘ ਬਲੱਗਣ

# "ਇੱਕ ਅਸਧਾਰਨ ਸ਼ਖਸੀਅਤ ਸੀ ਹਰਜਿੰਦਰ ਸਿੰਘ ਜਿੰਦਾ"

ਵੇਦ ਮਰਵਾਹ (ਸਾਬਕਾ ਪੁਲੀਸ ਕਮਿਸ਼ਨਰ)



ਵੇਦ ਮਰਵਾਹ

ਹਰਜਿੰਦਰ ਸਿੰਘ ਜਿੰਦਾ, ਜਿਸ ਨੂੰ ਭਾਰਤੀ ਫ਼ੌਜ ਦੇ ਸਾਬਕਾ ਮੁਖੀ ਜਨਰਲ ਏ. ਐੱਸ. ਵੈਦਿਆ ਦੇ ਕਤਲ ਵਿੱਚ ਦੋਸ਼ੀ ਪਾਇਆ ਗਿਆ ਤੇ ਬਾਅਦ ਵਿੱਚ ਫਾਂਸੀ 'ਤੇ ਲਟਕਾ ਦਿੱਤਾ ਗਿਆ, ਕੋਈ ਸਧਾਰਨ ਆਦਮੀ ਨਹੀਂ ਸੀ। ਮੇਰੇ ਦਿੱਲੀ ਪੁਲੀਸ ਦੇ ਕਮਿਸ਼ਨਰ ਹੋਣ ਸਮੇਂ ਉਸ ਨੂੰ ਦਿੱਲੀ ਪੁਲੀਸ ਵੱਲੋਂ ਦੋ ਵਾਰ ਗ੍ਰਿਫਤਾਰ ਕੀਤਾ ਗਿਆ।

ਹਰਜਿੰਦਰ ਸਿੰਘ ਜਿੰਦਾ ਕੋਈ ਬੇਫਿਕਰ ਕਾਤਲ ਨਹੀਂ ਸੀ। ਉਸ ਦੀ ਸ਼ਖਸੀਅਤ ਇੱਕ ਬਹੁਤ ਹੀ ਮਨਮੋਹਕ ਕਿਸਮ ਦੇ ਆਦਮੀ ਦੀ ਸੀ। ਉਹ ਜਦੋਂ ਦੂਜੀ ਵਾਰ ਫੜਿਆ ਗਿਆ, ਉਸ ਦੀ ਹਾਲਤ ਬਹੁਤ ਗੰਭੀਰ ਸੀ। ਓਦੋਂ ਉਹ ਜਿੰਦਗੀ ਤੇ ਮੌਤ ਨਾਲ ਜੂਝ ਰਿਹਾ ਸੀ, ਪਰ ਉਸ ਦੇ ਚਿਹਰੇ ਉੱਤੇ ਕੋਈ ਵੀ 'ਦਰਦ' ਜਾਂ 'ਪੀੜ' ਦਾ ਨਿਸ਼ਾਨ ਨਹੀਂ ਸੀ। ਉਹ ਇਸ ਤਰ੍ਹਾਂ ਹਾਸਾ ਮਜ਼ਾਕ ਕਰ ਰਿਹਾ ਸੀ, ਜਿਵੇਂ ਕੁਝ ਹੋਇਆ ਹੀ ਨਾ ਹੋਵੇ। ਜਦੋਂ ਮੈਂ ਉਸ ਦੀ ਗ੍ਰਿਫਤਾਰੀ ਦੇ ਬਾਅਦ ਉਸ ਨੂੰ ਮਿਲਿਆ, ਮੈਨੂੰ ਲੱਗਾ ਕਿ ਉਹ ਇੱਕ 'ਮਨੋਰੋਗੀ' ਹੈ, ਪਰ ਉਸ ਵਿੱਚ ਮਨੋਵਿਗਿਆਨੀ ਗੁਣਾਂ ਦਾ ਭੰਡਾਰ ਸੀ, ਜਿਨ੍ਹਾਂ ਨੇ ਉਸ ਨੂੰ ਇੱਕ ਵੱਖਰਾ ਇਨਸਾਨ ਬਣਾ ਦਿੱਤਾ ਸੀ। ਪਰ ਇਸਦੇ ਬਾਵਜੂਦ ਉਹ ਮਾਨਸਿਕ ਤੌਰ 'ਤੇ ਕਦੀ ਵੀ ਰੋਗੀ ਨਹੀਂ ਸੀ।

ਹਰਜਿੰਦਰ ਸਿੰਘ ਜਿੰਦਾ ਪਹਿਲੀ ਵਾਰ 1985 ਵਿੱਚ ਫੜਿਆ ਗਿਆ। ਇਹ ਗ੍ਰਿਫਤਾਰੀ ਅਚਾਨਕ ਹੀ ਹੋ ਗਈ ਸੀ। ਓਦੋਂ ਕਿਸੇ ਨੂੰ ਇਹ ਨਹੀਂ ਸੀ ਪਤਾ ਕਿ ਜਿੰਦਾ ਇੱਕ ਵੱਡਾ ਖਾੜਕੂ ਹੈ। ਦਿੱਲੀ ਵਿੱਚ ਲਗਾਤਾਰ ਬੈਂਕ ਲੁੱਟਣ ਦੀਆਂ ਘਟਨਾਵਾਂ ਹੋ ਰਹੀਆਂ ਸਨ। ਦਿੱਲੀ ਪੁਲੀਸ ਵੱਲੋਂ ਇਹਨਾਂ ਨੂੰ ਨਾ ਰੋਕ ਸਕਣ ਕਾਰਨ ਉਸ ਦੀ ਨਿਖੇਧੀ ਹੋ ਰਹੀ ਸੀ। ਮੈਨੂੰ ਹਰ ਰੋਜ਼ ਕੇਂਦਰੀ ਗ੍ਰਹਿ ਮੰਤਰੀ ਅਤੇ ਮੀਡੀਏ ਵੱਲੋਂ ਘੇਰ ਲਿਆ ਜਾਂਦਾ ਸੀ। ਜਿੰਦਾ ਇੱਕ ਹਲਕੀ ਜਿਹੀ ਸੂਚਨਾ ਦੇ ਆਧਾਰ 'ਤੇ ਹੀ ਪੁਲੀਸ ਦੇ ਜਾਲ ਵਿੱਚ ਕਿਵੇਂ ਨਾ ਕਿਵੇਂ ਫਸ ਗਿਆ। ਉਸ ਦੀ ਗ੍ਰਿਫਤਾਰੀ ਤੋਂ ਪਹਿਲਾਂ ਕਿਸੇ ਨੂੰ ਇਲਮ ਨਹੀਂ ਸੀ ਕਿ ਦਿੱਲੀ ਦੇ ਬੈਂਕ ਡਾਕਿਆਂ ਦਾ ਸੰਬੰਧ ਪੰਜਾਬ ਦੇ ਖਾੜਕੂਆਂ ਨਾਲ ਵੀ ਹੈ। ਜਿੰਦੇ ਦੀ ਪੁੱਛਗਿੱਛ ਵੇਲੇ ਪੁਲੀਸ ਨੂੰ ਮਹਿਸੂਸ ਹੋਇਆ ਕਿ ਉਹਨਾਂ ਨੇ ਜਿੰਦੇ ਨੂੰ ਫੜ ਕੇ ਵੱਡਾ ਮਾਅਰਕਾ ਮਾਰ ਲਿਆ ਹੈ, ਜੁਰਮ ਸ਼ਾਖਾ ਦੇ ਐਡੀਸ਼ਨਲ ਪੁਲੀਸ ਕਮਿਸ਼ਨਰ ਆਰ. ਕੇ. ਸ਼ਰਮਾ ਨੇ ਮੇਰੇ ਘਰ ਟੈਲੀਫੋਨ ਕਰਕੇ ਉਸ ਦੀ ਗ੍ਰਿਫਤਾਰੀ ਸੰਬੰਧੀ ਮੈਨੂੰ ਦੱਸਿਆ।

ਮੈਂ ਓਦੋਂ ਹੀ ਕਰਾਈਮ ਬ੍ਰਾਂਚ ਦੇ ਪੁੱਛਗਿੱਛ ਕੇਂਦਰ ਵਿੱਚ ਪਹੁੰਚਿਆ। ਮੈਂ ਇੱਕ ਘੰਟੇ ਤਕ ਇਸ ਸਧਾਰਨ ਜਿਹੀ ਦਿੱਖ ਵਾਲੇ ਆਦਮੀ ਤੋਂ ਪ੍ਰਭਾਵਿਤ ਹੋ ਗਿਆ। ਮੈਨੂੰ ਹੈਰਾਨੀ ਉਸ ਵੱਲੋਂ ਦਿੱਤੀ ਜਾਣਕਾਰੀ ਸੁਣ ਕੇ ਨਹੀਂ ਹੋਈ, ਬਲਕਿ ਜਿਸ ਢੰਗ ਨਾਲ ਉਸ ਨੇ ਆਪਣੀ ਕਹਾਣੀ ਬਿਆਨ ਕੀਤੀ ਉਸ ਨੇ ਮੈਨੂੰ ਹੈਰਾਨ ਕਰ ਦਿੱਤਾ। ਉਸ ਨੂੰ ਕੋਈ 'ਡਰ' ਜਾਂ 'ਸ਼ਿਕਵਾ' ਨਹੀਂ ਸੀ। ਉਹ ਤਾਂ ਦਿੱਲੀ ਪੁਲੀਸ ਹੱਥੋਂ ਕਈ ਵਾਰ ਬਚ ਜਾਣ ਦੀਆਂ ਕਹਾਣੀਆਂ ਸੁਣਾ ਕੇ ਖੁਸ਼ ਹੋ ਰਿਹਾ ਸੀ। ਅੰਮ੍ਰਿਤਸਰ ਦਾ



ਇਹ ਸਧਾਰਨ ਨੌਜਵਾਨ ਦਿੱਲੀ, ਪੂਰੀ ਦਿੱਲੀ ਪੁਲੀਸ ਨੂੰ ਲਗਾਤਾਰ ਝਕਾਨੀ ਦੇਣ ਵਿਚ ਸਫਲ ਹੋ ਗਿਆ ਸੀ। ਇਹੀ ਗੱਲ ਉਸ ਨੂੰ ਬਹੁਤ ਸੰਤੁਸ਼ਟੀ ਦੇ ਰਹੀ ਸੀ।

ਉਸ ਨੇ ਬਹੁਤ ਸੂਝ ਬੂਝ ਨਾਲ ਖਾਲਿਸਤਾਨ ਦੀ ਲੜਾਈ ਸੰਬੰਧੀ ਆਪਣੀਆਂ ਸਰਗਰਮੀਆਂ ਤੇ ਪਰਦਾ ਪਾਈ ਰੱਖਿਆ ਅਤੇ ਉਹ ਦਿੱਲੀ ਦੇ ਬੈਂਕਾਂ ਵਿਚ ਦਿਨ ਦਿਹਾੜੇ ਮਾਰੇ ਡਾਕਿਆਂ ਦੀਆਂ ਕਹਾਣੀਆਂ ਸੁਣਾਉਂਦਾ ਰਿਹਾ। ਉਹ ਦਿੱਲੀ ਨੂੰ 'ਰਾਜਧਾਨੀ' ਸ਼ਬਦ ਨਾਲ ਸੰਬੋਧਨ ਕਰਦਾ ਸੀ। ਉਸ ਨੂੰ ਦਿੱਲੀ ਪੁਲੀਸ ਨੂੰ ਧੋਖਾ ਦੇਈ ਰੱਖਣ ਤੇ ਸੰਤੁਸ਼ਟੀ ਹਾਸਲ ਹੁੰਦੀ ਸੀ। ਹਾਲਾਂ ਕਿ ਉਸ ਸਮੇਂ ਅਸੀਂ ਉਸ ਦੇ ਖਾੜਕੂ ਸਾਥੀਆਂ ਬਾਰੇ ਕੋਈ ਜਾਣਕਾਰੀ ਨਹੀਂ ਸੀ ਰੱਖਦੇ, ਪਰ ਉਹ ਆਪਣੀ ਗੱਲਬਾਤ ਵਿਚ 'ਉਹ' ਅਤੇ 'ਅਸੀਂ' ਸ਼ਬਦਾਂ ਦੀ ਵਰਤੋਂ ਕਰ ਰਿਹਾ ਸੀ। ਮੈਨੂੰ ਇਸ ਗੱਲ ਤੋਂ ਬੜੀ ਹੈਰਾਨੀ ਹੋਈ ਕਿ ਉਹ ਮੇਰੇ ਨਾਲ ਐਨਾ ਦੋਸਤਾਨਾ ਜਿਹਾ ਹੋ ਗਿਆ ਸੀ। ਉਸ ਨੂੰ ਵੇਖ ਕੇ ਮਹਿਸੂਸ ਨਹੀਂ ਸੀ ਹੋ ਰਿਹਾ ਕਿ ਉਹ ਦਿੱਲੀ ਪੁਲੀਸ ਦੇ ਸਭ ਤੋਂ ਵੱਡੇ ਮੁਖੀ ਨਾਲ ਗੱਲ ਕਰ ਰਿਹਾ ਸੀ। ਉਹ ਮੇਰੇ ਨਾਲ ਇੱਕ ਬਰਾਬਰ ਦੇ ਆਦਮੀ ਵਜੋਂ ਗੱਲ ਕਰ ਰਿਹਾ ਸੀ। ਉਸ ਨੇ ਮੈਨੂੰ ਆਪਣੇ ਨਾ ਖੁਸ਼ ਬਚਪਨ ਤੇ ਅੰਮ੍ਰਿਤਸਰ ਵਿਚਲੀਆਂ ਛੋਟੀਆਂ ਛੋਟੀਆਂ ਘਟਨਾਵਾਂ ਬਾਰੇ ਦੱਸਣ ਤੋਂ ਵੀ ਝਿਜਕ ਮਹਿਸੂਸ ਨਹੀਂ ਕੀਤੀ।

ਦਿੱਲੀ ਤੋਂ ਉਸ ਨੂੰ ਗੁਜਰਾਤ ਭੇਜ ਦਿੱਤਾ ਗਿਆ। ਗੁਜਰਾਤ ਵਿਚ ਹੀ ਜੇਲ੍ਹ ਤੋਂ ਅਦਾਲਤ ਨੂੰ ਲੈ ਜਾਣ ਸਮੇਂ ਉਹ ਫਰਾਰ ਹੋ ਗਿਆ। ਫਰਾਰ ਹੋਣ ਤੋਂ ਬਾਅਦ ਉਸ ਨੇ ਵੱਡੀਆਂ ਖਾੜਕੂ ਕਾਰਵਾਈਆਂ ਕਰਨੀਆਂ ਅਰੰਭ ਕੀਤੀਆਂ। ਉਹ ਇੱਕ ਵੱਡਾ ਖਾੜਕੂ ਬਣ ਗਿਆ। ਉਸ ਨੂੰ ਦਿੱਲੀ ਤੇ ਪੰਜਾਬ ਦਾ ਬੱਚਾ ਬੱਚਾ ਜਾਣਨ ਲੱਗ ਪਿਆ। ਸਾਨੂੰ ਪਤਾ ਲੱਗਾ ਕਿ ਕਾਂਗਰਸ ਸੰਸਦ ਮੈਂਬਰ ਲਲਿਤ ਮਾਕਨ ਅਤੇ ਸੰਜੇ ਗਾਂਧੀ ਦੇ ਇੱਕ ਦੋਸਤ ਅਰਜਨ ਦਾਸ ਨੂੰ ਮਾਰਨ ਵਿਚ ਉਸ ਦਾ ਹੱਥ ਸੀ।

ਹਰਜਿੰਦਰ ਸਿੰਘ ਜਿੰਦੇ ਨੂੰ ਦਿੱਲੀ ਪੁਲੀਸ ਨੇ ਦੂਜੀ ਵਾਰ ਅਗਸਤ 1987 ਵਿਚ ਗ੍ਰਿਫਤਾਰ ਕੀਤਾ। ਸਿਵਲ ਲਾਈਨ ਇਲਾਕੇ ਵਿਚ ਇੱਕ ਸੰਖੇਪ ਜਿਹੇ ਮੁਕਾਬਲੇ ਤੋਂ ਬਾਅਦ ਉਸ ਨੂੰ ਫੜ ਲਿਆ ਗਿਆ। ਇਸ ਮੁਕਾਬਲੇ ਵਿਚ ਉਹ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਐਂਬੂਲੈਂਸ ਦੇ ਆਉਣ ਤਕ ਉਸ ਨੂੰ ਸਿਵਲ ਲਾਈਨ ਪੁਲੀਸ ਥਾਣੇ ਵਿਚ ਰੱਖਿਆ ਗਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦਿੱਲੀ ਪੁਲੀਸ ਨੇ ਇਸ ਵਾਰ ਇੱਕ ਵੱਡੀ ਸਫਲਤਾ ਹਾਸਲ ਕੀਤੀ ਸੀ। ਉਸ ਦੀ ਗ੍ਰਿਫਤਾਰੀ ਦਿੱਲੀ ਪੁਲੀਸ ਅਤੇ ਇੰਟੈਲੀਜੈਂਸ ਬਿਊਰੋ ਦੇ ਸਾਂਝੇ ਯਤਨਾਂ ਸਦਕਾ ਹੀ ਸੰਭਵ ਹੋ ਸਕੀ ਸੀ।

ਮੈਨੂੰ ਇਸ ਮੁਕਾਬਲੇ ਦਾ ਵਾਇਰਲੈੱਸ ਤੇ ਪਤਾ ਲੱਗਾ। ਮੈਂ ਇਕਦਮ ਪੁਲੀਸ ਸਟੇਸ਼ਨ ਵੱਲ ਨੂੰ ਰਵਾਨਾ ਹੋ ਗਿਆ। ਜਦੋਂ ਮੈਂ ਥਾਣੇ ਵਿਚ ਪਹੁੰਚਿਆ ਤਾਂ ਉਸ ਨੂੰ ਸਟਰੇਚਰ ਉੱਤੇ ਪਾ ਕੇ ਐਂਬੂਲੈਂਸ ਵੱਲ ਲਿਜਾਇਆ ਜਾ ਰਿਹਾ ਸੀ। ਉਸ ਨੇ ਮੈਨੂੰ ਇਕਦਮ ਪਛਾਣ ਲਿਆ ਤੇ ਆਪਣੇ ਚਿਹਰੇ ਉੱਤੇ ਵੱਡੀ ਮੁਸਕਾਨ ਲਿਆ ਕੇ ਮੇਰਾ ਸਵਾਗਤ ਕੀਤਾ। ਉਹ ਉਸ ਵਕਤ ਬਹੁਤ ਵੱਡੀ ਪੀੜ ਵਿਚੋਂ ਲੰਘ ਰਿਹਾ ਸੀ, ਪਰ ਐਡਾ ਵੱਡਾ ਦਰਦ ਵੀ ਉਸ ਨੂੰ ਮਜ਼ਾਕ ਕਰਨ ਤੋਂ ਨਹੀਂ ਰੋਕ ਸਕਿਆ। ਉਸ ਨੇ ਚਿਹਰੇ ਉੱਤੇ ਵੱਡੀ ਮੁਸਕਾਨ ਲਿਆ ਕੇ ਆਖਿਆ- "ਮੁਬਾਰਕ ਹੋ, ਅਬ ਤੋ ਆਪਕੋ ਬਹੁਤ ਬੜੀ ਤਰੱਕੀ ਮਿਲੇਗੀ। ਦਿੱਲੀ ਪੁਲੀਸ ਨੇ ਮੁਝੇ ਪਕੜ ਹੀ ਲੀਆ।"

ਮੈਂ ਉਸ ਦੇ ਸ਼ਬਦ ਸੁਣ ਕੇ ਹੈਰਾਨ ਰਹਿ ਗਿਆ। ਇੱਕ ਆਦਮੀ

ਜਿਹੜਾ ਆਪਣੀ ਮੌਤ ਦੇ ਬਿਸਤਰੇ ਉੱਤੇ ਪਿਆ ਵੀ ਮਜ਼ਾਕ ਕਰ ਰਿਹਾ ਹੋਵੇ, ਉਹ ਕੋਈ ਸਧਾਰਨ ਸ਼ਖਸੀਅਤ ਦਾ ਮਾਲਕ ਨਹੀਂ ਹੋ ਸਕਦਾ। ਮੈਂ ਵੇਖ ਰਿਹਾ ਸੀ ਕਿ ਉਹ ਆਪਣੇ ਕਾਜ ਲਈ ਵੱਡੀ ਕੁਰਬਾਨੀ ਕਰਨ ਦੇ ਪਲਾਂ ਨੂੰ ਬਹੁਤ ਖੁਸ਼ੀ ਨਾਲ ਮਾਣ ਰਿਹਾ ਸੀ।

ਸੁਰੱਖਿਆ ਕਾਰਨਾਂ ਕਰਕੇ ਹਰਜਿੰਦਰ ਸਿੰਘ ਜਿੰਦੇ ਨੂੰ ਫੌਜੀ ਹਸਪਤਾਲ ਵਿੱਚ ਲੈ ਜਾਇਆ ਗਿਆ। ਇੱਕ ਸਫਲ ਓਪਰੇਸ਼ਨ ਤੋਂ ਬਾਅਦ ਉਹ ਆਪਣੇ ਬੈੱਡ ਤੇ ਪਿਆ ਸੀ। ਮੇਰੇ ਨਾਲ ਕਰਾਈਮ ਬ੍ਰਾਂਚ ਦੇ ਡਿਪਟੀ ਕਮਿਸ਼ਨਰ ਪੁਲੀਸ ਵੀ ਉਸ ਨੂੰ ਵੇਖਣ ਗਏ। ਇਸ ਵਕਤ ਅਸੀਂ ਉਸ ਦੀ ਪੁੱਛਗਿੱਛ ਕਰਨ ਨਹੀਂ ਸੀ ਗਏ। ਮੈਂ ਤਾਂ ਉਸ ਆਦਮੀ ਨੂੰ ਵੇਖਣ ਗਿਆ ਸੀ, ਜਿਸਦੀ ਮੈਂ ਇੱਜ਼ਤ ਕਰਨ ਲੱਗ ਪਿਆ ਸੀ। ਮੈਂ ਮੰਨਦਾ ਹਾਂ ਕਿ ਉਸ ਵੇਲੇ ਮੇਰੀਆਂ ਭਾਵਨਾਵਾਂ ਉਹ ਨਹੀਂ ਸਨ, ਜੋ 'ਪੁਲੀਸ ਅਫ਼ਸਰ' ਦੀਆਂ ਕਿਸੇ ਕਨੂੰਨ ਤੋੜਨ ਵਾਲੇ 'ਖਾੜਕੂ' ਪ੍ਰਤੀ ਹੁੰਦੀਆਂ ਹਨ। ਓਦੋਂ ਮੇਰੀਆਂ ਭਾਵਨਾਵਾਂ ਵਿੱਚ ਜਿੰਦੇ ਲਈ ਕੁਝ ਸ਼ਲਾਘਾ ਅਤੇ ਗਰਮਜੋਸ਼ੀ ਸ਼ਾਮਲ ਹੋ ਗਈ ਸੀ।

ਮੇਰੇ ਸਾਮ੍ਹਣੇ ਭਾਰਤੀ ਫੌਜ ਦੇ ਸਾਬਕਾ ਮੁਖੀ ਦਾ ਕਾਤਲ ਪਿਆ ਸੀ। ਫੌਜ ਦੇ ਡਾਕਟਰਾਂ ਨੇ ਵੱਡੀ ਜੱਦੋਜਹਿਦ ਤੋਂ ਬਾਅਦ ਉਸ ਦੀ ਜਾਨ ਬਚਾ ਲਈ ਸੀ। ਜਦੋਂ ਮੈਂ ਕਮਰੇ ਵਿੱਚ ਦਾਖਲ ਹੋਇਆ ਤਾਂ ਉਹ ਬਿਸਤਰੇ ਉੱਤੇ ਪਿਆ ਸੀ, ਕਿਉਂਕਿ ਉਸ ਦੇ ਸਰੀਰ ਦਾ ਹੇਠਲਾ ਹਿੱਸਾ ਬਿਲਕੁਲ ਨਕਾਰਾ ਹੋ ਗਿਆ ਸੀ। ਡਾਕਟਰਾਂ ਦਾ ਵਿਚਾਰ ਸੀ ਕਿ ਉਹ ਸ਼ਾਇਦ ਹੀ ਆਪਣੀਆਂ ਲੱਤਾਂ ਦੀ ਮੁੜ ਵਰਤੋਂ ਕਰ ਸਕੇ। ਮੈਨੂੰ ਵੇਖਦਿਆਂ ਹੀ ਉਸ ਨੇ ਫਿਰ ਮੁਸਕਰਾ ਕੇ ਮੇਰਾ ਸਵਾਗਤ ਕੀਤਾ। ਉੱਠ ਨਾ ਸਕਣ ਦੀ ਅਸਮਰਥਾ ਕਾਰਨ ਉਸ ਨੇ ਮੁਆਫ਼ੀ ਵੀ ਮੰਗੀ। ਉਸ ਨੇ ਮੇਰਾ ਓਥੇ ਆਉਣ ਲਈ ਧੰਨਵਾਦ ਕੀਤਾ। ਜਿੰਦਾ ਇਸ ਤਰ੍ਹਾਂ ਵਰਤਾਓ ਕਰ ਰਿਹਾ ਸੀ, ਜਿਵੇਂ ਅਸੀਂ ਕੋਈ ਪੁਰਾਣੇ ਮਿੱਤਰ ਹੋਈਏ। ਉਹ ਓਦੋਂ ਗੱਲਾਂ ਕਰਨ ਦੇ ਮੂਡ ਵਿੱਚ ਸੀ ਤੇ ਉਸ ਨੇ ਮੈਨੂੰ ਪਾਕਿਸਤਾਨ ਦੀ ਮਦਦ ਨਾਲ ਖਾਲਿਸਤਾਨ ਬਣਾਉਣ ਦੇ ਆਪਣੇ ਨਿਸ਼ਾਨੇ ਬਾਰੇ ਸਪਸ਼ਟ ਦੱਸ ਦਿੱਤਾ ਸੀ। ਉਹ ਅਹਿਮਦਾਬਾਦ ਤੋਂ ਆਪਣੇ ਫ਼ਰਾਰ ਹੋਣ 'ਤੇ ਮਾਣ ਮਹਿਸੂਸ ਕਰ ਰਿਹਾ ਸੀ। ਉਸ ਨੂੰ ਮੌਤ ਦਾ ਕੋਈ ਫ਼ਿਕਰ ਨਹੀਂ ਸੀ।

ਇਸ਼ਕ ਮਿਤ੍ਰਾਂ ਨੂੰ ਸੰਗਾਂ ਤੇ ਬੇਲਿਆਂ ਦਾ
ਉਹ ਨਹੀਂ ਵੇਖਦੇ ਤਖਤ ਹਜ਼ਾਰਿਆਂ ਵੱਲ
ਕੋਲੇ ਖੜ੍ਹੇ ਤੇ ਤਕਨ ਦੀ ਚਾਹ ਜਿਸ ਨੂੰ
ਕਦੇ ਪਰਤਦੇ ਨਹੀਂ ਕਿਨਾਰਿਆਂ ਵੱਲ।

ਕਰਤਾਰ ਸਿੰਘ ਬਲੱਗਣ



"ਜਿੰਦੇ ਹੁਰਾਂ ਕਿਹਾ ਸੀ ਇਹ ਫਾਂਸੀ ਨਹੀਂ, ਸਾਡਾ ਵਿਆਹ ਹੈ"

# ਮਾਤਾ ਗੁਰਨਾਮ ਕੌਰ (ਭਾਈ ਜਿੰਦੇ ਦੀ ਮਾਤਾ)

ਬਲਜੀਤ ਸਿੰਘ ਖਾਲਸਾ

ਇਕ ਵਿਸ਼ੇਸ਼ ਮੁਲਾਕਾਤ

ਜੰਡਿਆਲੇ ਦੇ ਕੋਲ ਪਿੰਡ ਗਦਲੀ ਦੀ ਵਸਨੀਕ ਮਾਤਾ ਗੁਰਨਾਮ ਕੌਰ ਦਾ ਸਿੱਖ ਪੰਥ ਇਸ ਲਈ ਸਦਾ ਰਿਣੀ ਰਹੇਗਾ ਕਿ ਉਸ ਨੇ ਕੌਮ ਨੂੰ ਭਾਈ ਹਰਜਿੰਦਰ ਸਿੰਘ ਜਿੰਦੇ ਵਰਗਾ ਇੱਕ ਅਨਮੋਲ ਹੀਰਾ ਦਿੱਤਾ, ਜਿਸ ਨੇ ਸਿੱਖ ਕੌਮ ਦੇ ਰਾਹਾਂ 'ਚੋਂ ਕਈ ਕੰਡੇ ਚੁਗੇ। ਭਾਈ ਜਿੰਦੇ-ਸੁੱਖੇ ਦੀਆਂ ਸਾਂਭ ਸਾਂਭ ਕੇ ਰੱਖੀਆਂ ਨਿਸ਼ਾਨੀਆਂ ਨੂੰ ਵਿਖਾਉਂਦਿਆਂ ਮਾਤਾ ਗੁਰਨਾਮ ਕੌਰ ਅਤੀਤ ਵਿੱਚ ਗੁਆਚ ਜਾਂਦੀ ਹੈ, ਪਰ ਭਾਵੁਕਤਾ ਨੂੰ ਆਪਣੀ ਚੜ੍ਹਦੀ ਕਲਾ ਵਾਲੀ ਮਾਨਸਿਕਤਾ 'ਤੇ ਹਾਵੀ ਨਹੀਂ ਹੋਣ ਦਿੰਦੀ। ਅਕਤੂਬਰ 2002 ਦੇ ਮਾਸਿਕ ਭੰਡਾਰ ਲਈ ਮੈਂ ਪਿੰਡ ਗਦਲੀ ਵਿੱਚ ਮਾਤਾ ਗੁਰਨਾਮ ਕੌਰ ਨਾਲ ਇੱਕ ਵਿਸ਼ੇਸ਼ ਮੁਲਾਕਾਤ ਕੀਤੀ ਸੀ। ਪੇਸ਼ ਹਨ ਇਸ ਮੌਕੇ ਮਾਤਾ ਗੁਰਨਾਮ ਕੌਰ ਜੀ ਨਾਲ ਹੋਈ ਗੱਲਬਾਤ ਦੇ ਕੁਝ ਅੰਸ਼:

ਸਵਾਲ: ਭਾਈ ਜਿੰਦੇ ਦੇ ਬਚਪਨ ਦੇ ਸੁਭਾਅ ਤੇ ਸਕੂਲ ਵਿਚਲੇ ਵਤੀਰੇ ਬਾਰੇ ਕੁਝ ਦੱਸੋ?

ਜਵਾਬ: ਉਹਦੇ ਛੋਟੇ ਹੁੰਦਿਆਂ ਦਾ ਸੁਭਾਅ ਆਮ ਨਿਆਣਿਆਂ ਨਾਲੋਂ ਹਟ ਕੇ ਹੀ ਸੀ...ਮੈਨੂੰ ਨਹੀਂ ਚੇਤਾ ਕਿ ਓਹਨੇ ਕਦੀ ਕੁਝ ਮੰਗਿਆ ਹੋਵੇ ਜਾਂ ਰੋਟੀ ਪਾਣੀ ਲਈ ਕਦੀ ਕਾਹਲੀ ਪਾਈ ਹੋਵੇ..ਪਈ ਸਿਦਕ ਸੰਤੋਖ ਵਾਲਾ ਸੁਭਾਅ ਸੀ..।



ਸਵਾਲ: ਤੁਸੀਂ ਉਸ ਨੂੰ ਕੀ ਬਣਾਉਣਾ ਚਾਹੁੰਦੇ ਸੀ?

ਜਵਾਬ: ਡਾਕਟਰ...। ਇਨ੍ਹਾਂ ਦਾ ਪਿਓ ਆਪ ਤਾਂ ਸ਼ੁਰੂ ਤੋਂ ਈ ਮਿਹਨਤੀ ਸੁਭਾਅ ਦਾ ਐ ਤੇ ਹੱਥ 'ਤੇ ਹੱਥ ਰੱਖ ਕੇ ਈ ਰੋਟੀ ਖਾ ਲੈਂਦੈ, ਪਰ ਨਿਆਣਿਆਂ ਨੂੰ ਪੜ੍ਹਾਉਣ ਲਈ ਇਹਦੀ ਸ਼ੁਰੂ ਤੋਂ ਰੀਝ ਰਹੀ ਐ...ਜਿਹੜੇ ਬੱਚੇ ਪੜ੍ਹਦੇ ਸੀ, ਉਨ੍ਹਾਂ ਦਾ ਬੜਾ ਹੌਸਲਾ ਵਧਾਉਂਦੇ ਰਹੇ ਨੇ...।

ਸਵਾਲ: ਕਾਲਜ 'ਚ ਪੜ੍ਹਦਿਆਂ ਜਿੰਦੇ ਨੇ ਤੁਹਾਡੇ ਲਈ ਕੋਈ ਪ੍ਰੇਸ਼ਾਨੀ ਵੀ ਖੜ੍ਹੀ ਕੀਤੀ?

ਜਵਾਬ: ਨਹੀਂ ਸਗੋਂ ਹਰ ਗੱਲ 'ਚ ਹੌਸਲਾ ਦਿੰਦਾ ਹੁੰਦਾ ਸੀ....ਇੱਕ ਵਾਰੀ ਜਦੋਂ ਮੈਂ ਇਹਦੇ ਕੋਲ ਕੁਝ ਪੈਸੇ ਵੇਖੇ ਤਾਂ ਮੈਂ ਚਪੇੜ ਮਾਰੀ, ਫਿਰ ਪੁੱਛਿਆ ਪਈ ਮੈਂ ਤਾਂ ਤੈਨੂੰ ਏਨੇ ਪੈਸੇ ਦਿੱਤੇ ਨਹੀਂ ਤੇ ਨਾ ਤੇਰੇ ਪਿਉ ਨੇ ਦਿੱਤੇ ਆ..ਫਿਰ ਇਹ ਕਿੱਥੋਂ ਆਏ...? ਅੱਗੋਂ ਆਂਹਦਾ, 'ਮੈਂ ਬੀਬੀ ਕੋਈ ਐਹੋ ਜਿਹਾ ਕੰਮ ਨੀ ਕਰਦਾ, ਮੈਂ ਤੈਨੂੰ ਭਗਤ ਸਿੰਘ ਬਣ ਕੇ ਵਿਖਾਉਣੈਂ'....ਜਦੋਂ ਓਹਨੇ ਏਨੀ ਗੱਲ ਆਖੀ ਤੇ ਮੇਰੀਆਂ ਅੱਖਾਂ 'ਚ ਅੱਥਰੂ ਆ ਗਏ...ਮੈਂ ਆਖਿਆ 'ਪੁੱਤ ਜੇ ਤੂੰ ਭਗਤ ਸਿੰਘ ਬਣਨੈ ਤਾਂ ਫਿਰ ਮੈਨੂੰ ਤੇਰੀ ਸ਼ਹੀਦੀ ਦਾ ਵੀ ਕੋਈ ਦੁੱਖ ਨਹੀਂ ਹੋਊਗਾ।'

ਸਵਾਲ: ਪੁਲੀਸ ਨਾਲ ਪਰਿਵਾਰ ਦਾ ਵਾਹ ਕਦੋਂ ਪਿਆ ?
ਜਵਾਬ: ਤਰੀਕ ਤਾਂ ਪਤਾ ਨ੍ਹੀਂ ਪਰ ਦਰਬਾਰ ਸਾਹਿਬ 'ਤੇ ਹਮਲੇ ਤੋਂ ਵਾਹਵਾ ਚਿਰ ਪਹਿਲਾਂ ਈ ਜਦੋਂ ਲੁਧਿਆਣੇ ਐੱਸ.ਐੱਸ.ਪੀ. ਭੱਟੀ 'ਤੇ ਹਮਲਾ ਹੋਇਆ, ਓਦੋਂ ਪੁਲਸ ਨੇ ਪਿੰਡ ਛਾਪਾ ਮਾਰਿਆ। ਜਿੰਦੇ ਨੂੰ ਤਾਂ ਖਤਰਾ (ਖਿਜਾਲਾ) ਹੀ ਸੀ, ਨਾਲ ਸਾਡੇ ਜਵਾਈ ਨੂੰ ਵੀ ਲੈ ਗਏ। ਮੈਂ ਅਰਦਾਸ ਕੀਤੀ..ਸੱਚੇ ਪਾਤਸ਼ਾਹ, ਪੁੱਤ ਛੁੱਟੇ ਨਾ ਛੁੱਟੇ, ਜਵਾਈ ਛੁੱਟ ਜਾਵੇ....ਮੇਰੀ ਧੀ ਨੂੰ ਕਿਤੇ ਨਣਾਨਾਂ ਮਿਹਣੇ ਨਾ ਮਾਰਨ.. ਪਈ ਤੇਰੇ ਭਰਾ ਕਰਕੇ ਸਾਡਾ ਭਰਾ ਪੁਲਸ ਨੇ ਫੜ ਲਿਐ......ਤੇ ਫਿਰ ਜਵਾਈ ਸੱਚਮੁੱਚ ਹੀ ਪਹਿਲਾਂ ਛੁੱਟ ਗਿਆ ਤੇ ਜਿੰਦਾ ਚਾਰ ਦਿਨਾਂ ਬਾਅਦ ਛੁੱਟ ਕੇ ਆਇਐ..।

ਸਵਾਲ: ਜਿੰਦਾ ਕਿਵੇਂ ਛੁੱਟ ਕੇ ਆਇਆ ?
ਜਵਾਬ: ਓਦੋਂ ਤਾਂ ਅਕਾਲ ਤਖ਼ਤ ਸਾਹਿਬ 'ਤੇ ਸੰਤ (ਸੰਤ ਜਰਨੈਲ ਸਿੰਘ ਜੀ) ਹੈਗੇ ਸੀ, ਉਨ੍ਹਾਂ ਨੇ ਸਿੱਧਾ ਐਸ.ਐਸ.ਪੀ. ਨੂੰ ਟੈਲੀਫੋਨ ਕਰਕੇ ਦਬਕਾ ਮਾਰਿਆ ਤੇ ਅਗਲਿਆਂ ਨੇ ਉਸੇ ਵੇਲੇ ਛੱਡ ਦਿੱਤਾ...ਬੜੀ ਲੋੜਵਾਂ ਵਾਙੂੰ ਥੋੜ੍ਹਾ ਸੀ ਸੰਤ...ਜਣੀ ਜਣੀ ਕਰਦੇ।

ਸਵਾਲ: ਜਿੰਦੇ ਨੇ ਆ ਕੇ ਦੱਸਿਐ ਕਿ ਕਿਵੇਂ ਪੁੱਛਗਿੱਛ ਕੀਤੀ ?
ਜਵਾਬ: ਉਹ ਤਾਂ ਮਖੌਲੀਆ ਸੀ, ਮਖੌਲ ਨਾਲ ਹੀ ਦੱਸਦਾ ਸੀ ਕਿ ਪੁਲਸ ਵਾਲਿਆਂ ਬੜੀ ਸੇਵਾ ਕੀਤੀ ਆ...ਵਾਕਿਆ ਈ ਓਦੋਂ ਉਹਨੂੰ ਹੱਥ ਨਹੀਂ ਸੀ ਲਾਇਆ ਕਿਸੇ ਨੇ...।

ਸਵਾਲ: ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਵੇਲੇ ਤੁਹਾਡਾ ਪਰਿਵਾਰ ਤੇ 'ਜਿੰਦਾ' ਕਿਸ ਹਾਲ ਵਿਚ ਸੀ?
ਜਵਾਬ: ਓਦੋਂ ਉਹ (ਜਿੰਦਾ) ਪਿੰਡ ਹੀ ਸੀ। ਜਦੋਂ ਹਮਲੇ ਦਾ ਪਤਾ ਲੱਗਾ ਤਾਂ ਸਾਡੇ ਪਿੰਡ ਦੀ ਸੰਗਤ ਜਥਾ ਬਣਾ ਕੇ ਦਰਬਾਰ ਸਾਹਿਬ ਨੂੰ ਤੁਰ ਪਈ, ਜਿੰਦਾ ਤੇ ਨਿੰਮਾ ਵੀ ਵਿੱਚੇ ਹੀ ਸੀ। ਜਿੰਦੇ ਨੇ ਗੁੜ ਦੀ ਭੇਲੀ ਕੱਪੜੇ 'ਚ ਬੰਨ੍ਹ ਕੇ ਮੋਢੇ 'ਤੇ ਰੱਖੀ ਸੀ, ਪਈ ਰਾਹ 'ਚ ਭੁੱਖ ਲੱਗੀ ਤਾਂ ਖਾਵਾਂਗੇ....ਇਹ ਵੀ ਉਹਦਾ ਚੜ੍ਹਦੀ ਕਲਾ ਵਾਲਾ ਸੁਭਾਅ ਹੀ ਸੀ। ਰਾਹ 'ਚ ਜਦੋਂ ਫ਼ੌਜ ਅੱਗੇ ਨਾ ਜਾਣ ਦਵੇ ਤਾਂ ਜਥੇ ਦੇ ਆਗੂ ਵਾਪਸ ਮੁੜਨ ਦੀਆਂ ਸਲਾਹਾਂ ਕਰਨ ਲੱਗ ਪਏ ਤਾਂ ਜਿੰਦੇ ਹੋਰੀਂ ਜੰਡਿਆਲੇ ਕੋਲ ਆ ਕੇ ਮੱਲ੍ਹੀਆਂ ਦੇ ਪੁਲ ਕੋਲ ਸਾਰੇ ਮੁੰਡੇ ਸਲਾਹਾਂ ਕਰਨ ਪਈ, 'ਗੱਡੀ (ਰੇਲਵੇ) ਦੀ ਲੈਨ (ਲਾਈਨ) ਤੋੜ ਦੇਈਏ, ਪਈ ਇਨ੍ਹਾਂ (ਫ਼ੌਜੀਆਂ) ਦੀ ਸਪਲਾਈ ਟੁੱਟ ਜਾਵੇ'...ਪਰ ਓਦੋਂ ਪਿੰਡ ਆਲਿਆਂ ਇਹਨਾਂ ਨੂੰ ਕੁਝ ਨ੍ਹੀਂ ਕਰਨ ਦਿੱਤਾ।

ਸਵਾਲ: ਫਿਰ 'ਜਿੰਦੇ' ਨੇ ਸੰਘਰਸ਼ ਲਈ ਘਰ ਕਦੋਂ ਛੱਡਿਆ ?
ਜਵਾਬ: ਦਰਬਾਰ ਸਾਹਿਬ 'ਤੇ ਹਮਲੇ ਤੋਂ ਪਿੱਛੋਂ ਈ ਸਾਨੂੰ ਪਤਾ ਲੱਗ ਗਿਆ ਸੀ ਪਈ ਹੁਣ ਫ਼ੌਜ ਨੇ ਪਿੰਡ ਛਾਪਾ ਮਾਰ ਕੇ ਜਿੰਦੇ ਨੂੰ ਵੀ ਫੜਨ ਆਉਣੈ, ਉਹਨਾਂ ਕੋਲ ਲਿਸਟਾਂ ਸੀ...ਫਿਰ ਨਿੰਮਾ 16 ਜੂਨ ਨੂੰ ਜਿੰਦੇ ਨੂੰ ਦਿੱਲੀ ਵਾਲੀ (ਸ਼ਾਨੇ ਪੰਜਾਬ) ਗੱਡੀ 'ਤੇ ਬਿਠਾ ਕੇ ਆਇਆ...ਉਸ ਤੋਂ ਬਾਅਦ ਉਹ ਦੋ ਵਾਰੀ ਚੋਰੀ ਛਿਪੇ ਹੀ ਆਇਐ..ਇੱਕ ਵਾਰੀ ਉਹਦੇ ਨਾਲ ਸੁੱਖਾ ਤੇ ਬਲਜਿੰਦਰ ਸੀ ਤੇ ਓਦੋਂ ਮੈਂ ਮਕਈ ਦੀਆਂ ਰੋਟੀਆਂ ਤੇ ਸਾਗ



ਧਰਿਆ ਸੀ...ਉਹ ਇੱਕ ਇੱਕ ਖਵਾਈ...। ਇਕ ਵਾਰੀ ਨਿੰਮੇ ਨਾਲ ਆਇਆ ਸੀ...ਹੋਰ ਕਦੇ ਉਹ ਉਸ ਪਿੱਛੋਂ ਪਿੰਡ ਨਹੀਂ ਆਇਆ। ਦੋਵੇਂ ਵਾਰ ਰਾਤੀਂ 'ਨੇਰ੍ਹੇ ਆਏ ਤੇ ਸਵੇਰੇ ਮੂੰਹ ਮਨੇਰ੍ਹੇ ਚਲੇ ਗਏ।

ਸਵਾਲ: ਇਸ ਪਿੱਛੋਂ ਪੁਲਸ ਕਿਵੇਂ ਤੰਗ ਕਰਦੀ ਰਹੀ?
ਜਵਾਬ: ਪਹਿਲਾਂ ਪਹਿਲ ਤਾਂ ਫ਼ੌਜ ਈ ਆਉਂਦੀ ਰਹੀ..ਘੱਟੋ ਘੱਟ 20-25 ਵਾਰ ਫ਼ੌਜ ਈ ਆਈ....ਫਿਰ ਕਦੇ ਪੰਜਾਬ ਪੁਲਸ ਤੇ ਕਦੇ ਸੀ.ਆਰ.ਪੀ...। ਟੱਬਰ ਦੇ ਸਾਰੇ ਜੀਅ ਤਾਂ ਦੁੱਕੇ ਈ ਸੀ, ਉਹ ਸਾਰਾ ਭਾਂਡਾ-ਟੀਂਡਾ ਤੇ ਮਾਲ ਡੰਗਰ ਵੀ ਲੈ ਗਏ, ਘਰ 'ਚ ਬਹੁਕਰ ਤਕ ਨਹੀਂ ਰਹਿਣ ਦਿੱਤੀ, ਪਰ ਅਸੀਂ ਦੋਵੇਂ ਜੀਅ ਪਿੰਡ ਹੀ ਰਹੇ...ਦੂਰੋਂ ਪੁਲਸ ਆਉਂਦੀ ਵੇਖ ਲੈਣੀ ਤੇ ਖੇਤਾਂ 'ਚ ਜਾ ਵੜਨਾ...ਕਦੇ ਪਰਾਲੀਆਂ 'ਤੇ ਸੌਂ ਜਾਣਾ.... (ਹੱਸਦੇ ਹੋਏ) ਇੱਕ ਵਾਰ ਸੀ.ਆਰ.ਪੀ. ਫੜਨ ਆਈ ਤਾਂ ਜਿੰਦੇ ਦਾ ਬਾਪੂ ਖੇਤਾਂ 'ਚ ਪਾਉਣ ਲਈ ਜਿਹੜੇ ਬੀਅ ਲਿਆਇਆ ਸੀ, ਉਹ ਲੈ ਕੇ ਕੰਧ ਟੱਪ ਗਿਆ..ਰੌਲਾ ਪੈ ਗਿਆ...ਆਖਣ 'ਅਹੁ ਬੁੱਢਾ ਭਾਗ ਗਿਆ' ਇਹਦੇ ਪਿੱਛੇ ਗਏ ਤੇ ਇਹ ਅੱਗੋਂ ਆਂਹਦਾ, 'ਆ ਜੋ ਫੜ ਲੋ..' ਇਹ ਭੱਜਣ 'ਚ ਤੇਜ਼ ਸੀ, ਉਹ ਇੱਕ ਕਿੱਲਾ ਭੱਜ ਕੇ ਪਿੱਛੇ ਜਾਣ ਤੇ ਇਹ ਦੋ ਕਿੱਲੇ 'ਗਾਂਹ ਨਿਕਲ ਜੇ...ਏਧਰੋਂ ਪਿੰਡ ਦਾ ਇਕ ਮੁੰਡਾ ਮੈਨੂੰ ਆਖੇ ਅੱਜ ਤਾਏ ਨੇ ਫੜੇ ਜਾਣੈ ਤੇ ਜਾਂ ਓਹਨਾਂ ਮਾਰ ਦੇਣੈ....ਜਾਂ ਝੱਟ ਕੁ ਨੂੰ ਵੇਖਿਆ ਕਿ ਇਹ (ਜਿੰਦੇ ਦਾ ਪਿਤਾ) ਹੱਸਦੇ ਤੁਰੇ ਆਉਣ ..। ਜਦੋਂ ਉਹ (ਸੀ.ਆਰ.ਪੀ. ਵਾਲੇ) ਹੰਭ ਕੇ ਚਲੇ ਗਏ ਸੀ ਤੇ ਇਹ ਖੇਤਾਂ 'ਚ ਬੀਅ ਦਾ ਛਿੱਟਾ ਦੇ ਕੇ ਹੀ ਘਰ ਆਏ ਸੀ...।

ਸਵਾਲ: ਕਿਸੇ ਪੁਲੀਸ ਅਫ਼ਸਰ ਨੇ ਖਾਸ ਤੌਰ 'ਤੇ ਤੰਗ ਕੀਤੈ...?
ਜਵਾਬ: ਜਿਹੜਾ ਆਉਂਦਾ ਸੀ, ਉਹੋ ਈ ਤੰਗ ਤਾਂ ਕਰਦਾ ਈ ਸੀ, ਪਰ ਗੋਬਿੰਦ ਰਾਮ ਤੇ ਸੀਤਲ ਦਾਸ ਤਾਂ ਹੱਥ ਧੋ ਕੇ ਈ ਪਿੱਛੇ ਪਏ ਰਹੇ ਸੀ...।

ਸਵਾਲ: ਪਰਿਵਾਰ ਤੋਂ ਕੀ ਪੁੱਛਦੇ ਸੀ ?
ਜਵਾਬ: ਪੁੱਛਣਾ ਕੀ ਸੀ... ਏਹੋ ਆਂਹਦੇ ਸੀ ਪਈ ਜਿੰਦਾ ਫੜਾਓ..।
ਸਵਾਲ: ਤੁਹਾਨੂੰ ਜਿੰਦੇ ਹੋਰਾਂ ਦੀਆਂ ਸਰਗਰਮੀਆਂ ਬਾਰੇ ਪਤਾ ਲੱਗਦਾ ਰਹਿੰਦਾ ਸੀ?
ਜਵਾਬ: ਨਹੀਂ ਸਾਨੂੰ ਕਾਹਦਾ ਪਤਾ ਲੱਗਣਾ ਸੀ..ਘਰ ਤਾਂ ਉਹ ਸਾਰਾ ਦੋ ਵਾਰ ਈ ਆਇਆ...ਤੇ ਵੈਸੇ ਵੀ ਸਾਡੇ ਘਰ ਦੀ ਏਨੀ ਨਿਗਰਾਨੀ ਹੁੰਦੀ ਸੀ ਪਈ ਉਹਨਾਂ ਦਾ ਕੋਈ ਹੋਰ ਬੰਦਾ ਵੀ ਕੋਈ ਸਿਨ੍ਹੇਆਂ (ਸੁਨੇਹਾ) ਨਹੀਂ ਸੀ ਲਿਆ ਸਕਦਾ।

ਸਵਾਲ: ਜਦੋਂ ਦਿੱਲੀ ਵਿਚ ਦੁਬਾਰਾ ਜਿੰਦਾ ਫੜਿਆ ਗਿਐ, ਉਸ ਪਿੱਛੋਂ ਉਸ ਨਾਲ ਮੁਲਾਕਾਤ ਕਿਵੇਂ ਹੋਈ ?
ਜਵਾਬ: ਓਦੋਂ ਪਹਿਲਾਂ ਤਾਂ ਮੇਰੇ ਧੀ ਜਵਾਈ ਨੂੰ ਫੜਿਐ...ਫੇਰ ਮੈਨੂੰ ਫੜ ਲਿਆ ਤੇ ਦਿੱਲੀ ਲੈ ਗਏ। ਓਥੇ ਕੈਂਪ (ਕੈਂਪ) 'ਚ ਇਕ ਕਮਰੇ 'ਚ ਰੱਖਿਆ। ਓਥੇ ਮੈਨੂੰ ਇਕ ਮਹੀਨਾ ਅਠਾਰਾਂ ਦਿਨ ਰੱਖਿਆ ਤੇ ਫਿਰ ਛੱਡ ਦਿੱਤਾ।

ਸਾਨੂੰ ਅਸਥੀਆਂ ਵੀ ਮਿਲ ਜਾਂਦੀਆਂ...।

ਸਵਾਲ: ਹੋਰ ਕੀ ਕੀ ਗੱਲਾਂ ਹੋਈਆਂ ?

ਜਵਾਬ: ਗੱਲਾਂ ਤਾਂ ਸਵੇਰੇ 10 ਵਜੇ ਤੋਂ ਰਾਤ 8 ਵਜੇ ਤਕ ਹੁੰਦੀਆਂ ਰਹੀਆਂ ਪਰ ਬਲਵਿੰਦਰ (ਜਿੰ… ਦੀ ਭੈਣ) ਹੀ ਜ਼ਿਆਦਾ ਗੱਲਾਂ ਕਰਦੀ ਰਹੀ...ਮੈਂ ਤਾਂ ਪੁੱਤ ਸੱਚ ਦੱਸਾਂ ਰੌਲ ਬੌਲੀ ਜਿਹੀ ਹੋ ਕੇ ਦੋਹਾਂ … ਮੂੰਹ ਵੱਲ ਹੀ ਵੇਖੀ ਜਾਂਦੀ ਜਾਂ...ਕਦੇ ਉਹਦੇ ਮੂੰਹ ਵੱਲ ਤੇ ਕਦੇ ਉਹਦੇ ਮੂੰਹ ਵੱਲ...ਹਾਂ ਜਦੋਂ ਮੁਲਾਕਾਤਾਂ ਖਤਮ ਹੋਈਆਂ ਤਾਂ ਬੜੇ ਜੈਕਾਰੇ ਛੱਡੇ....ਉਧਰੋਂ ਉਹਨਾਂ ਤੇ ਏਧਰੋਂ ਅਸੀਂ...।

ਸਵਾਲ: ਇਸ ਮੁਲਾਕਾਤ ਤੋਂ ਫਾਂਸੀ ਤਕ ਦਾ ਸਮਾਂ ਕਿਵੇਂ ਬਤੀਤ ਹੋਇਆ?

ਜਵਾਬ: ਸਾਡੇ 'ਚੋਂ ਤਾਂ ਰਾਤ ਕੋਈ ਨੀਂ ਸੁੱਤਾ...ਸਾਰੇ ਗੁਰਬਾਣੀ ਪੜ੍ਹਦੇ ਤੇ ਸਿਮਰਨ ਕਰ… ਰਹੇ...ਫਾਂਸੀ ਦਾ ਟੈਮ ਹੋਇਆ ਤਾਂ ਨਿਰੇ ਜੈਕਾਰੇ ਛੱਡਣ ਲੱਗ ਪਿਆ ਤੇ ਨਾਲ ਹੀ ਕ… ਜਾਵੇ...'ਔਹ ਸੁਣੋ ਜੈਕਾਰਿਆਂ ਦੀ 'ਵਾਜ ਆਉਂਦੀ ਆ...ਆਹ ਜਿੰਦੇ ਦਾ ਜੈਕਾਰਾ, ਆਹ ਸੁੱਖੇ ਦਾ ਜੈਕਾਰਾ'...ਉਹਨਾਂ ਦੇ ਜੈਕਾਰਿਆਂ ਦੀ 'ਵਾਜ ਐਡੀ ਦੂਰ ਕਿੱਥੋਂ ਆ ਜਾਣੀ ਸੀ...ਪਰ ਇਹਦੀ ਸੁਰਤ ਪਤਾ ਨੀਂ ਕਿੱਥੇ ਤਕ ਪਹੁੰਚੀ ਹੋਈ ਸੀ। ਫਿਰ ਜਦੋਂ ਫਾਂਸੀ ਦਾ ਟੈਮ ਲੰਘ ਗਿਆ ਤਾਂ ਭਾਵੇਂ ਅਸੀਂ ਜ਼ਬਰਦਸਤੀ ਐਕਟਿੰਗ ਹੀ ਕੀਤੀ ਹੋਵੇ, ਮੈਂ ਕੁੜੀਆਂ ਨੂੰ ਆਖਿਆ ਪਈ ਉਹਨਾਂ ਨੇ ਸ਼ਗਨ ਮਨਾਉਣ ਲਈ ਆਖਿਆ ਸੀ, ਹੁਣ ਸ਼ਗਨ ਤਾਂ ਮਨਾਓ...ਨੱਚੋ ਸਾਰੀਆਂ ਜਣੀਆਂ।...ਤੇ ਫੇਰ ਪੁੱਤ ਜਾਂ ਅਸੀਂ … ਜਾਂ ਰੱਬ ਹੀ ਜਾਣਦੈ ਕਿ ਅਸੀਂ ਸਾਰੇ ਸ਼ਗਨ ਕਿਵੇਂ ਕੀਤੇ...ਤੇ ਫੇਰ ਸਾਨੂੰ ਸਸਕਾਰ 'ਤੇ ਵੀ ਲੈ ਗਏ...ਅਸੀਂ ਹੱਥੀਂ ਉਹਨਾਂ ਨੂੰ ਇਸ਼ਨਾਨ ਕਰਵਾਏ ਤੇ ਸਸਕਾਰ ਕੀਤਾ। ਉਹਨਾਂ ਦੀਆਂ ਸਾਰੀਆਂ ਚੀਜ਼ਾਂ ਵੀ ਮਿਲ ਗਈਆਂ। ਝੱਗੇ ਸਾਰੇ ਧੋਤੇ ਹੋਏ ਸੀ ਪਰ ਇਕ ਕੌਲੀ ਉਹਨਾਂ ਜਾਣ (ਬੁੱਝ) … ਲਿਬੜੀ ਛੱਡੀ ਸੀ ਪਈ ਪਤਾ ਲੱਗ ਜਾਏ ਕਿ ਰਾਤੀਂ ਰੋਟੀ ਖਾਧੀ ਸੀ...ਉਹ ਕੌਲੀ ਉਸੇ ਤਰ੍ਹਾਂ ਅਸੀਂ ਸੰਭਾਲ ਕੇ ਰੱਖੀ ਆ। ਹੋਰ ਵੀ ਉਹਨਾਂ ਦੀਆਂ ਸਾਰੀਆਂ ਚੀਜ਼ਾਂ ਅਸੀਂ ਸੰਭਾਲ ਕੇ ਰੱਖੀਆਂ ਹੋਈਐ...।

ਕਿ ਦੀਆਂ ਧਾਰਾਂ 'ਤੇ ਲੀਮੇ, ਅਸੀਂ ਪਲੇ ਤੇਗਾਂ ਤਲਵਾਰਾਂ 'ਤੇ
ਆਰੇ ਦੀਆਂ ਤਿੱਖੀਆਂ ਦੰਦੀਆਂ 'ਤੇ, ਚੱਕੀ ਦੀਆਂ ਨੋਕੀਲੀਆਂ ਧਾਰਾਂ 'ਤੇ
ਅਸੀਂ ਜੂਝਣਾ ਜੂਝਣਾ ਸਿੱਖੇ ਹਾਂ, ਸਿੱਖੀ ਦੇ ਕੌਲ ਕਰਾਰਾਂ 'ਤੇ
ਅਸੀਂ ਮਜ਼ਲੂਮਾਂ ਦੀ ਰਾਖੀ ਲਈ, ਚੜ੍ਹੇ ਨੇਜ਼ੇ ਦਾ ਧਾਰਾਂ 'ਤੇ ।
ਨੇਜ਼ੇ ਦੀਆਂ ਤਿੱਖੀਆਂ ਨੋਕਾਂ 'ਤੇ, ਅਸੀਂ ਉੱਛਲ ਉੱਛਲ ਕੇ ਨੱਚੇ ਹਾਂ
ਅਸੀਂ ਸਿੱਖ ਸ੍ਰੀ ਗੁਰੂ ਨਾਨਕ ਦੇ, ਅਸੀਂ ਖ਼ਾਲਸਤਾਨ ਦੇ ਬੱਚੇ ਹਾਂ

ਜਸਵੰਤ ਸਿੰਘ ਕੋਮਲ



## ਜਿਨ੍ਹਾਂ ਨੇ ਸਾਡੇ ਲਈ ਲਹੂ ਵਹਾਇਆ
## ਆਓ ਉਹਨਾਂ ਲਈ ਪਸੀਨਾ ਵਹਾਈਏ



ਮੌਜੂਦਾ ਸਿੱਖ ਸੰਘਰਸ਼ ਵਿੱਚ ਸਿੱਖ ਕੌਮ ਦੀ ਅਣਖ, ਇੱਜ਼ਤ ਦੀ ਰਾਖੀ ਅਤੇ ਕੌਮੀ ਅਜ਼ਾਦੀ ਲਈ ਜੂਝਦੇ ਹੋਏ ਜੋ ਸਿੰਘ ਸ਼ਹੀਦ ਹੋ ਗਏ, ਉਹਨਾਂ ਦੇ ਬੱਚਿਆਂ ਨੂੰ ਸੰਭਾਲਣ ਅਤੇ ਪੜ੍ਹਾਉਣ ਲਈ, ਸ਼ਹੀਦਾਂ ਦੀਆਂ ਗਾਥਾਵਾਂ ਨੂੰ ਸੰਭਾਲਣ ਲਈ ਭਾਈ ਧਰਮ ਸਿੰਘ ਖ਼ਾਲਸਾ ਟਰੱਸਟ ਵੱਲੋਂ ਮੁਸ਼ਕਲ ਹਾਲਾਤਾਂ ਵਿੱਚ ਹਰ ਸੰਭਵ ਯਤਨ ਜਾਰੀ ਹਨ । ਇਸ ਲਈ ਸਾਨੂੰ ਆਪ ਸਭ ਦੇ ਸਹਿਯੋਗ ਦੀ ਲੋੜ ਹੈ ।

**ਭਾਈ ਧਰਮ ਸਿੰਘ ਖ਼ਾਲਸਾ ਟਰੱਸਟ**
ਸੁਲਤਾਨਵਿੰਡ, ਸ੍ਰੀ ਅੰਮ੍ਰਿਤਸਰ
E-mail : bds_khalsatrust@rediffmail.com

ਮੁੱਖ ਸੇਵਾਦਾਰ : ਬੀਬੀ ਸੰਦੀਪ ਕੌਰ # 0183-2701358, 98558 03391

"ਆਪਣੀ ਅਜ਼ਾਦੀ ਲਈ ਲੜਨਾ
ਅੱਤਵਾਦ ਨਹੀਂ ਹੁੰਦਾ
ਆਪਣੀ ਕਿਸਮਤ ਆਪ ਘੜਨਾ
ਅੱਤਵਾਦ ਨਹੀਂ ਹੁੰਦਾ

ਅੱਤਵਾਦ ਹੁੰਦਾ ਹੈ
ਬੇਗਾਨੇ ਹੱਕਾਂ ਤੇ ਲੁੱਟ ਮਚਾਉਣਾ
ਤੇ ਅਜ਼ਾਦੀ ਦੀ ਹਰ ਰੀਝ ਨੂੰ
ਗੋਲ਼ੀਆਂ ਬੰਬਾਂ ਨਾਲ ਦਬਾਉਣਾ

ਹਕੀਕਤ ਦੀ ਧਰਾਤਲ ਵਿੱਚੋਂ
ਆਓ ਅੱਤਵਾਦ ਦੇ ਅਰਥ ਪੜ੍ਹੀਏ
ਤੇ ਫਿਰ ਇੱਕ ਫ਼ੈਸਲਾਕੁੰਨ ਜੰਗ
ਅਸਲ ਅੱਤਵਾਦ ਵਿਰੁੱਧ ਲੜੀਏ"।

ਬਲਜੀਤ ਸਿੰਘ ਖ਼ਾਲਸਾ



ਭਾਈ ਹਰਜਿੰਦਰ ਸਿੰਘ ਜਿੰ